# ਭਾਈ ਗੁਰਦਾਸ ; ਸਮਾਂ ਜੀਵਨ ਤੇ ਰਚਨਾ

# BHAI GURDAS ; SAMAN JIWAN TE RACHNA

THESIS

SUBMITTED TO THE PANJAB UNIVERSITY, CHANDIGARH
FOR THE DEGREE OF

**Doctor of Philosophy**

IN THE FACULTY OF LANGUAGES

**1992**




**Tarsem Kaur**

ਸਭ ਦੂੰ ਨੀਵੀਂ ਧਰਤ ਹੈ ਆਪੁ ਗਵਾਇ ਹੋਈ ਓੜੀਣੀ।
ਧੀਰਜੁ ਧਰਮੁ ਸੰਤੋਖੁ ਦ੍ਰਿੜ ਪੈਰਾਂ ਹੇਠਿ ਰਹੈ ਲਿਵ ਲੀਣੀ।
ਸਾਧ ਜਨਾਂ ਦੇ ਚਰਣ ਛੁਹਿ ਆਢੀਣੀ ਹੋਈ ਲਾਖੀਣੀ।
ਅੰਮ੍ਰਿਤ ਬੂੰਦ ਸੁਹਾਵਣੀ ਛਹਬਰ ਛਲਕ ਰੇਣੁ ਹੋਇ ਰੀਣੀ।
ਮਿਲਿਆ ਮਾਣੁ ਨਿਮਾਣੀਐ ਪਿਰਮ ਪਿਆਲਾ ਪੀਇ ਪਤੀਣੀ।
ਜੋ ਬੀਜੈ ਸੋਈ ਲੁਣੈ ਸਭ ਰਸ ਕਸ ਬਹੁ ਰੰਗ ਰੰਗੀਣੀ।
ਗੁਰਮੁਖਿ ਸੁਖ ਫਲੁ ਹੈ ਮਸਕੀਣੀ ।।

( ਵਾਰ ਚੌਥੀ, ਪਉੜੀ 2 )

## ਭੂਮਿਕਾ

ਗੁਰਮੁਖਿ ਹਉਮੈ ਪਰਹਰੈ ਮਨਿ ਭਾਵੈ ਖਸਮੈ ਦਾ ਭਾਣਾ ।
ਪੈਰੀ ਪੈ ਪਾ ਖਾਕ ਹੋਇ ਦਰਗਹ ਪਾਵੈ ਮਾਣੁ ਨਿਮਾਣਾ ।।

ਭਾਈ ਗੁਰਦਾਸ ਆਪਣੇ ਸਮੇਂ ਦੇ ਮਹਾਨ ਵਿਦਵਾਨ ਅਤੇ ਬਹੁਪੱਖੀ ਗਿਆਨ ਦੇ ਭੰਡਾਰ ਸਨ। ਅਸਲ ਵਿਚ ਭਾਰਤ ਦੇ ਇਤਿਹਾਸ ਦੇ ਮੱਧਕਾਲ ਵਿਚ ਸਤਿਗੁਰਾਂ ਨੂੰ ਛੱਡ ਕੇ ਭਾਰਤ ਦਾ ਸੱਭ ਤੋਂ ਵੱਡਾ ਪੰਜਾਬੀ ਕਵੀ ਭਾਈ ਸਾਹਿਬ ਨੂੰ ਹੀ ਸਮਝਿਆ ਜਾਂਦਾ ਹੈ। ਉਨ੍ਹਾਂ ਦੀ ਰਚਨਾ 'ਗੁਰਬਾਣੀ ਦੀ ਕੁੰਜੀ' ਹੋਣ ਵਜੋਂ ਸਤਿਕਾਰੀ ਜਾਂਦੀ ਹੈ। ਗੁਰੂ ਘਰ ਵਿਚ ਭਾਈ ਸਾਹਿਬ ਦੀ ਰਚਨਾ ਦਾ ਗਾਇਨ ਵੀ ਗੁਰਬਾਣੀ ਦੀ ਤਰ੍ਹਾਂ ਸ਼ਰਧਾ ਭਾਵਨਾ ਨਾਲ ਕੀਤਾ ਜਾਂਦਾ ਹੈ। ਗੁਰੂ ਘਰ ਦੇ ਪੱਕੇ ਸ਼ਰਧਾਲੂ ਤੇ ਸਿੱਖ ਹੋਣ ਦੇ ਨਾਲ ਨਾਲ ਭਾਈ ਸਾਹਿਬ ਮਹਾਨ ਵਿਅਕਤਿਤੱਵ ਅਤੇ ਅਨੁਕਰਣਯੋਗ ਚਰਿੱਤਰ ਦੇ ਮਾਲਕ ਸਨ। ਉਨ੍ਹਾਂ ਦਾ ਜੀਵਨ ਉੱਚਾ-ਸੁੱਚਾ ਅਤੇ ਸ਼ਖਸੀਅਤ ਪ੍ਰਭਾਵਸ਼ਾਲੀ ਸੀ। ਆਪ ਸਾਰੀ ਉਮਰ ਬ੍ਰਹਮਚਾਰੀ ਰਹਿ ਕੇ ਗੁਰੂ ਘਰ ਦੀ ਨਿਸ਼ਕਾਮ ਸੇਵਾ ਕਰਦੇ ਰਹੇ। ਸੱਤ ਜ਼ੁਬਾਨਾਂ ਦੇ ਮਾਹਿਰ ਭਾਈ ਸਾਹਿਬ ਹਿੰਦੂ ਇਤਿਹਾਸ, ਮਿਥਿਹਾਸ ਤੇ ਦਰਸ਼ਨ ਬਾਰੇ ਡੂੰਘੀ ਜਾਣਕਾਰੀ ਰੱਖਦੇ ਸਨ। ਕਲਮ ਦੇ ਧਨੀ ਭਾਈ ਗੁਰਦਾਸ ਨੇ ਪਵਿੱਤਰ 'ਆਦਿ ਗ੍ਰੰਥ' ਦੀ ਬੀੜ ਲਿਖਣ ਦੀ ਮਹਾਨ ਜ਼ਿੰਮੇਵਾਰੀ ਨਿਭਾਅ ਕੇ ਹਮੇਸ਼ਾ ਲਈ ਆਪਣੇ ਆਪ ਨੂੰ ਗੁਰੂ ਸਾਹਿਬਾਨ ਅਤੇ ਆਦਿ ਸ਼੍ਰੀ ਗੁਰੂ ਗ੍ਰੰਥ ਨਾਲ ਜੋੜ ਲਿਆ ਹੈ। ਉਹ 'ਆਦਿ ਗ੍ਰੰਥ' ਤੋਂ ਬਾਹਰ ਹੁੰਦੇ ਹੋਏ ਵੀ ਉਸ ਵਿਚ ਬਿਰਾਜਮਾਨ ਹਨ। ਆਦਿ ਗੁਰੂ ਗ੍ਰੰਥ ਨੂੰ ਡੰਡਉਤ ਕਰਦੇ ਸਮੇਂ ਅਜਿਹੀ ਮਹਾਨ ਸ਼ਖਸੀਅਤ ਅੱਗੇ ਸੀਸ ਆਪਣੇ ਆਪ ਹੀ ਝੁਕ ਜਾਂਦਾ ਹੈ। ਭਾਈ ਸਾਹਿਬ ਦਾ ਅਮਰ ਸਾਹਿਤ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸਦੀਵੀ ਅਤੇ ਮਹਾਨ ਸੰਦੇਸ਼ ਨੂੰ ਸਰਲ ਅਤੇ ਸੌਖੀ ਭਾਸ਼ਾ ਵਿਚ ਲੋਕਾਂ ਤੱਕ ਪਹੁੰਚਾਉਂਦਾ ਹੈ, ਉਥੇ ਅੱਜ ਘੋਰ ਕਲਿਜੁੱਗ ਵਿਚ ਮਨੁੱਖ ਦੀ ਹਰ ਪੱਖੋਂ ਅਗਵਾਈ ਵੀ ਕਰਦਾ ਹੈ। ਜਿਸ ਸੁਚੱਜੀ ਅਗਵਾਈ ਦੀ ਅਣਹੋਂਦ ਕਾਰਨ ਮਨੁੱਖਾ ਜਿੰਦਗੀ ਦਾ ਉਦੇਸ਼ ਅਤੇ ਮਨੋਰਥ ਖਿੜਕ ਜਾਂਦਾ ਹੈ। ਇਸ ਤਰ੍ਹਾਂ ਭਾਈ ਸਾਹਿਬ ਦੀ ਸਮੁੱਚੀ ਰਚਨਾ ,ਰਚਨਾ ਪਰਿਸਥਿਤੀਆਂ ਅਤੇ ਜੀਵਨ ਆਮ ਮਨੁੱਖ ਅਤੇ ਵਿਦਵਾਨਾਂ ਲਈ ਪ੍ਰੇਰਣਾ ਸ੍ਰੋਤ ਹੈ।

ਭਾਈ ਸਾਹਿਬ ਨੇ ਵਾਰਾਂ, ਕਬਿੱਤ-ਸਵੱਈਏ ਅਤੇ ਸ਼ਲੋਕਾਂ ਦੇ ਰੂਪ ਵਿਚ ਕਾਫ਼ੀ ਰਚਨਾ ਕੀਤੀ। ਆਪਣੇ ਸਮੇਂ ਦੇ ਗਿਆਨ ਤੇ ਕਲਾ-ਚੇਤਨਾ ਨਾਲ ਭਰਪੂਰ ਇਹ ਰਚਨਾਂ

ਪੰਜਾਬੀ ਲੋਕ-ਜੀਵਨ, ਸੱਭਿਆਚਾਰ ਤੇ ਲੋਕ ਪ੍ਰਤਿਭਾ ਦੀ ਸੁਯੋਗ ਅਗਵਾਈ ਕਰਦੀ ਹੈ। ਮਨੁੱਖ ਦੇ ਵੈਰੀ ਤੱਤਾਂ ਦੀ ਨਿਖੇਧੀ ਅਤੇ ਉਸਾਰੂ ਮਿੱਤਰ ਤੱਤਾਂ ਨੂੰ ਪ੍ਰੇਰਣਾ ਦਿੰਦੀ ਭਾਈ ਸਾਹਿਬ ਦੀ ਇਹ ਰਚਨਾ ਗੁਰੂ ਦਾ ਸਿੱਖ ਬਣ ਕੇ ਨਵੀਨ ਆਚਰਣਕ-ਆਦਰਸ਼ਾਂ ਤੇ ਸੁਹਜ-ਸੁੰਦਰਤਾ ਦੇ ਨਵੇਂ ਮਿਆਰਾਂ ਦੀ ਸਥਾਪਨਾ ਕਰਨ ਦਾ ਰਾਹ ਦੱਸਦੀ ਅਤੇ ਸੁਯੋਗ ਅਗਵਾਈ ਕਰਦੀ ਹੈ। ਲੋਕਾਂ ਨੂੰ ਜਾਬਰ ਹਾਕਮਾਂ, ਮੂਰਖਾਂ, ਨਿੰਦਕਾਂ, ਅਕ੍ਰਿਤਘਣਾਂ ਅਤੇ ਮੀਣਿਆਂ ਵਿਰੁੱਧ ਡਟਣ ਦਾ ਸੁਨੇਹਾ ਦਿੰਦੀ ਹੈ। ਕਰਮਕਾਂਡਾਂ ਵਿਚੋਂ ਨਿਕਲਕੇ ਗੁਰਬਾਣੀ ਦੇ ਅਸੂਲਾਂ ਅਨੁਸਾਰ ਇਕ ਵਾਹਿਗੁਰੂ ਨੂੰ ਧਿਆਉਣ ਦਾ ਰਾਹ ਦੱਸਦੀ ਹੈ।

ਪੰਜਾਬੀ ਸਾਹਿਤ ਅਤੇ ਗੁਰਸਿੱਖ ਪਿਆਰਿਆਂ ਨੂੰ ਭਾਈ ਸਾਹਿਬ ਦੀ ਇਸ ਵੱਡਮੁੱਲੀ ਦੇਣ ਨੂੰ ਕਦੇ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਹੁਣ ਤੱਕ ਵੀ ਭਾਈ ਸਾਹਿਬ ਦਾ ਸਾਨੀ ਕਵੀ ਕੋਈ ਨਹੀਂ ਹੋ ਸਕਿਆ।

ਪੰਜਾਬੀ ਸਾਹਿਤ ਦੇ ਅਜਿਹੇ ਮਹਾਨ ਕਵੀ ਭਾਈ ਗੁਰਦਾਸ ਦੇ ਸਮੇਂ, ਜੀਵਨ ਤੇ ਰਚਨਾ ਦਾ ਅਧਿਐਨ ਹੀ ਮੇਰੇ ਇਸ ਸ਼ੋਧ ਪ੍ਰਬੰਧ ਦਾ ਮੁੱਖ ਉਦੇਸ਼ ਹੈ। ਇਸ ਤੋਂ ਪਹਿਲਾਂ ਭਾਈ ਸਾਹਿਬ ਨਾਲ ਸੰਬੰਧਿਤ ਇਨ੍ਹਾਂ ਪੱਖਾਂ ਬਾਰੇ ਸੰਖੇਪ ਰੂਪ ਵਿਚ ਯਤਨ ਜ਼ਰੂਰ ਹੋਏ ਹਨ ਤੇ ਕਈ ਯਤਨ ਵਡਮੁੱਲੇ ਵੀ ਹਨ, ਪਰ ਸੰਖੇਪ ਤੇ ਸੀਮਤ ਹੋਣ ਕਰਕੇ ਕਿਸੇ ਨਿਰਣੇ ਤੇ ਨਾ ਪਹੁੰਚ ਸਕੇ। ਮੈਂ ਇਨ੍ਹਾਂ ਪੱਖਾਂ ਬਾਰੇ ਵਿਸਥਾਰ ਵਿਚ ਜਾ ਕੇ ਕਿਸੇ ਨਿਰਣੇ ਤੇ ਪਹੁੰਚਣ ਦੀ ਨਿਮਾਣੀ ਜਿਹੀ ਕੋਸ਼ਿਸ਼ ਕੀਤੀ ਹੈ।

ਐਮ.ਏ. ਪਾਸ ਕਰਨ ਪਿਛੋਂ ਕੁੱਝ ਹੋਰ ਅੱਗੇ ਵਧਣ ਦੀ ਲਾਲਸਾ ਆਪਣੇ ਧਰਮਪਤੀ ਡਾ. ਮੱਖਣ ਸਿੰਘ ਦੀ ਪ੍ਰੇਰਨਾ ਸਦਕਾ ਪੈਦਾ ਤਾਂ ਹੋਈ ਪਰ ਇਸ ਉਦੇਸ਼ ਅਤੇ ਕਾਰਜ ਦੀ ਸਫਲਤਾ ਲਈ ਸਮਾਂ ਤੇ ਸਥਾਨ ਨਾ ਜੁੜ ਸਕੇ। ਤਕਦੀਰ ਅਜਿਹੇ ਮੌਕੇ ਦੀ ਭਾਲ ਵਿਚ ਇੱਧਰ ਉੱਧਰ ਹੱਥ ਪੈਰ ਮਾਰਨ ਲੱਗੀ। ਅਚਾਨਕ ਇਕ ਦਿਨ ਅਜਿਹਾ ਮੌਕਾ ਆਣ ਜੁੜਿਆ ਜਦੋਂ ਆਪਣੇ ਧਰਮਪਤੀ ਸ. ਮੱਖਣ ਸਿੰਘ ਨਾਲ ਚੰਡੀਗੜ੍ਹ ਵਿਖੇ ਡਾ. ਧਰਮਪਾਲ ਸਿੰਗਲ ਜੀ ਪਾਸ ਜਾਣ ਦਾ ਅਵਸਰ ਪ੍ਰਾਪਤ ਹੋਇਆ। ਡਾ. ਸਾਹਿਬ ਦੇ ਪਹਿਲਾਂ ਵਾਰ ਹੀ ਦਰਸ਼ਨ ਕਰਕੇ ਇੰਝ ਮਹਿਸੂਸ ਹੋਇਆ ਜਿਵੇਂ ਆਪਣੇ ਉਦੇਸ਼ ਦੇ ਬਹੁਤ ਨੇੜੇ ਪਹੁੰਚ ਗਈ ਹੋਵਾਂ। ਮਨ ਵਿਚ ਪੈਦਾ ਹੋਈ ਰੀਝ ਦੇ ਪੂਰਾ ਹੋਣ ਬਾਰੇ ਯਕੀਨ

ਹੋਣਾ ਲੱਗਾ। ਡਾ. ਸਾਹਿਬ ਦੇ ਨਿੱਘੇ ਵਰਤਾਵ ਤੇ ਪਿਆਰ ਅਤੇ ਮਿੱਠੜੇ ਬੋਲਾਂ ਨੇ ਉਨ੍ਹਾਂ ਲਈ ਮਨ ਵਿਚ ਅਥਾਹ, ਪਿਆਰ , ਸਤਿਕਾਰ ਤੇ ਸ਼ਰਧਾ ਪੈਦਾ ਕਰ ਦਿੱਤੀ। ਉਨ੍ਹਾਂ ਨੇ ਸਾਰੀ ਜ਼ਿੰਮੇਵਾਰੀ ਆਪਣੇ ਤੇ ਲੈ ਕੇ ਮੈਨੂੰ ਇਸ ਕਾਰਜ ਲਈ ਮਹਾਨ ਵਿਦਵਾਨ ਤੇ ਸਰਬਪੱਖੀ ਸ਼ਖ਼ਸੀਅਤ ਡਾ. ਦਰਸ਼ਨ ਸਿੰਘ, ਚੇਅਰਮੈਨ , ਗੁਰੂ ਨਾਨਕ ਸਿੱਖ ਸਟੱਡੀਜ਼ ਕੋਲ ਭੇਜ ਦਿੱਤਾ। ਡਾ. ਦਰਸ਼ਨ ਸਿੰਘ ਜੀ ਨੇ ਬੜੇ ਨਿੱਘੇ ਪਿਆਰ ਤੇ ਹਮਦਰਦੀ ਨਾਲ ਵਿਚਾਰ ਵਟਾਂਦਰਾ ਕਰਨ ਉਪਰੰਤ ਮੈਨੂੰ ਇਸ ਵਿਸ਼ੇ ਤੇ ਸ਼ੋਧ-ਪ੍ਰਬੰਧ ਲਿਖਣ ਦੀ ਇਜਾਜ਼ਤ ਦੇ ਦਿੱਤੀ। ਬੱਸ, ਇਹੋ ਹੀ ਤਾਂ ਸੀ ਸ਼ੁਰੂਆਤ। ਸ਼ੋਧ-ਪ੍ਰਬੰਧ ਦੀ ਗੱਡੀ ਲੀਹ ਤੇ ਤੁਰ ਪਈ ਤੇ ਆਪਣੀ ਰਫ਼ਤਾਰ ਨਾਲ ਤੁਰਦੀ ਗਈ। ਕਿਉਂਕਿ ਨਾਲ ਦੀ ਨਾਲ ਨੌਕਰੀ ਦੀ ਭਾਲ ਵਿਚ ਸਾਂ ਤੇ ਨਵੰਬਰ, 1989 ਵਿਚ ਨੌਕਰੀ ਮਿਲ ਗਈ ਜਿਸ ਕਾਰਨ ਸ਼ੋਧ-ਪ੍ਰਬੰਧ ਦੀ ਰਫ਼ਤਾਰ ਕੁਝ ਧੀਮੀ ਹੋ ਗਈ। ਜਿਵੇਂ ਹਰ ਕਾਰਜ ਲਈ ਸਮਾਂ ਨਿਸ਼ਚਿਤ ਹੈ ਤੇ ਸਮਾਂ, ਸਬੱਬ ਆਪੇ ਜੋੜ ਲੈਂਦਾ ਹੈ। ਧੀਮੀ ਰਫ਼ਤਾਰ ਨੂੰ ਵੇਖਦਿਆਂ ਨਾ ਚਾਹੁੰਦਿਆਂ ਹੋਇਆਂ ਵੀ ਇਹ ਸਬੱਬ ਆਣ ਜੁੜਿਆ, ਜਦੋਂ ਪੰਜਾਬ ਸਕੂਲ ਬੋਰਡ ਦੇ ਅਧਿਕਾਰੀਆਂ ਦੀਆਂ ਅਫ਼ਸਰਸ਼ਾਹੀ ਤੇ ਪੱਖਪਾਤੀ ਨੀਤੀਆਂ ਕਾਰਨ ਮਈ, 1990 ਵਿਚ ਦੁਬਾਰਾ ਨੌਕਰੀ ਦੇ ਹੁਕਮ ਜਾਰੀ ਨਾ ਹੋਏ। ਮੈਂ ਮਹਿਸੂਸ ਕੀਤਾ ਜਿਵੇਂ ਪਰਮਾਤਮਾ ਨੇ ਮੈਨੂੰ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਆਪ ਹੀ ਸੁਨਹਿਰੀ ਮੌਕਾ ਬਖ਼ਸ਼ਿਆ ਹੋਵੇ। 'ਤੇਰਾ ਭਾਣਾ ਮੀਠਾ ਲਾਗੈ' 'ਹੁਕਮ ਬਿਨਾ ਨਾ ਝੂਲੈ ਪਾਤ' ਆਦਿ ਤੁਕਾਂ ਤੇ ਅਮਲ ਕਰਦਿਆਂ ਮਨ ਨੂੰ ਧੀਰਜ ਦਿੱਤਾ ਅਤੇ ਆਪਣੇ ਅਸਲ ਕਾਰਜ ਵਲ ਮਨ ਨੂੰ ਮੋੜ ਲਿਆ । ਬੱਸ ਫਿਰ ਕੀ ਸੀ, ਉਹ ਦਿਨ ਤੇ ਆਹ ਦਿਨ, ਰਾਤ ਦਿਨ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਵਿਚ ਲਗਾ ਦਿੱਤਾ। ਇਸ ਸਾਰੇ ਸਮੇਂ ਦੁਰਾਨ ਮੈਨੂੰ ਪ੍ਰੋ. ਡਾ. ਧਰਮਪਾਲ ਸਿੰਗਲ ਜੀ ਤੋਂ ਜੋ ਪਿਆਰ, ਸਤਿਕਾਰ ਅਤੇ ਸੁਚੱਜੀ ਅਗਵਾਈ ਪ੍ਰਾਪਤ ਹੋਈ ਹੈ, ਉਹ ਮੈਂ ਕਦੇ ਵੀ ਭੁੱਲ ਨਹੀਂ ਸਕਦੀ।

ਬਾਣੀ ਲਈ ਮੇਰੇ ਮਨ ਵਿਚ ਪਿਆਰ ਤੇ ਸਤਿਕਾਰ ਤਾਂ ਪਹਿਲਾਂ ਹੀ ਸੀ ਪਰ ਪੀ.ਐਚ.ਡੀ. ਵਿਚ ਨਾਂ ਦਰਜ ਹੋ ਜਾਣ ਤੇ ਗੁਰਬਾਣੀ ਦੇ ਨਾਲ ਨਾਲ ਗੁਰਦਾਸ ਬਾਣੀ ਲਈ ਵੀ ਪਿਆਰ ਤੇ ਸਤਿਕਾਰ ਪੈਦਾ ਹੋ ਗਿਆ। ਇਸ ਅਰਸੇ ਵਿਚਕਾਰ ਮੈਂ ਭਾਈ ਗੁਰਦਾਸ ਦੀ ਰਚਨਾ ਨੂੰ ਪੜ੍ਹਨ ਦੇ ਨਾਲ ਨਾਲ ਇਸ ਨੂੰ ਨਿਹਾਰਨ ਦੀ ਵੀ ਪੂਰੀ ਕੋਸ਼ਿਸ਼ ਕੀਤੀ ਹੈ। ਉਂਝ ਤਾਂ ਭਾਈ ਸਾਹਿਬ ਦੀ ਵਿਚਾਰਧਾਰਾ ਤੇ ਜੀਵਨ ਦਰਸ਼ਨ ਨੂੰ ਸਮਝਣਾ ਬਹੁਤ ਦੂਰ

ਦੀ ਗੱਲ ਹੈ, ਕਿਉਂ ਕਿ ਉਨ੍ਹਾਂ ਵਰਗੀ ਉੱਚੀ ਆਤਮਕ ਅਵਸਥਾ ਤੇ ਸੱਚੀ-ਸੁੱਚੀ ਸਖਸ਼ੀਅਤ ਦੇ ਮਾਲਕ ਹੋ ਕੇ ਹੀ ਉਨ੍ਹਾਂ ਦੀ ਵਿਚਾਰਧਾਰਾ ਨੂੰ ਸਮਝਿਆ ਜਾ ਸਕਦਾ ਹੈ ਤੇ ਅਸੀਂ ਕਲਜੁੱਗੀ ਜੀਵਾਂ ਲਈ ਉਸ ਅਵਸਥਾ ਤੱਕ ਅਪੜਨਾ ਬਹੁਤ ਮੁਸ਼ਕਲ ਹੈ, ਫਿਰ ਵੀ ਉਨ੍ਹਾਂ ਦੀ ਵਿਚਾਰਧਾਰਾ ਨੂੰ ਸਮਝਣਾ ਸਾਡੀ ਕੋਸ਼ਿਸ਼ ਹੋਣੀ ਚਾਹੀਦੀ ਹੈ।

ਭਾਈ ਸਾਹਿਬ ਦੇ ਸਮੁੱਚੇ ਜੀਵਨ ਅਤੇ ਵਿਚਾਰਧਾਰਾ ਦੀ ਖੋਜ ਅਤੇ ਪੜਚੋਲ ਕਰਨੀ ਬੜੀ ਔਖੀ ਗੱਲ ਤੇ ਅਸੀਮਤ ਖੇਤਰ ਹੈ। ਮੇਰੀ ਨਜਰ ਇਨ੍ਹਾਂ ਦੇ ਸਮੇਂ, ਜੀਵਨ ਤੇ ਰਚਨਾ ਤਕ ਹੀ ਸੀਮਤ ਹੈ। ਉਨ੍ਹਾਂ ਦੀ ਦਾਰਸ਼ਨਿਕ ਵਿਚਾਰਧਾਰਾ ਬਾਰੇ ਸੰਖੇਪ ਵਿਚ ਚਰਚਾ ਕੀਤੀ ਗਈ ਹੈ। ਸਮੁੱਚੇ ਸ਼ੋਧ-ਪ੍ਰਬੰਧ ਨੂੰ ਛੇ ਅਧਿਆਵਾਂ ਵਿਚ ਵੰਡਿਆ ਗਿਆ ਹੈ। ਅੰਤ ਵਿਚ ਸਾਰੇ ਅਧਿਆਵਾਂ ਦਾ ਨਿਸ਼ਕਰਸ਼ ਦਿੱਤਾ ਗਿਆ ਹੈ।

ਇਸ ਸ਼ੋਧ-ਪ੍ਰਬੰਧ ਲਈ ਭਾਈ ਸਾਹਿਬ ਦੀਆਂ ਵਾਰਾਂ, ਕਬਿੱਤ, ਸਵੱਈਏ ਆਦਿ ਤੋਂ ਬਿਨਾਂ ਲੋੜ ਅਤੇ ਪ੍ਰਸੰਗ ਵਸ ਵਿਚਾਰਾਂ ਦੀ ਸਪਸ਼ਟਤਾ ਲਈ ਗੁਰੂ ਸਾਹਿਬਾਨ ਦੀ ਬਾਣੀ ਵਿਚੋਂ ਵੀ ਟੂਕਾਂ ਤੇ ਉਦਾਹਰਣਾਂ ਦਿੱਤੀਆਂ ਗਈਆਂ ਹਨ।

ਪਹਿਲੇ ਅਧਿਆਇ ਵਿਚ ਭਾਈ ਸਾਹਿਬ ਦੇ ਪਿਛੋਕੜ ਨੂੰ ਮੁੱਖ ਰੱਖਦਿਆਂ ਗੁਰੂ ਸਾਹਿਬਾਨ ਤੋਂ ਵੀ ਥੋੜ੍ਹਾ ਪਹਿਲਾਂ ਦੀਆਂ ਪਰਿਸਥਿਤੀਆਂ ਨੂੰ ਘੋਖਿਆ ਗਿਆ ਹੈ। ਦਸਵੀਂ ਸਦੀ ਤੋਂ ਲੈ ਕੇ ਭਾਈ ਗੁਰਦਾਸ ਤੱਕ ਸਰਸਰੀ ਝਾਤ ਮਾਰਦਿਆਂ ਇਹ ਗੱਲ ਨਿਸ਼ਚੇ ਨਾਲ ਕਹੀ ਜਾ ਸਕਦੀ ਹੈ ਕਿ ਇਹ ਸਮਾਂ ਹਰ ਪੱਖੋਂ ਅਸ਼ਾਂਤੀ ਦਾ ਸਮਾਂ ਸੀ। ਬਾਹਰਲੇ ਧਾੜਵੀਆਂ ਦੇ ਹਮਲਿਆਂ ਕਾਰਨ ਹਿੰਦੁਸਤਾਨੀਆਂ ਦੀ ਨਿੱਜਤਾ ਖਤਮ ਹੋ ਚੁੱਕੀ ਸੀ। ਦਿਲ ਹਾਰ ਚੁੱਕੇ ਲੋਕ ਨਿਆਸਰਿਆਂ ਵਾਂਗ ਆਸਰੇ ਦੀ ਭਾਲ ਵਿਚ ਸਨ। ਸੱਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਧਾੜਵੀਆਂ ਵਿਰੁੱਧ ਆਵਾਜ ਉਠਾਈ। ਜਿਸ ਦਾ ਪ੍ਰਤੱਖ ਸਬੂਤ ਗੁਰੂ ਸਾਹਿਬ ਦੀ ਬਾਣੀ ਹੈ। ਭਾਈ ਗੁਰਦਾਸ ਨੇ ਚਾਰ ਗੁਰੂ ਸਾਹਿਬਾਨ ਦਾ ਰਾਜਕਾਲ ਵੇਖਿਆ ਵੀ ਤੇ ਹੰਢਾਇਆ ਵੀ । ਕਿਉਂ ਕਿ ਸਮੇਂ ਦੀਆਂ ਪਰਿਸਥਿਤੀਆਂ ਦਾ ਸਾਹਿਤ ਤੇ ਜਰੂਰ ਅਸਰ ਪੈਂਦਾ ਹੈ। ਇਨ੍ਹਾਂ ਪਰਿਸਥਿਤੀਆਂ ਦਾ ਭਾਈ ਸਾਹਿਬ ਤੇ ਵੀ ਅਸਰ ਪਿਆ। ਇਨ੍ਹਾਂ ਪਰਿਸਥਿਤੀਆਂ ਨੂੰ ਹੰਢਾ ਕੇ ਹੀ ਭਾਈ ਸਾਹਿਬ ਨੇ ਆਪਣੀ ਰਚਨਾ ਦੀ ਸਿਰਜਣਾ ਕੀਤੀ ਹੈ। ਸੋ ਇਹ ਸੁਭਾਵਿਕ ਸੀ ਕਿ ਭਾਈ ਸਾਹਿਬ ਦੀਆਂ ਰਚਨਾਵਾਂ ਵਿਚ ਸਮੇਂ ਦੀਆਂ ਰਾਜਸੀ ਅਤੇ ਸਮਾਜਕ ਪਰਿਸਥਿਤੀਆਂ ਸਾਹਿਤਕ ਪਰੰਪਰਾਵਾਂ ਅਤੇ ਪਹਿਲੇ ਇਤਿਹਾਸ ਦਾ ਜ਼ਿਕਰ ਹੁੰਦਾ।

ਦੂਜੇ ਅਧਿਆਇ ਵਿਚ ਭਾਈ ਸਾਹਿਬ ਦੇ ਜੀਵਨ, ਜਨਮ, ਜਨਮਅਸਥਾਨ, ਕੁਲ ਪਰੰਪਰਾ, ਮੁੱਢਲਾ ਜੀਵਨ ਤੇ ਵਿੱਦਿਆ ਪ੍ਰਾਪਤੀ, ਆਦਿ ਸੰਬੰਧੀ ਵਿਚਾਰ ਕਰਦਿਆਂ ਉਨ੍ਹਾਂ ਦੇ ਸਿੱਖੀ ਧਾਰਨ ਕਰਨ ਬਾਰੇ ਗਲਤ ਧਾਰਨਾ ਦੇ ਵੱਖ ਵੱਖ ਪਹਿਲੂਆਂ ਤੇ ਝਾਤ ਪਾਈ ਗਈ ਹੈ। ਪ੍ਰਿਥੀ ਚੰਦ ਦਾ ਵਿਰੋਧ, ਦਸਵੰਧ ਦੀ ਪਿਰਤ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਵਿਚ ਭਾਈ ਸਾਹਿਬ ਦੇ ਯੋਗਦਾਨ ਦੀ ਚਰਚਾ ਕਰਦਿਆਂ ਗੁਰੂ ਘਰ ਨਾਲ ਉਨ੍ਹਾਂ ਦੇ ਸੰਬੰਧਾਂ ਨੂੰ ਉਘਾੜਨ ਦੀ ਕੋਸ਼ਿਸ਼ ਕੀਤੀ ਗਈ ਹੈ। ਉਨ੍ਹਾਂ ਦੀ ਕਰਨੀ ਅਤੇ ਕਥਨੀ ਵਿਚੋਂ ਉਨ੍ਹਾਂ ਦੇ ਵਿਅਕਤਿਤੱਵ ਨੂੰ ਨਿਖਾਰਨ ਦਾ ਉਪਰਾਲਾ ਵੀ ਕੀਤਾ ਗਿਆ ਹੈ।

ਤੀਜੇ ਅਧਿਆਇ ਵਿਚ ਭਾਈ ਸਾਹਿਬ ਦੀ ਰਚਨਾ— ਵਾਰਾਂ, ਕਬਿੱਤ-ਸਵੱਈਏ ਅਤੇ ਸ਼ਲੋਕ ਆਦਿ ਦੀ ਗਿਣਤੀ ਅਤੇ ਰਚਨਾ-ਕਾਲ ਤੇ ਵਿਚਾਰ ਕੀਤੀ ਗਈ ਹੈ।

ਚੌਥੇ ਅਧਿਆਇ ਵਿਚ ਭਾਈ ਸਾਹਿਬ ਦੇ ਗੁਰਮਤਿ ਅਨੁਭਵ ਅਤੇ ਵਿਆਖਿਆ ਤੇ ਵਿਚਾਰ ਕਰਦਿਆਂ ਗੁਰਬਾਣੀ ਦੇ ਸਮਝਣ ਵਿਚ ਭਾਈ ਸਾਹਿਬ ਦੀ ਰਚਨਾ ਦੀ ਸਾਰਥਕਤਾ ਤੇ ਵਿਚਾਰ ਕੀਤੀ ਗਈ ਹੈ। ਇਹ ਕਹਿਣ ਵਿਚ ਕੋਈ ਹਰਜ ਨਹੀਂ ਕਿ ਭਾਈ ਸਾਹਿਬ ਨੇ ਗੁਰਬਾਣੀ ਦੇ ਭਾਵਾਂ ਨੂੰ ਸਰਲ ਭਾਸ਼ਾ ਰਾਹੀਂ ਬਿਆਨ ਕਰਨ ਦੀ ਸਫਲ ਕੋਸ਼ਿਸ਼ ਕੀਤੀ ਹੈ। ਇਤਿਹਾਸਿਕ ਤੇ ਮਿਥਿਹਾਸਿਕ ਪ੍ਰਸੰਗਾਂ ਨੂੰ ਭਾਈ ਸਾਹਿਬ ਨੇ ਆਪਣੀ ਰਚਨਾ ਦਾ ਵਿਸ਼ਾ ਬਣਾਇਆ ਹੈ। ਭਾਈ ਸਾਹਿਬ ਦੀ ਰਚਨਾ ਵਿਚੋਂ ਹੀ 'ਗੁਰਸਿੱਖੀ ਦਾ ਅਸਲ ਸਰੂਪ' ਉਘਾੜਨ ਦੀ ਕੋਸ਼ਿਸ਼ ਕੀਤੀ ਹੈ।

ਪੰਜਵੇਂ ਅਧਿਆਇ ਵਿਚ ਭਾਈ ਗੁਰਦਾਸ ਦੀ ਰਚਨਾ ਵਿਚ ਭਾਰਤੀ ਦਾਰਸ਼ਨਿਕ ਪ੍ਰਣਾਲੀ ਦਾ ਉਲੇਖ ਕੀਤਾ ਗਿਆ ਹੈ। ਵੈਦਿਕ ਦਰਸ਼ਨ ਦੀ ਉਤਪਤੀ ਸੰਬੰਧੀ ਸੰਖੇਪ ਜਿਹੀ ਚਰਚਾ ਕਰਕੇ ਵੱਖ ਵੱਖ ਸ਼ਾਸਤ੍ਰਾਂ ਬਾਰੇ ਭਾਈ ਸਾਹਿਬ ਦਾ ਨਜ਼ਰੀਆ ਪੇਸ਼ ਕੀਤਾ ਗਿਆ ਹੈ।

ਛੇਵੇਂ ਅਧਿਆਇ ਵਿਚ ਭਾਈ ਸਾਹਿਬ ਦੇ ਦਾਰਸ਼ਨਿਕ ਦ੍ਰਿਸ਼ਟੀਕੋਣ ਤੇ ਚਾਨਣਾ ਪਾਇਆ ਗਿਆ ਹੈ। ਬ੍ਰਹਮ ਦਰਸ਼ਨ ਦੀ ਪਰੰਪਰਾ ਤੇ ਸਰਸਰੀ ਝਾਤ ਪਾਉਣ ਪਿਛੋਂ ਭਾਈ ਸਾਹਿਬ ਦੀ ਰਚਨਾ ਵਿਚ ਵਰਤੇ ਪਰਮਾਤਮਾ ਦੇ ਭਿੰਨ ਭਿੰਨ ਨਾਵਾਂ ਤੇ ਵਿਚਾਰ ਕਰਦਿਆਂ ਬ੍ਰਹਮ ਦੇ ਸਰੂਪ, ਬ੍ਰਹਮ ਦੇ ਨਿਵਾਸ ਸਥਾਨ ਅਤੇ ਬ੍ਰਹਮ ਦੀ ਪ੍ਰਾਪਤੀ ਦੇ ਸਾਧਨਾ ਦਾ ਜ਼ਿਕਰ

ਕੀਤਾ ਗਿਆ ਹੈ। ਜੀਵ, ਜਗਤ, ਮਾਇਆ ਅਤੇ ਮੁਕਤੀ ਦੇ ਸਿਧਾਂਤ ਤੇ ਵੀ ਵਿਚਾਰ ਹੋਈ ਹੈ।

ਇਸ ਨਿਮਾਣੇ ਜਿਹੇ ਯਤਨ ਸਮੇਂ ਪਹਿਲਾਂ ਹੋ ਚੁੱਕੀਆਂ ਖੋਜਾਂ ਤੋਂ ਲੋੜ ਅਨੁਸਾਰ ਮੌਲਿਕ ਵਿਚਾਰ ਲੈ ਕੇ ਨਿਮਰਤਾ ਸਹਿਤ ਪੇਸ਼ ਕੀਤੇ ਗਏ ਹਨ ਤੇ ਉਨ੍ਹਾਂ ਦੀ ਸਹਾਇਤਾ ਨਾਲ ਕਈ ਨਵੇਂ ਤੱਥ ਉਜਾਗਰ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਪ੍ਰਸੰਗ ਵਸ ਕੁੱਝ ਵਿਚਾਰਾਂ, ਤੁਕਾਂ ਅਤੇ ਪਉੜੀਆਂ ਨੂੰ ਦੁਹਰਾਉਣਾ ਪਿਆ ਹੈ।

ਅੰਤ ਵਿਚ ਮੈਂ ਉਨ੍ਹਾਂ ਸਾਰੇ ਸਤਿਕਾਰ ਯੋਗ ਵਿਦਵਾਨਾਂ ਦੀ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਦੀਆਂ ਮਹਾਨ ਖੋਜਾਂ ਤੇ ਰਚਨਾਵਾਂ ਤੋਂ ਪ੍ਰੇਰਣਾ ਤੇ ਸਹਾਇਤਾ ਲੈ ਕੇ ਮੈਂ ਇਹ ਸੋਧ-ਪ੍ਰਬੰਧ ਸੰਪੂਰਨ ਕੀਤਾ ਹੈ। ਉਨ੍ਹਾਂ ਸਾਰੇ ਸਹਿਯੋਗੀਆਂ ਅਤੇ ਪੰਜਾਬ ਸਕੂਲ ਬੋਰਡ ਦੇ ਉੱਚ ਅਧਿਕਾਰੀਆਂ ਦੀ ਰਹਿਨੁਮਾਈ ਨੂੰ ਮੈਂ ਕਦੇ ਭੁਲਾ ਨਹੀਂ ਸਕਦੀ ਜਿਨ੍ਹਾਂ ਨੇ ਸਿੱਧੇ ਜਾਂ ਅਸਿੱਧੇ ਢੰਗ ਨਾਲ ਮੈਨੂੰ ਇਸ ਸੋਧ-ਕਾਰਜ ਨੂੰ ਨੇਪਰੇ ਚਾੜ੍ਹਨ ਲਈ ਹੱਲਾ-ਸ਼ੇਰੀ ਅਤੇ ਸਮਾਂ ਦਿੱਤਾ। ਆਪਣੇ ਧਰਮਪਤੀ ਸ:ਮੱਖਣ ਸਿੰਘ ਅਤੇ ਬੱਚਿਆਂ ਦੀ ਵੀ ਰਿਣੀ ਹਾਂ, ਜਿਨ੍ਹਾਂ ਨੇ ਇਸ ਸਮੇਂ ਦੁਹਰਾਨ ਮੇਰੀ ਹਰ ਪ੍ਰਕਾਰ ਦੀ ਸਹਾਇਤਾ ਕੀਤੀ। ਡਾ. ਦਰਸ਼ਨ ਸਿੰਘ ਜੀ ਬਹੁਤ ਹੀ ਪ੍ਰਸ਼ੰਸਾ ਤੇ ਧੰਨਵਾਦ ਦੇ ਪਾਤਰ ਹਨ ਜਿਨ੍ਹਾਂ ਨੇ ਮੈਨੂੰ ਇਹ ਸੁਲੱਭ ਅਤੇ ਅਮੋਲਕ ਸਮਾਂ ਬਖਸ਼ਿਆ ਹੈ। ਪਿਤਾ ਪ੍ਰਭੂ ਦੇ ਚਰਨ ਕੰਵਲਾਂ ਵਿਚ ਮੇਰੀ ਹਮੇਸ਼ਾਂ ਡੰਡਉਤ ਹੈ, ਜਿਸ ਨੇ ਜੀਵਨ ਸਫ਼ਰ ਨੂੰ ਸਫ਼ਲ ਤੇ ਸਾਰਥਕ ਬਣਾਉਣ ਲਈ ਮੈਨੂੰ ਸਰਬਪੱਖੀ ਤੇ ਪੂਜਨੀਕ ਸ਼ਖ਼ਸੀਅਤ ਡਾ. ਧਰਮਪਾਲ ਸਿੰਗਲ ਜੀ ਦੀ ਰਹਿਨੁਮਾਈ, ਸੁਯੋਗ ਤੇ ਵਿਦਵਤਾ ਭਰਪੂਰ ਅਗਵਾਈ ਅਤੇ ਹਰ ਸਮੇਂ ਹਮਦਰਦੀ ਭਰੀ ਅਗਾਂਹਵਧੂ ਪ੍ਰੇਰਣਾ ਹੇਠ ਜ਼ਿੰਦਗੀ ਵਿਚ ਭੁੱਲਿਆ ਵਿਸਰਿਆ ਸੁਨਹਿਰੀ ਮੌਕਾ ਬਖਸ਼ਿਆ ਹੈ। ਇਹ ਨਿਮਾਣੀ ਜਿਹੀ ਕੋਸ਼ਿਸ਼ ਉਨ੍ਹਾਂ ਦੀ ਅਪਾਰ ਕਿਰਪਾ ਦਾ ਹੀ ਫਲ ਹੈ। ਜੋ ਅਰਪਿਤ ਹੈ:-

ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥

(ਗਉੜੀ ਕੀ ਵਾਰ ਮ:4, ਪੰਨਾ-305-6)

ਤਰਸੇਮ ਕੌਰ

# ਤ ਤ ਕ ਰਾ

ਮਹਾਨ ਭਾਸ਼ਾ ਵਿਸ਼ੇਸ਼ਗ ਅਤੇ ਤੀਖਣ ਸੋਰਵਾਨ

* * * * *

## ਭਾਈ ਗੁਰਦਾਸ ਦਾ ਸਮਾਂ-ਪਰਿਸਥਿਤੀਆਂ

ਭਾਈ ਗੁਰਦਾਸ ਪੰਜਾਬੀ ਦੇ ਸ਼ਿਰੋਮਣੀ ਕਵੀ ਸਨ। ਗੁਰੂ ਬਾਣੀ ਦੀ ਵਿਚਾਰਧਾਰਾ ਨੂੰ ਚੰਗੀ ਤਰ੍ਹਾਂ ਸਮਝਣ ਲਈ ਉਨ੍ਹਾਂ ਦੀ ਰਚਨਾ ਦਾ ਅਧਿਐਨ ਬਹੁਤ ਜ਼ਰੂਰੀ ਹੈ। ਕਿਹਾ ਜਾਂਦਾ ਹੈ ਕਿ ਆਦਿ ਗ੍ਰੰਥ ਦੀ ਤਿਆਰੀ ਸਮੇਂ ਸ਼੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਦੀ ਰਚਨਾ ਵੀ ਸ਼ਾਮਿਲ ਕਰਨੀ ਚਾਹੀ, ਪਰ ਭਾਈ ਗੁਰਦਾਸ ਨੇ ਨਿਮਰਤਾ ਸਹਿਤ ਇਹ ਕਹਿ ਕੇ ਨਾਂਹ ਕਰ ਦਿੱਤੀ ਕਿ ਉਸ ਦੀ ਰਚਨਾ ਇੰਨਾ ਸਤਿਕਾਰ ਪ੍ਰਾਪਤ ਕਰਨ ਦੇ ਯੋਗ ਨਹੀਂ।[1] ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਦੀ ਨਿਰਮਾਣਤਾ ਤੋਂ ਪ੍ਰਭਾਵਿਤ ਹੋ ਕੇ ਕਿਹਾ ਕਿ ਜੋ ਵੀ ਭਾਈ ਗੁਰਦਾਸ ਦੀਆਂ ਰਚਨਾਵਾਂ ਨੂੰ ਪੜ੍ਹੇਗਾ ਉਸਨੂੰ ਆਤਮਿਕ ਲਾਭ ਪ੍ਰਾਪਤ ਹੋਵੇਗਾ।[2]

ਡਾ. ਗੋਪਾਲ ਸਿੰਘ ਜੀ ਵੀ ਇਸ ਵਿਚਾਰ ਨਾਲ ਸਹਿਮਤੀ ਪ੍ਰਗਟ ਕਰਦੇ ਹਨ।[3] ਸਿੱਖੀ ਦੀ ਵਿਆਖਿਆ ਕਰਨ ਹਿਤ ਭਾਈ ਸਾਹਿਬ ਦੀਆਂ 'ਵਾਰਾਂ' ਆਪਣੀ ਕਿਸਮ ਦਾ ਪਹਿਲਾ ਯਤਨ ਹੋਣ ਕਰਕੇ ਅਤੇ ਇਨ੍ਹਾਂ ਵਾਰਾਂ ਨੂੰ ਗੁਰੂ ਅਰਜਨ ਦੁਆਰਾ ਮਾਨਤਾ ਪ੍ਰਾਪਤ ਹੋਣ ਕਰਕੇ, ਪਵਿੱਤਰ ਆਦਿ ਗ੍ਰੰਥ ਨੂੰ ਸਮਝਣ ਲਈ ਇਨ੍ਹਾਂ ਰਚਨਾਵਾਂ ਨੂੰ ਬਹੁਤ ਮਾਣ ਪ੍ਰਾਪਤ ਹੈ ਅਤੇ ਇਨ੍ਹਾਂ ਵਾਰਾਂ ਨੂੰ 'ਗੁਰਬਾਣੀ ਦੀ ਕੁੰਜੀ' ਵੀ ਸਮਝਿਆ ਜਾਂਦਾ ਹੈ।[4] ਡਾ. ਮੋਹਨ ਸਿੰਘ ਜੀ ਲਿਖਦੇ ਹਨ, " ਇਨ੍ਹਾਂ ਦੀ ਰਚਨਾ ਆਤਮਿਕ ਖਜ਼ਾਨੇ ਦੀ ਕੁੰਜੀ ਸਮਝੀ ਜਾਂਦੀ ਹੈ ਤੇ ਇਹ ਇਕ ਸ਼ੁੱਧ ਤੇ ਅਸਲੀ ਰਹਿਤਨਾਮਾ ਹੈ। ਭਾਰਤ ਦੇ ਇਤਿਹਾਸ ਦੇ ਮੱਧ ਕਾਲ ਵਿਚ ਸਤਿਗੁਰਾਂ ਨੂੰ ਛੱਡਕੇ ਭਾਰਤ ਦਾ ਸੱਭ ਤੋਂ ਵੱਡਾ ਕਵੀ ਭਾਈ ਸਾਹਿਬ ਨੂੰ ਹੀ ਸਮਝਿਆ ਜਾਂਦਾ ਹੈ।[5]

ਉਂਞ ਵੀ ਭਾਈ ਸਾਹਿਬ ਦਾ ਗੁਰੂ ਘਰ ਦੇ ਨਾਲ ਬੜਾ ਨਿਕਟ-ਵਰਤੀ ਸੰਬੰਧ ਰਿਹਾ ਹੈ। ਇਤਿਹਾਸ ਅਤੇ ਸਿੱਖ ਧਰਮ ਵਿਚ ਉਨ੍ਹਾਂ ਦੀ ਕਾਵਿ-ਰਚਨਾ ਪ੍ਰਤਿ ਗੁਰਬਾਣੀ ਵਾਲੀ ਸ਼ਰਧਾ ਭਾਵ ਵਿਦਮਾਨ ਹੈ। ਗੁਰੂ ਘਰ ਵਿਚ ਉਨ੍ਹਾਂ ਦੀਆਂ ਵਾਰਾਂ ਦਾ ਗਾਇਨ ਵੀ ਗੁਰਬਾਣੀ ਵਾਂਗ ਹੀ ਕੀਤਾ ਜਾਂਦਾ ਹੈ। ਇਸ ਲਈ ਭਾਈ ਸਾਹਿਬ ਦਾ ਸਮਾਂ, ਜੀਵਨ

ਅਤੇ ਵਿਚਾਰਧਾਰਾ ਨਿਸ਼ਚਿਤ ਕਰਨ ਲਈ ਸਾਨੂੰ ਸਿੱਖ ਧਰਮ ਦੇ ਪਿਛੋਕੜ, ਖਾਸ ਕਰਕੇ ਭਾਈ ਗੁਰਦਾਸ ਜੀ ਤੋਂ ਪਹਿਲਾਂ ਦੇ ਗੁਰੂ ਸਾਹਿਬਾਨ ਦੇ ਸਮੇਂ ਅਤੇ ਪਰਿਸਥਿਤੀਆਂ ਬਾਰੇ ਜ਼ਰੂਰ ਘੋਖ ਪੜਤਾਲ ਕਰਨੀ ਪਵੇਗੀ।

## ਗੁਰੂ ਸਾਹਿਬਾਨ ਤੋਂ ਪਹਿਲਾਂ ਦਾ ਸਮਾਂ

10ਵੀਂ ਸਦੀ ਤੋਂ ਲੈ ਕੇ 17ਵੀਂ ਸਦੀ ਤੱਕ ਭਾਰਤ ਵਿਚ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਹਰ ਪੱਖੋਂ ਬਹੁਤ ਅਸ਼ਾਂਤੀ ਰਹੀ। ਅਰਬਾਂ ਨੇ ਭਾਰਤ ਤੇ ਛੇਵੀਂ ਸੱਤਵੀਂ ਬਿ. ਸੰਮਤ ਤੋਂ ਹੀ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਸਨ। ਜਿਸ ਦੇ ਸਿੱਟੇ ਵਜੋਂ ਹਿੰਦੂ ਧਰਮ ਦੀ ਬਹੁਤ ਬੁਰੀ ਹਾਲਤ ਹੋ ਰਹੀ ਸੀ। ਕਨਿੰਘਮ ਲਿਖਦਾ ਹੈ ਕਿ ਸੰਨ ਈਸਵੀ ਤੋਂ ਇਕ ਹਜ਼ਾਰ ਸਾਲ ਪਿਛੋਂ ਹਿੰਦੂ ਧਰਮ ਦੀ ਹਾਲਤ ਬਹੁਤ ਮਾੜੀ ਹੋ ਚੁੱਕੀ ਸੀ। ਸਾਧਾਰਣ ਲੋਕਾਂ ਲਈ ਜਿਹੜਾ ਅਮਲ ਧਰਮ ਚਾਲੂ ਕੀਤਾ ਗਿਆ ਸੀ, ਉਸਨੂੰ ਨਕਲੀ ਵਖੇਪਤਾ ਦੀ ਪ੍ਰਧਾਨਗੀ ਨਾਲ ਬੜੀ ਹਾਨੀ ਪੁੱਜੀ। ਬ੍ਰਾਹਮਣਾਂ ਨੇ ਆਪਣੇ ਆਪ ਨੂੰ ਸਿਪਾਹੀਆਂ (ਕਸ਼ਤ੍ਰੀਆਂ) ਅਤੇ ਕਿਸਾਨਾਂ ਤੋਂ ਅੱਡ ਕਰ ਲਿਆ --- ਉਨ੍ਹਾਂ ਦੇ ਆਪਣੇ ਹੀ ਮੰਤਵ ਸਨ, ਅਤੇ ਉਹ ਆਪਣੇ ਹੀ ਪੁਰੋਹਿਤਾਂ ਅਤੇ ਦੇਵਤਿਆਂ ਨੂੰ ਵਿਸ਼ੇਸ਼ਤਾ ਦਿੰਦੇ ਸਨ। ਪੂਜਾ-ਪਾਠ ਦੇ ਮਾਮਲੇ ਵਿਚ ਬੇਅੰਤ ਲੋਕਾਂ ਨੂੰ ਸ਼ੱਕ-ਸ਼ੁਭੇ ਉਤਪੰਨ ਹੋ ਗਏ ਅਤੇ ਮੱਤ-ਭੇਦ ਰੱਖਣ ਵਾਲੇ ਪੁਰੋਹਿਤਾਂ ਦੀ ਸਚਾਈ ਅਤੇ ਪਵਿੱਤਰਤਾ ਉਤੋਂ ਲੋਕਾਂ ਦਾ ਨਿਸ਼ਚਾ ਉਡ ਗਿਆ।[6] ਮਹਿਮੂਦ ਗ਼ਜ਼ਨਵੀ ਨੇ ਭਾਰਤ ਤੇ 17 ਹਮਲੇ ਕੀਤੇ। ਸਭ ਤੋਂ ਵੱਧ ਕਰੁਣਾ ਮਈ ਅਵਸਥਾ ਉਸ ਸਮੇਂ ਹੋਈ ਜਦੋਂ ਹਿੰਦੂਆਂ ਦੇ ਸਾਹਮਣੇ ਉਨ੍ਹਾਂ ਦੇ ਦੇਵਤਿਆਂ ਦੇ ਮੰਦਰ ਮਿੱਟੀ ਵਿਚ ਮਿਲਾ ਦਿੱਤੇ ਗਏ ਅਤੇ ਦੇਵ-ਮੂਰਤੀਆਂ ਬੁੱਤ-ਸ਼ਿਕਨੀ ਦੇ ਸਿਧਾਂਤ ਅਧੀਨ ਤੋੜ ਦਿੱਤੀਆਂ ਗਈਆਂ। ਵਿਸ਼ੇਸ਼ ਕਰਕੇ 1025 ਈ. ਵਿਚ ਮਹਿਮੂਦ ਗਜ਼ਨਵੀ ਨੇ ਸੋਮਨਾਥ ਦੇ ਮੰਦਰ ਤੇ ਹਮਲਾ ਕਰਕੇ ਭਾਰਤੀ ਚੇਤਨਾ ਨੂੰ ਬੁਰੀ ਤਰ੍ਹਾਂ ਝੰਜੋੜ ਦਿੱਤਾ।[7]

ਭਗਤੀ-ਭਾਵ ਨਾਲ ਓਤਪੋਤ ਹਿਰਦਿਆਂ ਲਈ ਧਨ-ਮਾਲ ਦੀ ਲੁੱਟ ਤਾਂ ਭਾਵੇਂ ਕੋਈ ਅਰਥ ਨਹੀਂ ਸੀ ਰੱਖਦੀ, ਪਰੰਤੂ ਭਗਵਾਨ ਦੀਆਂ ਮੂਰਤੀਆਂ ਦੀ ਭੰਨ ਤੋੜ ਅਤੇ ਲੁੱਟ ਨੇ ਉਨ੍ਹਾਂ ਦੇ ਮਨ ਅੰਦਰ ਪੱਕੀਆਂ ਮੂਰਤੀਆਂ ਸਥਾਪਤ ਕਰ ਦਿੱਤੀਆਂ। ਮਹਿਮੂਦ ਗਜ਼ਨਵੀਂ

ਹਿੰਦ ਦਾ ਧਨ ਲੁੱਟਣ ਦੇ ਨਾਲ ਨਾਲ ਉਨ੍ਹਾਂ ਨੂੰ ਧਾਰਮਿਕ ਤੌਰ ਤੇ ਵੀ ਜ਼ਲੀਲ ਕਰਨਾ ਚਾਹੁੰਦਾ ਸੀ। ਇਸੇ ਮਨੋਰਥ ਦੀ ਪੂਰਤੀ ਲਈ ਉਸਨੇ ਮੰਦਰਾਂ ਵਿਚ ਭਰੀ ਧਨ ਦੌਲਤ ਨੂੰ ਲੁੱਟਿਆ ਅਤੇ ਬੁੱਤ ਤੋੜ ਦਿੱਤੇ। ਕਿਰਪਾਲ ਸਿੰਘ ਨਾਰੰਗ ਵੀ ਇਸ ਗੱਲ ਦੀ ਹਾਮੀ ਭਰਦੇ ਲਿਖਦੇ ਹਨ ਕਿ ਸੋਮਨਾਥ ਮੰਦਰ ਦਾ ਬੁੱਤ ਸੱਭ ਤੋਂ ਵੱਡਾ ਦੇਵਤਾ ਮੰਨਿਆ ਜਾਂਦਾ ਸੀ ਅਤੇ ਹਿੰਦੂਆਂ ਦਾ ਆਮ ਯਕੀਨ ਸੀ ਕਿ ਕਨੌਜ, ਮਥਰਾ ਤੇ ਹੋਰ ਥਾਵਾਂ ਤੇ ਬੁੱਤਾਂ ਦੇ ਤਬਾਹ ਹੋਣ ਦਾ ਕਾਰਨ ਇਹ ਸੀ ਕਿ ਸੋਮਨਾਥ ਦਾ ਮਹਾਂ ਦੇਵਤਾ ਉਨ੍ਹਾਂ ਨਾਲ ਖੁਸ਼ ਨਹੀਂ ਸੀ। ਮਹਿਮੂਦ ਨੇ ਵਿਚਾਰ ਕੀਤਾ ਕਿ ਜੇ ਸੋਮਨਾਥ ਮੰਦਰ ਨੂੰ ਤਬਾਹ ਕਰ ਦਿੱਤਾ ਜਾਵੇ ਤਾਂ ਹਿੰਦੂਆਂ ਨੂੰ ਯਕੀਨ ਹੋ ਜਾਵੇਗਾ ਕਿ ਉਨ੍ਹਾਂ ਦਾ ਧਰਮ ਬਿਲਕੁਲ ਫੋਕਾ ਹੈ। - - - - ਮੰਦਰ ਦਾ ਖਾਸ ਗੁਣ ਇਹ ਸੀ ਕਿ ਸੋਮਨਾਥ ਦਾ ਬੁੱਤ ਹਵਾ ਵਿਚ ਲਟਕ ਰਿਹਾ ਸੀ। ਨਾ ਤਾਂ ਕੋਈ ਚੀਜ਼ ਹੇਠੋਂ ਇਸਨੂੰ ਆਸਰਾ ਦੇ ਰਹੀ ਸੀ ਤੇ ਨਾ ਹੀ ਕੋਈ ਚੀਜ਼ ਉਪਰੋਂ ਇਸਨੂੰ ਖਿੱਚਦੀ ਨਜ਼ਰ ਆਉਂਦੀ ਸੀ। ਬੁੱਤ ਦੇ ਗਿਰਦ ਸੋਨੇ ਦੀ ਕੁਰਸੀ ਬਣੀ ਹੋਈ ਸੀ ਜੋ ਦੋ ਸੌ ਮਣ ਭਾਰੀ ਸੀ। ਮੰਦਰ ਵਿਚ ਦਾਖਲ ਹੋ ਕੇ ਮਹਿਮੂਦ ਨੇ ਬੁੱਤ ਤੋੜ ਦਿੱਤਾ ਤੇ ਇਸ ਦੇ ਦੋ ਟੁਕੜੇ ਗਜ਼ਨੀ ਭੇਜ ਦਿੱਤੇ। ਮੰਦਰ ਦੇ ਖਜ਼ਾਨੇ ਲੁੱਟ ਲਏ ਗਏ। ਹੀਰੇ, ਜਵਾਹਰਾਤ, ਮੋਤੀ ਆਦਿ ਬਹੁਤ ਸਾਰਾ ਲੁੱਟ ਦਾ ਮਾਲ ਮਹਿਮੂਦ ਦੇ ਹੱਥ ਲੱਗਾ।[8] ਇਸ ਗੱਲ ਦਾ ਅਨੁਮਾਨ ਲਾਉਣਾ ਕਠਨ ਹੈ ਕਿ ਗਜ਼ਨਵੀ ਦੇ ਹਮਲਿਆਂ ਦਾ ਉਦੇਸ਼ ਕੀ ਸੀ। ਇਨ੍ਹਾਂ ਹਮਲਿਆਂ ਸਮੇਂ ਉਸ ਦੁਆਰਾ ਕੀਤੀ ਲੁੱਟ ਮਾਰ ਤੋਂ ਤਾਂ ਉਹ ਇਕ ਧਾੜਵੀ ਤੇ ਦੌਲਤ ਦਾ ਭੁੱਖਾ ਜਾਪਦਾ ਹੈ ਜਿਸ ਨੇ ਸ਼ਹਿਰ ਸਾੜੇ, ਆਦਮੀ ਮਾਰੇ ਅਤੇ ਲੁੱਟ ਮਾਰ ਤੋਂ ਬਿਨਾ ਹੋਰ ਕੁੱਝ ਨਹੀਂ ਕੀਤਾ। ਪਰ ਉਸ ਰਾਹੀਂ ਬੁੱਤਾਂ ਨੂੰ ਤੋੜਨਾ, ਬੁੱਤ ਪ੍ਰਸਤੀ ਨੂੰ ਖਤਮ ਕਰਨਾ ਤੇ ਤਲਵਾਰ ਦੇ ਜੋਰ ਨਾਲ ਇਸਲਾਮ ਦਾ ਪ੍ਰਚਾਰ ਕਰਨਾ ਵੀ ਉਸਦਾ ਆਸ਼ਾ ਜਾਪਦਾ ਹੈ। ਕਿਰਪਾਲ ਸਿੰਘ ਨਾਰੰਗ ਪ੍ਰੋਫੈਸਰ ਹਬੀਬ ਅਤੇ ਡਾਕਟਰ ਨਾਜ਼ਿਮ ਦੇ ਵਿਚਾਰ ਅੰਕਿਤ ਕਰਦੇ ਹੋਏ ਲਿਖਦੇ ਹਨ, ਕਿ ਮਹਿਮੂਦ ਨੇ ਜੋ ਤੁਅੱਸਬ ਭਰੇ ਕੰਮ ਕੀਤੇ ਉਨ੍ਹਾਂ ਲਈ ਇਸਲਾਮ ਵਿਚ ਕੋਈ ਥਾਂ ਨਹੀਂ। ਉਸ ਦੇ ਇਹ ਕੰਮ ਇਸਲਾਮ ਦੇ ਨਾਂ ਤੇ ਇਕ ਵੱਡਾ ਧੱਬਾ ਹਨ। ਮਹਿਮੂਦ ਤਾਂ ਇਕ ਜੇਤੂ ਤੇ ਜ਼ਾਲਿਮ ਜੰਗਜੂ ਸੀ। ਜਦ ਮਹਿਮੂਦ ਮੰਦਰਾਂ ਨੂੰ ਢਾਹੁੰਦਾ ਸੀ ਤਾਂ ਇਸ ਲਈ ਨਹੀਂ ਕਿ ਉਹ ਇਹ ਕੰਮ ਕਿਸੇ ਧਾਰਮਿਕ ਜਜ਼ਬੇ ਹੇਠ ਕਰਦਾ ਸੀ, ਸਗੋਂ ਇਸ ਲਈ ਕਿ ਇਨ੍ਹਾਂ ਮੰਦਰਾਂ ਵਿਚ ਭਰੀ ਦੌਲਤ ਨੂੰ ਲੁਟ ਸਕੇ। ਇੱਕ ਜੇਤੂ ਲਈ ਧਾਰਮਿਕ ਵਿਚਾਰਧਾਰਾ ਦਾ ਕੋਈ ਮੁੱਲ ਨਹੀਂ ਹੁੰਦਾ। ਮਹਿਮੂਦ ਗਜ਼ਨਵੀ ਵੀ ਆਪਣੀਆਂ ਜਿੱਤਾਂ ਦੀਆਂ ਸਕੀਮਾਂ ਵਿਚ ਇਸ ਤੋਂ ਬਿੱਲਕੁੱਲ ਪ੍ਰਭਾਵਤ ਨਹੀਂ ਸੀ।[9]

ਸੋ ਜੇ ਇਹ ਕਹਿ ਲਿਆ ਜਾਵੇ ਕਿ ਮਹਿਮੂਦ ਧਾਰਮਿਕ ਪ੍ਰਚਾਰਕ ਦੀ ਥਾਂ ਇਕ ਚੰਗਾ ਜੇਤੂ ਸੀ ਤਾਂ ਵੀ ਕੋਈ ਅਤਿ ਕਥਨੀ ਨਹੀਂ। ਇਹ ਕਹਿਣਾ ਕਿ ਉਸ ਨੇ ਕੇਵਲ ਹਿੰਦੂਆਂ ਉਪਰ ਇਸਲਾਮ ਦਾ ਪ੍ਰਚਾਰ ਕਰਨ ਲਈ ਬਾਰ ਬਾਰ ਹਮਲੇ ਕੀਤੇ, ਇਤਿਹਾਸਕ ਤੌਰ ਤੇ ਗਲਤ ਅਤੇ ਮਨੋਵਿਗਿਆਨਕ ਤੌਰ ਤੇ ਝੂਠ ਜਾਪਦਾ ਹੈ। ਸਪਸ਼ਟ ਹੈ ਉਸ ਦਾ ਆਸ਼ਾ ਨਾ ਤਾਂ ਧਰਮ ਪ੍ਰਚਾਰ ਸੀ ਤੇ ਨਾ ਹੀ ਇਸਲਾਮ ਦਾ ਪ੍ਰਚਾਰ। ਉਹ ਤਾਂ ਰਾਜਸੀ ਤਾਕਤ ਹਾਸਲ ਕਰਨ ਲਈ ਦੌਲਤ ਇਕੱਠੀ ਕਰਨੀ ਚਾਹੁੰਦਾ ਸੀ।

ਉਸ ਸਮੇਂ ਦੀ ਰਾਜਨੀਤੀ ਧਾਰਮਿਕ ਸੰਕਟ ਦਾ ਸ਼ਿਕਾਰ ਸੀ। ਰਾਜ ਦੇ ਵੱਡੇ ਸੂਬਿਆਂ ਦੇ ਅਮੀਰ ਅਤੇ ਮਲਿਕ ਰਾਜੇ ਬਣੇ ਬੈਠੇ ਸਨ ਅਤੇ ਆਪਣੇ ਸੂਬਿਆਂ ਦੀ ਆਮਦਨ ਆਪਣੀ-ਮਰਜ਼ੀ ਅਨੁਸਾਰ ਖਰਚ ਕਰਦੇ ਸਨ।[10] ਜਿਸ ਦਾ ਸਪਸ਼ਟ ਸਬੂਤ ਕੁਤਬਦੀਨ ਐਬਕ (1206—1210) ਦੁਆਰਾ ਪੰਜਾਬ ਉਤੇ ਆਪਣਾ ਰਾਜ ਕਾਇਮ ਕਰਨ ਦੀ ਘਟਨਾ ਤੋਂ ਪਤਾ ਲਗਦਾ ਹੈ। ਉਹ ਬੜਾ ਕੱਟੜ ਮੁਸਲਮਾਨ ਸੀ। ਮੇਰਟ ਅਤੇ ਉਸ ਦੇ ਆਲੇ-ਦੁਆਲੇ ਦੇ ਇਲਾਕੇ ਤੇ ਕਬਜ਼ਾ ਕਰਦਿਆਂ ਉਸ ਨੇ 700 ਮੰਦਰਾਂ ਨੂੰ ਢਾਹ ਕੇ ਮਸੀਤਾਂ ਵਿਚ ਬਦਲ ਦਿੱਤਾ। ਬਨਾਰਸ ਵਿਖੇ ਇਕ ਹਜ਼ਾਰ ਮੰਦਰਾਂ ਨੂੰ ਨਸ਼ਟ ਕਰਕੇ ਮਸਜਿਦਾਂ ਦੀ ਨੀਂਹ ਰੱਖ ਦਿੱਤੀ। ਕਾਲਿੰਜਰ ਦੇ ਸਥਾਨ ਤੇ 13200 ਹਿੰਦੂਆਂ ਨੂੰ ਮੌਤ ਦੇ ਘਾਟ ਉਤਾਰ ਕੇ 50 ਹਜ਼ਾਰ ਹਿੰਦੂਆਂ ਨੂੰ ਬੰਦੀ ਬਣਾ ਕੇ ਗਜ਼ਨੀ ਭੇਜ ਦਿੱਤਾ।[11]

ਹਿੰਦ ਤੇ ਹਮਲਾ ਕਰਨ ਅਤੇ ਹਿੰਦੂਆਂ ਨੂੰ ਵੱਡੀ ਪੱਧਰ ਤੇ ਕਤਲ ਕਰਨ ਵਾਲਿਆਂ ਵਿਚ ਤੈਮੂਰ (1398) ਦਾ ਨਾਂ ਵੀ ਵਿਸ਼ੇਸ਼ ਤੌਰ ਤੇ ਵਰਣਨ ਯੋਗ ਹੈ। ਹਿੰਦੁਸਤਾਨ ਵਿਚ ਦਾਖਲ ਹੋ ਕੇ ਉਸ ਦਾ ਪਹਿਲਾ ਮੁੱਖ ਮਕਸਦ ਆਪਣੇ ਪੋਤਰੇ ਪੀਰ ਮੁਹੰਮਦ ਨੂੰ ਸਹਾਇਤਾ ਪ੍ਰਦਾਨ ਕਰਨਾ ਸੀ। ਜਿਸ ਨੇ ਪਹਿਲਾਂ ਹੀ ਹਿੰਦੁਸਤਾਨ ਵਲ ਕੂਚ ਕਰਕੇ ਉੱਚ ਅਤੇ ਦੀਪਾਲਪੁਰ ਨੂੰ ਆਪਣੇ ਕਬਜ਼ੇ ਵਿਚ ਕਰਕੇ ਮੁਲਤਾਨ ਨੂੰ ਘੇਰਾ ਪਾ ਲਿਆ ਸੀ। ਪਰ ਮਹਾਨ ਜੇਤੂ ਦੇ ਹਮਲਾ ਕਰਨ ਦੇ ਕੁਝ ਹੋਰ ਉਦੇਸ਼ ਵੀ ਸਨ।[12] ਤੈਮੂਰ ਨੇ ਆਪਣੇ ਆਕਰਮਣ ਕਰਨ ਦਾ ਉਦੇਸ਼ ਦੱਸਦੇ ਹੋਏ ਲਿਖਿਆ ਹੈ ਕਿ ਭਾਰਤ ਤੇ ਹਮਲਾ ਕਰਨ ਦਾ ਮੇਰਾ ਮਨੋਰਥ ਕਾਫ਼ਰਾਂ ਨੂੰ ਦੰਡ ਦੇਣਾ ਹੈ ਅਤੇ ਬਹੁਦੇਵਵਾਦ ਅਤੇ ਮੂਰਤੀ ਪੂਜਾ ਦਾ ਅੰਤ

ਕਰਕੇ ਗਾਜ਼ੀ ਅਤੇ ਮੁਜਾਹਿਦ ਆਦਿ ਉੱਚ ਪਦਵੀਆਂ ਪ੍ਰਾਪਤ ਕਰਨਾ ਹੈ।[13] ਕਿਰਪਾਲ ਸਿੰਘ ਨਾਰੰਗ 'ਮਲਫੂਜ਼ਾਤਿ ਤੈਮੂਰੀ' ਤੇ ਜ਼ਫਰਨਾਮੇ ਦਾ ਹਵਾਲਾ ਦਿੰਦਿਆਂ ਲਿਖਦੇ ਹਨ ਕਿ ਤੈਮੂਰ ਦਾ ਹਿੰਦ ਉਪਰ ਹਮਲਾ ਕਰਨ ਦਾ ਵੱਡਾ ਕਾਰਨ ਨਾ ਤਾਂ ਹਿੰਦ ਦੇ ਇਲਾਕੇ ਫਤਹਿ ਕਰਨਾ ਸੀ ਤੇ ਨਾ ਹੀ ਇਥੋਂ ਦੀ ਦੌਲਤ ਲੁੱਟਣਾ, ਸਗੋਂ ਇਥੋਂ ਦੇ ਕਾਫਰਾਂ ਨੂੰ ਤਬਾਹ ਕਰਨਾ ਤੇ ਇਸਲਾਮ ਦਾ ਪ੍ਰਚਾਰ ਕਰਨਾ ਸੀ। ਕਹਿੰਦੇ ਹਨ ਕਿ ਉਸਨੇ ਇਕ ਵਾਰੀ ਕਿਹਾ ਸੀ ਕਿ ਮੇਰਾ ਹਿੰਦ ਤੇ ਹਮਲਾ ਕਰਨ ਦਾ ਮੰਤਵ ਇਥੋਂ ਦੇ ਕਾਫਰਾਂ ਵਿਰੁੱਧ ਜੰਗ ਛੇੜਨਾ ਸੀ ,ਤਾਂ ਜੁ ਇੱਥੇ ਇਸਲਾਮ ਦਾ ਪ੍ਰਚਾਰ ਕੀਤਾ ਜਾਏ ਤੇ ਇਥੋਂ ਦੀ ਧਰਤੀ ਨੂੰ ਕੁਫਰ, ਬੇਦੀਨੀ ਦੀ ਗੰਦਗੀ ਤੋਂ ਪਾਕ ਕਰ ਦਿੱਤਾ ਜਾਏ ਅਤੇ ਨਾਲ ਹੀ ਉਨ੍ਹਾਂ ਦੇ ਮੰਦਰ ਢਾਹ ਕੇ ਤੇ ਬੁੱਤ ਤੋੜ ਕੇ ਅੱਲ੍ਹਾ ਦੀਆਂ ਅੱਖਾਂ ਵਿਚ ਗਾਜ਼ੀ ਤੇ ਮੁਜਾਹਿਦ ਬਣਿਆ ਜਾਏ।[14] ਤੈਮੂਰ ਦੇ ਭਾਰਤ ਤੇ ਕੀਤੇ ਹਮਲੇ ਦੇ ਉਦੇਸ਼ ਵਜੋਂ ਜੇ ਇਹ ਕਿਹਾ ਜਾਏ ਕਿ ਉਹ ਹਿੰਦੂਆਂ ਨੂੰ ਜ਼ਲੀਲ ਕਰਨ ਦੇ ਨਾਲ ਨਾਲ ਇਥੋਂ ਦਾ ਧਨ ਲੁੱਟਣ ਅਤੇ ਆਪਣੇ ਧਰਮ ਦਾ ਪ੍ਰਚਾਰ ਕਰਨਾ ਚਾਹੁੰਦਾ ਸੀ ਤਾਂ ਵੀ ਕੋਈ ਅਤਿਕਥਨੀ ਨਹੀਂ।

ਅਸਲ ਵਿਚ ਪੰਜਾਬ ਦੀ ਭੂਗੋਲਿਕ ਸਥਿਤੀ ਕਾਰਨ ਇਹ ਸੂਬਾ ਸਦੀਆਂ ਤੱਕ ਭਾਰਤ ਲਈ ਮੁੱਖ ਦਵਾਰ ਰਿਹਾ ਹੈ, ਕਿਉਂਕਿ ਇਸ ਛੋਟੇ ਮਹਾਂਦੀਪ ਸਮੂਹ ਤੱਕ ਸਮੁੰਦਰੀ ਰਸਤੇ ਰਾਹੀਂ ਆਵਾਜਾਈ ਨਹੀਂ ਸੀ। ਅਮੀਰ ਸ਼ਹਿਰ ਦਿੱਲੀ ਪੰਜਾਬ ਦੇ ਦੱਖਣ ਪੂਰਬੀ ਕੋਨੇ ਤੇ ਸਥਿੱਤ ਹੋਣ ਕਰਕੇ ਇਹ ਹਮੇਸ਼ਾ ਹੀ ਬਾਹਰਲੇ ਧਾੜਵੀਆਂ ਦਾ ਮੁੱਢਲਾ ਨਿਸ਼ਾਨਾ ਰਿਹਾ ਹੈ। ਸੋ ਇਹ ਸੁਭਾਵਿਕ ਸੀ ਕਿ ਇਹ ਤੈਮੂਰ ਦੀ ਤਬਾਹੀ ਤੇ ਮਾਰਧਾੜ ਕਰਨ ਦੀ ਨੀਤੀ ਦਾ ਮੁੱਖ ਨਿਸ਼ਾਨਾ ਬਣਦਾ।[15]

ਇਸ ਤਰ੍ਹਾਂ ਸਾਰਾ ਹਿੰਦੁਸਤਾਨ ਗੁਲਾਮੀ ਦਾ ਜੀਵਨ ਬਤੀਤ ਕਰ ਰਿਹਾ ਸੀ। ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਇਆ ਜਾਂਦਾ ਸੀ। ਲੋਕਾਂ ਦੀ ਜਾਨ-ਮਾਲ ਦੀ ਕੋਈ ਸੁਰੱਖਿਆ ਨਹੀਂ ਸੀ। ਮੈਕਾਲਿਫ ਲਿਖਦਾ ਹੈ ਕਿ ਫਿਰੋਜ਼ ਤੁਗਲਕ ਨੇ ਮਾਲਵਾ ਨਗਰ ਨੂੰ ਦੋ ਵਾਰੀ ਇਸ ਤਰ੍ਹਾਂ ਲੁੱਟਿਆ ਕਿ ਸ਼ਹਿਰ ਮਿੱਟੀ ਤੋਂ ਇਲਾਵਾ ਕੁੱਝ ਨਜ਼ਰ ਨਹੀਂ ਸੀ ਆਉਂਦਾ। ਹਿੰਦੂਆਂ ਦੇ ਨਾਲ ਬਹੁਤ ਮਤ ਭੇਦ ਕੀਤਾ ਜਾਂਦਾ ਸੀ। ਗੁਲਾਮੀ ਹਿੰਦੂਆਂ ਲਈ ਅਭਿਸ਼ਾਪ ਬਣ ਗਈ ਸੀ। ਲੱਖਾਂ ਦੀ ਗਿਣਤੀ ਵਿਚ ਲੋਕਾਂ ਨੂੰ ਮੁਸਲਮਾਨ ਬਣਾਇਆ ਜਾਣ

ਲੱਗਾ। ਫਿਰੋਜ਼ ਤੁਗਲਕ ਦੇ ਗੁਲਾਮਾਂ ਦੀ ਸੰਖਿਆ ਦੋ ਲੱਖ ਸੀ। ਇਸਤ੍ਰੀਆਂ ਨੂੰ ਵੀ ਗੁਲਾਮ ਬਣਾਇਆ ਜਾਂਦਾ ਸੀ।[16] ਤੁਗਲਕਾਂ ਵਾਂਗ ਖਿਲਜੀ ਨੇ ਵੀ ਆਪਣੇ ਸ਼ਾਸਨ ਕਾਲ ਵਿਚ ਇਕੱਲੇ ਖੰਭਾਤ ਨਗਰ ਤੋਂ 20 ਹਜ਼ਾਰ ਔਰਤਾਂ ਨੂੰ ਗੁਲਾਮ ਬਣਾਇਆ। ਅਲਾਉਦੀਨ ਖਿਲਜੀ ਕਹਿੰਦਾ ਸੀ ਕਿ ਹਿੰਦੂ ਲੋਕ ਤਦ ਤੱਕ ਨਿਮਰਤਾ ਵਾਲੇ ਆਗਿਆਕਾਰੀ ਨਹੀਂ ਬਣ ਸਕਦੇ ਜਦੋਂ ਤੱਕ ਇਨ੍ਹਾਂ ਨੂੰ ਪੂਰਨ ਦਲਿੱਦਰਤਾ ਵਾਲੇ ਨਹੀਂ ਬਣਾਇਆ ਜਾਂਦਾ।[17] ਇਹ ਕਹਿਣ ਵਿਚ ਕੋਈ ਹਰਜ ਨਹੀਂ ਕਿ ਤੈਮੂਰ ਦੇ ਭਾਰਤ ਤੇ ਕੀਤੇ ਹਮਲਿਆਂ ਤੋਂ ਪੰਜ ਦਹਾਕੇ ਬੀਤ ਜਾਣ ਪਿਛੋਂ ਵੀ ਪੰਜਾਬ ਵਿਚ ਨਾ ਤਾਂ ਸ਼ਾਂਤੀ ਸੀ ਨਾ ਹੀ ਕੋਈ ਪ੍ਰਭਾਵਸ਼ਾਲੀ ਤੇ ਸਥਾਈ ਸਰਕਾਰ। ਪੰਜਾਬ ਲਗਾਤਾਰ ਅੰਦਰੂਨੀ ਅਰਾਜਕਤਾ ਅਤੇ ਬਦੇਸ਼ੀ ਹਮਲਿਆਂ ਦਾ ਸ਼ਿਕਾਰ ਹੁੰਦਾ ਰਿਹਾ। ਹਮਲਾਵਰਾਂ ਲਈ ਦਿੱਲੀ ਦੂਰ ਹੁੰਦੀ ਹੋਈ ਵੀ ਨੇੜੇ ਸੀ। ਇਸ ਦੀ ਕਮਜ਼ੋਰੀ ਨੇ ਪੰਜਾਬ ਲਈ ਮੁਸੀਬਤਾਂ ਤਾਂ ਖੜੀਆਂ ਰੱਖੀਆਂ ਪਰ ਇਹ ਤੰਗ ਪ੍ਰੇਸ਼ਾਨ ਹੋ ਰਹੇ ਸੂਬੇ ਪੰਜਾਬ ਲਈ ਮੌਕਾ ਮੱਦਦ ਪਹੁੰਚਾਉਣ ਦੇ ਕਾਬਲ ਨਹੀਂ ਸੀ।[18]

ਪੰਦਰਵੀਂ ਸਦੀ ਵਿਚ ਲੋਧੀ ਆਏ। ਜਦੋਂ ਗੁਰੂ ਨਾਨਕ ਦੇਵ ਜੀ ਸੰਸਾਰ ਵਿਚ ਆਏ ਤਾਂ ਉਸ ਵੇਲੇ ਲੋਧੀ ਪੰਜਾਬ ਉੱਤੇ ਰਾਜ ਕਰਦੇ ਸਨ ਅਤੇ ਬਹਿਲੋਲ ਖਾਂ ਲੋਧੀ (1451–89) ਦਿੱਲੀ ਦਾ ਬਾਦਸ਼ਾਹ ਸੀ। ਲੋਧੀਆਂ ਨੇ ਵੀ ਹਿੰਦੂਆਂ ਨੂੰ ਦਬਾਉਣ ਦੀ ਨੀਤੀ ਜਾਰੀ ਰੱਖੀ। ਬਹਿਲੋਲ ਖਾਂ ਲੋਧੀ ਦੀ ਮੌਤ ਪਿਛੋਂ ਉਸਦਾ ਪੁੱਤਰ (1489–1517) ਸਿਕੰਦਰ ਲੋਧੀ ਦਿੱਲੀ ਦੇ ਤਖਤ ਤੇ ਬੈਠਾ। ਸਿਕੰਦਰ ਨੇ ਕੱਟੜ ਮੁਸਲਮਾਨ ਹੋਣ ਦੇ ਨਾਤੇ ਹਿੰਦੂ ਧਰਮ ਨੂੰ ਖਤਮ ਕਰ ਦੇਣ ਦਾ ਬੀੜਾ ਉਠਾਇਆ। ਮੰਦਰ ਢਾਹ ਕੇ ਉਥੇ ਸਰਾਵਾਂ ਜਾਂ ਮਕਤਬਾਂ ਬਣਾ ਦਿੱਤੀਆਂ। ਬੁੱਤ ਗਿਰਾ ਦਿੱਤੇ ਗਏ। ਕੋਈ ਵੀ ਹਿੰਦੂ ਆਪਣੀ ਰੀਤੀ ਰਿਵਾਜ ਨਹੀਂ ਕਰ ਸਕਦਾ ਸੀ। ਜੋ ਵੀ ਸ਼ਰ੍ਹਾ ਨੂੰ ਨਿੰਦਦਾ ਸੀ, ਉਸਨੂੰ ਮੌਤ ਦੀ ਸਜ਼ਾ ਸੀ। 1517 ਈ. ਵਿਚ ਉਸ ਦੀ ਮੌਤ ਹੋ ਜਾਣ ਤੇ ਇਬਰਾਹੀਮ ਖਾਂ ਲੋਧੀ ਦਿੱਲੀ ਦੇ ਤਖਤ ਤੇ ਬੈਠਾ। ਉਹ ਵੀ ਜ਼ਾਲਮ ਤੇ ਕੱਟੜ ਸੀ। 1525 ਈ. ਵਿਚ ਬਾਬਰ ਨੇ ਪਾਣੀਪਤ ਦੇ ਮੈਦਾਨ ਵਿਚ ਉਸ ਨੂੰ ਹਰਾ ਕੇ ਆਪਣਾ ਰਾਜ ਕਾਇਮ ਕਰ ਲਿਆ। ਬਾਬਰ ਨੇ ਆਪਣੀ ਤ੍ਰੈਜੀਵਨੀ ਵਿਚ ਲਿਖਿਆ ਹੈ, " ਮੈਂ ਆਪਣਾ ਪੈਰ ਦ੍ਰਿੜ੍ਹਤਾ ਦੀ ਰਕਾਬ ਵਿਚ ਰੱਖਿਆ। ਰੱਬ ਵਿਚ ਖੁਦਾ ਉੱਤੇ ਭਰੋਸੇ ਦੀ ਵਾਗ ਫੜੀ ਅਤੇ ਸੁਲਤਾਨ ਇਬਰਾਹੀਮ ਦੇ ਵਿਰੁੱਧ ਕੂਚ ਕੀਤਾ – ਉਸ

ਸੁਲਤਾਨ ਦੇ ਵਿਰੁੱਧ ਜਿਸ ਦੀ ਫੌਜ ਰਣਭੂਮੀ ਵਿਚ ਪੂਰੀ ਇਕ ਲੱਖ ਦੱਸੀ ਜਾਂਦੀ ਸੀ ਤੇ ਜਿਸ ਦੇ ਕੋਲ ਉਸ ਦੇ ਅਮੀਰਾਂ ਸਮੇਤ ਲਗਭਗ ਇਕ ਹਜ਼ਾਰ ਹਾਥੀ ਸਨ।[19] ਇਸ ਤਰ੍ਹਾਂ ਬਤੌਰ ਹੁਕਮਰਾਨਾਂ ਦੇ 13ਵੀਂ ਸਦੀ ਵਿਚ ਮੁਗ਼ਲਾਂ ਅਤੇ 15ਵੀਂ ਸਦੀ ਵਿਚ ਅਫ਼ਗਾਨਾਂ ਦੀ ਆਮਦ ਨੇ ਹੌਲੀ ਹੌਲੀ ਪਰਜਾ ਦੀ ਬੋਲੀ ਤੇ ਖਿਆਲਾਂ ਨੂੰ ਵੀ ਤਬਦੀਲ ਕਰ ਦਿੱਤਾ। ਖਿਲਜੀ, ਤੁਗਲਕ ਅਤੇ ਲੋਧੀ ਬਹੁਤ ਘੱਟ ਤੁਅੱਸਬੀ ਸਨ। ਉਹ ਕਾਨੂੰਨ ਮੁਤਾਬਕ ਖਰਾਜ ਵਸੂਲ ਕਰਦੇ ਸਨ ਅਤੇ ਦੀਨ ਫੈਲਾਉਣ ਨਾਲੋਂ ਟੈਕਸ ਵਸੂਲ ਕਰਨਾ ਵਧੇਰੇ ਲਾਹੇਵੰਦ ਸਮਝਦੇ ਸਨ। ਇਨ੍ਹਾਂ ਲੋਕਾਂ ਨੇ ਜਿੱਤੇ ਹੋਏ ਮੁਲਕ ਨੂੰ ਆਪਣਾ ਦੇਸ਼ ਥਾਪ ਲਿਆ। ਬੇਸ਼ੁਮਾਰ ਮਸੀਤਾਂ ਉਨ੍ਹਾਂ ਦੀ ਪਾਰਸਾਈ ਅਤੇ ਸ਼ਾਹ ਦਿੱਲੀ ਦਾ ਸਬੂਤ ਹਨ।[20] ਸੋ ਜੇ ਵੇਖਿਆ ਜਾਵੇ ਤਾਂ ਇਨ੍ਹਾਂ ਹਮਲਾਵਰਾਂ ਨੇ ਭਾਰਤ ਦਾ ਧਨ ਲੁੱਟਣ, ਲੋਕਾਂ ਨੂੰ ਇਸਲਾਮ ਧਰਮ ਵਿਚ ਲਿਆਉਣ ਅਤੇ ਉਨ੍ਹਾਂ ਨੂੰ ਗੁਲਾਮ ਬਣਾਉਣ ਦੇ ਤਿੰਨ ਉਦੇਸ਼ਾਂ ਨਾਲ ਭਾਰਤ ਤੇ ਹਮਲੇ ਕੀਤੇ। ਕਿਉਂਕਿ ਪੰਜਾਬ ਮੁੱਢ ਤੋਂ ਹੀ ਭਾਰਤ ਦਾ ਮੁੱਖ ਦਵਾਰ ਰਿਹਾ ਹੈ। ਇਸ ਲਈ ਜੋ ਵੀ ਧਾੜਵੀ ਹਿੰਦੁਸਤਾਨ ਤੇ ਹਮਲਾ ਕਰਨ ਆਉਂਦਾ, ਉਹ ਪੰਜਾਬ ਰਸਤੇ ਹੀ ਆਉਂਦਾ। ਜਿਸ ਦੇ ਸਿੱਟੇ ਵਜੋਂ ਸੱਭ ਤੋਂ ਵੱਧ ਪੰਜਾਬ ਹੀ ਇਨ੍ਹਾਂ ਹਮਲਿਆਂ ਦਾ ਸ਼ਿਕਾਰ ਹੋਇਆ ਅਤੇ ਪੰਜਾਬ ਵਾਸੀਆਂ ਉੱਤੇ ਇਨ੍ਹਾਂ ਹਮਲਿਆਂ ਦਾ ਹਰ ਪੱਖੋਂ ਪ੍ਰਭਾਵ ਪਿਆ। ਸੱਚ ਮੁੱਚ ਹੀ 1000 ਈ. ਤੋਂ 1525 ਈ. ਤੱਕ ਦੇ ਪੰਜਾਬ ਦਾ ਹਾਲ ਉਸ ਘਰ ਵਰਗਾ ਹੈ ਜਿਸ ਦੇ ਬੂਹੇ ਬਾਰੀਆਂ ਅੱਧ-ਪਚੱਧੇ ਖੁਲ੍ਹੇ ਰਹਿ ਗਏ ਹੋਣ ਤੇ ਬਾਹਰੋਂ ਤੂਫ਼ਾਨ ਆ ਕੇ ਘਰ ਦੀਆਂ ਵਸਤੂਆਂ ਨੂੰ ਰੁੱਕ ਰੁੱਕ ਮਾਰਦੇ ਹੋਣ। ਫਿਰ ਇਕ ਨਹੀਂ ਕਈ ਝੱਖੜ ਆਏ, ਥਰ ਉਹ ਹੀ ਸਕੇ, ਜੋ ਇਨ੍ਹਾਂ ਤੂਫ਼ਾਨਾਂ ਦੀ ਮਾਰ ਹੇਠ ਨਾ ਆਏ।[21]

ਇਹ ਸਾਰਾ ਪਿਛੋਕੜ ਸਾਡੀ ਅਧੋਗਤੀ, ਸਾਹਸਹੀਣਤਾ, ਬਲਹੀਣਤਾ ਅਤੇ ਮਰਦਊਹੀਣਤਾ ਦੀ ਮੂੰਹ ਬੋਲਦੀ ਤਸਵੀਰ ਪੇਸ਼ ਕਰਦਾ ਹੈ। ਸਾਰੇ ਉੱਤਰੀ ਭਾਰਤ ਅੰਦਰ ਇਸ ਲੰਮੇ ਸਮੇਂ ਵਿਚ ਕੋਈ ਇੱਕ ਵੀ ਸ਼ਖਸ਼ੀਅਤ ਉਘੜਕੇ ਸਾਹਮਣੇ ਨਹੀਂ ਆਉਂਦੀ ਜਿਸ ਨੇ ਆਪਣੀ ਬਰਾਦਰੀ, ਭਾਈਚਾਰੇ ਟੱਬਰ ਜਾਂ ਕਬੀਲੇ ਲਈ ਹਾਅ ਦਾ ਨਾਅਰਾ ਮਾਰਿਆ ਹੋਵੇ। ਡਾ. ਸੁਰਿੰਦਰ ਸਿੰਘ ਕੋਹਲੀ ਡੀ.ਐਸ. ਸ਼ਰਮਾ ਦੇ ਵਿਚਾਰ ਅੰਕਿਤ ਕਰਦੇ ਲਿਖਦੇ ਹਨ ਕਿ ਗੁਰੂ ਨਾਨਕ ਦੇ ਜਨਮ ਲੈਣ ਤੋਂ ਲਗਭਗ ਸਾਢੇ ਚਾਰ ਸੋ ਸਾਲ ਪਹਿਲਾਂ ਮੁਸਲਮਾਨ

ਕਾਬਲ ਦੇ ਰਸਤਿਉਂ ਭਾਰਤ ਵਿਚ ਦਾਖਲ ਹੋ ਚੁੱਕੇ ਸਨ। ਇਨ੍ਹਾਂ ਸਾਢੇ ਚਾਰ ਸਦੀਆਂ ਵਿਚ ਉਨ੍ਹਾਂ ਦੇ ਪੈਰ ਭਾਰਤ ਵਿਚ ਜੰਮ ਚੁੱਕੇ ਸਨ। ਉਨ੍ਹਾਂ ਨੇ ਇੱਕ ਵੱਡਾ ਰਾਜ ਸਥਾਪਤ ਕਰ ਲਿਆ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮੁਸਲਮਾਨ ਜੇਤੂਆਂ ਦੇ ਮਜ਼੍ਹਬੀ ਤੁਅੱਸਬ ਦੇ ਕਾਰਣ ਹਿੰਦੂਆਂ ਨੂੰ ਬਹੁਤ ਕਸ਼ਟ ਉਠਾਣੇ ਪਏ। ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਇਆ ਗਿਆ। ਉਨ੍ਹਾਂ ਦੇ ਮੰਦਰਾਂ ਤੇ ਪਵਿੱਤਰ ਅਸਥਾਨਾਂ ਨੂੰ ਢਾਹ ਢੇਰੀ ਕੀਤਾ ਗਿਆ।[22]

ਇਨ੍ਹਾਂ ਹਮਲਿਆਂ ਦਾ ਅਸਰ ਪੰਜਾਬੀ ਲੋਕਾਂ ਦੇ ਹਰ ਪੱਖ ਉੱਤੇ ਪਿਆ। ਉਨ੍ਹਾਂ ਦਾ ਖਾਣ ਪੀਣ, ਪਹਿਰਾਵਾ, ਬੋਲੀ ਤੇ ਸੱਭਿਆਚਾਰ ਹੀ ਬਦਲ ਗਿਆ। ਗਿਆਨੀ ਲਾਲ ਸਿੰਘ ਜੀ ਵੀ ਇਸ ਵਿਚਾਰ ਦੀ ਪ੍ਰੋੜ੍ਹਤਾ ਕਰਦੇ ਲਿਖਦੇ ਹਨ 'ਜਾਬਰ ਹਾਕਮਾਂ ਦੇ ਅਨਿਆਂ ਤੇ ਜ਼ੁਲਮ ਦੇ ਵਿਰੁੱਧ ਕੋਈ ਬੋਲਦਾ ਨਹੀਂ ਸੀ, ਕੁਸਕਦਾ ਨਹੀਂ ਸੀ। ਆਗੂ ਇੱਥੋਂ ਤੱਕ ਨਿੱਘਰ ਗਏ ਕਿ ਹਕੂਮਤ ਦੀਆਂ ਨਜ਼ਰਾਂ ਵਿਚ ਮਾਣ ਪ੍ਰਾਪਤ ਕਰਨ ਲਈ ਉਨ੍ਹਾਂ ਨੇ ਆਪਣਾ ਖਾਣ ਪੀਣ, ਪਹਿਰਾਵਾ, ਬੋਲੀ ਤੇ ਸੱਭਿਆਚਾਰ ਤਿਆਗ ਕੇ ਹਮਲਾਵਰਾਂ ਦੀ ਰਹੁ ਰੀਤ ਧਾਰਨ ਕਰ ਲਈ - - - - ਪੰਜਾਬੀ ਹਿੰਦੁਸਤਾਨ ਦੇ ਪੱਛਮੀ ਦਰਵਾਜ਼ੇ ਉੱਤੇ ਚੌਕਸ ਪਹਿਰੇਦਾਰ ਤੇ ਫੌਲਾਦੀ ਕੰਧ ਬਣਕੇ ਖਲੋਤੇ ਸਨ, ਜਦ ਉਹ ਕੰਧ ਡਿਗ ਪਈ ਤਾਂ ਪ੍ਰਦੇਸ਼ੀ ਧਾੜਵੀਆਂ ਦਾ ਰਾਹ ਸਾਫ਼ ਹੋ ਗਿਆ ਤੇ ਹਿੰਦੁਸਤਾਨ ਉੱਤੇ ਮੁਸਲਮਾਨ ਸਾਮਰਾਜ ਕਾਇਮ ਹੋ ਗਿਆ।[23]

ਗੁਰੂ ਨਾਨਕ ਦੇਵ ਜੀ ਦਾ ਸਮਾਂ (1469 ਈ.–1538 ਈ.)

ਗੁਰੂ ਜੀ ਦੇ ਜਨਮ ਤੋਂ ਸੈਂਕੜੇ ਸਾਲ ਪਹਿਲਾਂ ਭਾਰਤ ਵਿਚ ਮੁਸਲਮਾਨਾਂ ਦਾ ਰਾਜ ਕਾਇਮ ਹੋ ਚੁੱਕਾ ਸੀ। ਅਤੇ ਗੁਰੂ ਜੀ ਦੇ ਆਗਮਨ ਤੱਕ ਕਈ ਖਾਨਦਾਨ ਰਾਜ ਕਰ ਚੁੱਕੇ ਸਨ। ਸ੍ਰੀ ਗੁਰੂ ਨਾਨਕ ਸਾਹਿਬ ਜਿਸ ਇਲਾਕੇ ਦੇ ਜੰਮਪਲ ਸਨ ਅਤੇ ਜਿੱਥੇ ਆਪ ਮੋਦੀ ਦੀ ਕਾਰ ਕਰਦੇ ਰਹੇ, ਇਹ ਸੱਭ ਮੁਸਲਮਾਨੀ ਇਲਾਕੇ ਸਨ।

ਜਦੋਂ ਗੁਰੂ ਜੀ ਭਰ ਜਵਾਨ ਸਨ ਤਾਂ ਸਿਕੰਦਰ ਲੋਧੀ ਦਿੱਲੀ ਦੇ ਤਖ਼ਤ ਤੇ ਬੈਠਿਆ। ਇਹ ਸਮਾਂ ਵਧੀਕੀਆਂ, ਲੁੱਟ ਅਤੇ ਰਾਜਨੀਤਕ ਉਥਲ-ਪੁਥਲ ਦਾ ਸਮਾਂ ਸੀ। ਲੋਧੀਆਂ ਦੇ ਰਾਜ ਕਾਰਣ ਦੇਸ਼ ਵਿਚ ਕੁੱਝ ਟਿਕਾਉ ਆਇਆ। 'ਤਾਰੀਖੇ ਦਾਊਦੀ' ਦਾ

ਲੇਖਕ ਦੱਸਦਾ ਹੈ ਕਿ ਸਿਕੰਦਰ ਸਹਿਨ-ਸ਼ੀਲਤਾ ਅਤੇ ਨਿਆਂ ਦਾ ਪੁਤਲਾ ਸੀ। ਪ੍ਰੰਤੂ ਬਹੁਤੇ ਇਤਿਹਾਸਕਾਰਾਂ ਅਨੁਸਾਰ ਸਿਕੰਦਰ ਤੇ ਇਬਰਾਹੀਮ ਖਾਂ ਲੋਧੀ ਕਠੋਰ ਸ਼ਾਸ਼ਕ ਸਨ। ਹਿੰਦੂ ਇਨ੍ਹਾਂ ਦੀ ਸੰਪਰਦਾਇਕ ਅਸਹਿਨਸ਼ੀਲਤਾ ਅਤੇ ਮੁਸਲਮਾਨ ਇਨ੍ਹਾਂ ਦੀ ਕਠੋਰਤਾ ਤੋਂ ਦੁਖੀ ਸਨ। ਇਹੋ ਕਾਰਨ ਹੈ ਕਿ ਦੌਲਤ ਖਾਂ ਲੋਧੀ ਅਤੇ ਰਾਣਾ ਸਾਂਗਾ ਨੇ ਵੀ ਮੁਗਲ ਸ਼ਕਤੀ ਨੂੰ ਭਾਰਤ ਵਿਚ ਪੈਰ ਪਾਉਣ ਲਈ ਸੱਦਾ ਦਿੱਤਾ। ਜਿਸ ਦੇ ਸਿੱਟੇ ਵਜੋਂ 1521 ਈ. ਵਿਚ ਬਾਬਰ ਨੇ ਪੰਜਾਬ ਤੇ ਹਮਲਾ ਕੀਤਾ। ਸੈਦਪੁਰ ਕਸਬੇ ਦੀ ਬੁਰੀ ਹਾਲਤ ਕੀਤੀ ਗਈ। ਬਹੁਤ ਸਾਰੇ ਕਤਲ ਤੇ ਬਹੁਤ ਸਾਰੇ ਜਲਾ ਦਿੱਤੇ ਗਏ। ਇਸਤਰੀਆਂ ਨਾਲ ਦੁਰਵਿਵਹਾਰ ਕੀਤਾ ਗਿਆ। ਬਹੁਤੇ ਬੰਦੀ ਬਣਾ ਕੇ ਵਗਾਰ ਕਰਾਉਣ ਲਈ ਲਿਜਾਂਦੇ ਗਏ। ਗੁਰੂ ਨਾਨਕ ਖੁਦ ਉਨ੍ਹਾਂ ਬੰਦੀਆਂ ਵਿਚੋਂ ਇੱਕ ਸਨ। ਦੁਖੀ ਲੋਕ ਮੱਦਦ ਲਈ ਪੁਕਾਰਨ ਲੱਗੇ। ਹਿੰਦੂ ਜਨਤਾ ਦੀ ਬਹੁਤ ਬੇਪੱਤੀ ਕੀਤੀ ਗਈ। ਧਰਮ ਨਾਂ ਦੀ ਕੋਈ ਚੀਜ਼ ਨਾ ਰਹੀ। ਕੋਈ ਹਿੰਦੂ ਨੇਤਾ ਨਾ ਰਿਹਾ। ਅਨਿਲ ਚੰਦਰ ਬੈਨਰਜੀ ਲਿਖਦੇ ਹਨ ਕਿ ਪੰਜਾਬ ਵਿਚ ਬਹਿਲੋਲ ਲੋਧੀ ਅਤੇ ਸਿਕੰਦਰ ਲੋਧੀ ਦੇ ਸਮੇਂ ਭਾਵੇਂ ਕਾਫੀ ਸੁਧਾਰ ਹੋਇਆ ਪਰ ਗੁਰ ਨਾਨਕ ਦੇ ਮੁੱਢਲੇ ਸਾਲਾਂ ਤਕ ਪਿਛਲੇ ਪੰਜਾਹ ਸਾਲਾਂ ਦਾ ਕੌੜਾ ਤਜਰਬਾ ਅਜੇ ਤੱਕ ਲੋਕਾਂ ਨੂੰ ਨਹੀਂ ਸੀ ਭੁੱਲਿਆ। ਪੰਜਾਬ ਦੇ ਛੋਟੇ ਸ਼ਹਿਰਾਂ ਅਤੇ ਪਿੰਡਾਂ ਵਿਚ ਅਜੇ ਵੀ ਤੈਮੂਰ ਦਾ ਭੈਅ ਮੌਜੂਦ ਸੀ ਅਤੇ ਖੋਖਰ, ਮੁਗਲ ਅਤੇ ਤੁਰਕ-ਬੁੱਚਾ ਦੁਆਰਾ ਕੀਤੀ ਲੁੱਟ ਮਾਰ ਗੁਰੂ ਨਾਨਕ ਦੇ ਜਨਮ(1469ਈ.) ਤੱਕ ਲੋਕਾਂ ਦੇ ਦਿਲਾਂ ਵਿਚ ਜ਼ਿੰਦਾ ਸੀ।[24] ਅਸਲ ਵਿਚ ਪੰਦਰਵੀਂ ਸਦੀ ਦਾ ਦੂਜਾ ਅੱਧ ਅਤੇ ਸੋਲ੍ਹਵੀਂ ਸਦੀ ਦੇ ਦੂਜੇ ਅੱਧ ਦਾ ਸਮਾਂ ਭਾਰਤ ਦੇ ਇਤਿਹਾਸ ਵਿਚ ਸਾਮੰਤ੍ਰ ਵਿਰੋਧੀ ਘੋਲਾਂ ਦੇ ਬੇਹੱਦ ਤੀਖਣ, ਹੋਣ ਕਰਕੇ ਉਘੜਵਾਂ ਹੈ। ਇਸ ਘੋਲ ਵਿਚ ਵੱਖ ਵੱਖ ਸਮਾਜਕ ਵਰਗ ਖਿੱਚੇ ਗਏ। ਵਿਸ਼ਾਲ ਜਨਤਾ, ਕਿਸਾਨ, ਵਪਾਰੀ, ਕਾਰੀਗਰ, ਸ਼ਹਿਰੀ ਲੋਕ, ਭਾਵ ਉਹ ਸਾਰੇ ਲੋਕ ਜਿਹੜੇ ਉਸ ਅਨਿਆਂ ਤੇ ਬੁਰਾਈ ਹੱਥੋਂ ਜਿਸ ਦਾ ਸਾਮੰਤੀ ਸਮਾਜ ਵਿਚ ਦੌਰ-ਦੌਰਾ ਸੀ, ਸਾਮੰਤਸ਼ਾਹਾਂ ਦੇ ਜ਼ਬਰ ਤੇ ਤਾਨਾਸ਼ਾਹੀ ਦੇ ਹੱਥੋਂ ਆਰਥਕ ਜੂਲੇ ਤੇ ਵਰਗ-ਜਾਤ ਵੰਡ ਦੇ ਹੱਥੋਂ ਕਸ਼ਟ ਭੋਗ ਰਹੇ ਸਨ।[25] ਭਾਰਤ ਲਈ ਖਾਸ ਕਰ ਪੰਜਾਬ ਲਈ ਰਾਜਨੀਤਿਕ ਤੌਰ ਤੇ ਉਹ ਸਮਾਂ ਬੜਾ ਹੁੱਲੜਬਾਜ਼ੀ ਤੇ ਦੰਗੇ ਫਸਾਦਾਂ ਦਾ ਸਮਾਂ ਸੀ। - - - - - ਸਾਸ਼ਕਾਂ ਨੂੰ ਲੋਕਾਂ ਦੀ ਭਲਾਈ ਵਿਚ ਕੋਈ ਰੁਚੀ ਨਹੀਂ ਸੀ। ਕਾਨੂੰਨ, ਇਨਸਾਫ਼ ਅਤੇ ਰਹਿਮ ਨਾਂ ਦੀ ਕੋਈ ਚੀਜ਼ ਨਹੀਂ ਸੀ। ਸਮੁੱਚੇ ਸਮਾਜ ਦੀ

ਹੋਏ ਸਾਸ਼ਕਾਂ ਦੇ ਰਹਿਮੋਕਰਮ ਤੇ ਨਿਰਭਰ ਕਰਦੀ ਸੀ। - - - - - ਪੰਜਾਬ ਜੰਗਾਂ-ਯੁੱਧਾਂ ਦਾ ਅਖਾੜਾ ਬਣਿਆ ਹੋਇਆ ਸੀ। ਲੋਕਾਂ ਦੀ ਜਾਨ, ਮਾਲ ਤੇ ਇੱਜ਼ਤ ਅਸੁਰੱਖਿਅਤ ਸੀ।[26] ਡਾ. ਗੋਕਲ ਚੰਦ ਨਾਰੰਗ ਲਿਖਦੇ ਹਨ ਕਿ ਪੰਜਾਬ ਦੇ ਹਿੰਦੂਆਂ ਦੀ ਹਾਲਤ ਸੱਚ ਮੁੱਚ ਹੀ ਨਿਰਾਸ਼ਾ ਜਨਕ ਸੀ। ਪੰਜਾਬ ਉੱਤਰੀ-ਪੱਛਮੀ ਸੀਮਾ ਉੱਤੇ ਹੋਣ ਕਰਕੇ ਪਹਿਲਾਂ ਜਿੱਤਿਆ ਜਾਣ ਵਾਲਾ ਪ੍ਰਾਂਤ ਸੀ। ਇਹ ਮੁਸਲਮਾਨਾਂ ਦੀਆਂ ਦੋ ਸ਼ਕਤੀਸ਼ਾਲੀ ਰਾਜਧਾਨੀਆਂ ਦਿੱਲੀ ਤੇ ਕਾਬਲ ਦੇ ਵਿਚਾਲੇ ਸੀ। ਮੁਸਲਮਾਨ ਰਾਜ ਇਥੇ ਪੱਕੀ ਤਰ੍ਹਾਂ ਸਥਾਪਤ ਹੋ ਚੁੱਕਾ ਸੀ। ਹਿੰਦੂਆਂ ਨੂੰ ਮੁਸਲਮਾਨ ਬਣਾਉਣ ਦੀ ਲਹਿਰ ਬੜੇ ਜੋਰ ਨਾਲ ਇਥੇ ਫੈਲ ਚੁੱਕੀ ਸੀ ਅਤੇ ਪੰਜਾਬ ਵਿਚ ਹਿੰਦੂਓਂ ਮੁਸਲਮਾਨ ਬਣਿਆਂ ਦੀ ਗਿਣਤੀ ਵਧੀਕ ਸੀ। - - - - - ਹਿੰਦੂਆਂ ਦੀ ਮਹਾਨਤਾ ਦੇ ਸੱਭ ਚਿੰਨ੍ਹ ਮਿਟਾ ਦਿੱਤੇ ਗਏ ਸਨ। ਅਨੰਗ ਪਾਲ ਦੇ ਰਾਜ ਖੁਸ ਜਾਣ ਅਤੇ ਗੁਰੂ ਨਾਨਕ ਦੇ ਜਨਮ ਵਿਚਾਲੇ ਦੀਆਂ ਸਾਢੇ ਚਾਰ ਸਦੀਆਂ ਦੇ ਇਤਿਹਾਸ ਵਿਚ ਪੰਜਾਬ ਦੇ ਕਿਸੇ ਹਿੰਦੂ ਦਾ ਵੀ ਨਾਂ ਨਹੀਂ ਆਉਂਦਾ।[27]

ਬਾਬਰ ਦੇ ਹੱਲੇ ਮਗਰੋਂ ਭਾਰਤੀ ਹਿੰਮਤ ਹਾਰ ਚੁੱਕੇ ਸਨ। ਉਨ੍ਹਾਂ ਵਿਚ ਸਵੈ-ਵਿਸ਼ਵਾਸ ਭਰ ਦੇਣਾ ਕੋਈ ਆਸਾਨ ਨਹੀਂ ਸੀ। ਭਾਰਤ ਦੇ ਬਹੁਤੇ ਕਵੀ ਵੀ ਇਸ ਅਦਲਾ ਬਦਲੀ ਦੇ ਸਮੇਂ ਰਾਜਸੀ ਸਮੱਸਿਆਵਾਂ ਤੋਂ ਉਦਾਸੀਨ ਹੋ ਗਏ ਸਨ। ਤੁਲਸੀਦਾਸ ਨੇ 'ਕੋਉ ਨ੍ਰਿਪ ਹੋਇ ਹਮੇਂ ਕਾ ਹਾਨੀ' ਲਿਖ ਕੇ ਆਪਣੇ ਸਮੇਂ ਦੀ ਰੁਚੀ ਪ੍ਰਗਟਾਈ ਸੀ।

ਭਾਰਤ ਦੀ ਇਸ ਦੁਰਦਸ਼ਾ ਲਈ ਪਠਾਣ ਘਰਾਣਾ ਵੀ ਕੋਈ ਘੱਟ ਜ਼ਿੰਮੇਵਾਰ ਨਹੀਂ ਸੀ, ਕਿਉਂ ਕਿ ਪਠਾਣ ਐਸ਼ ਪ੍ਰਸਤ, ਭੋਗੀ, ਫਿਰਕਾਪ੍ਰਸਤ ਤੇ ਮਾਇਆ-ਵਾਦੀ, ਹੋ ਗਏ ਸਨ। ਉਨ੍ਹਾਂ ਨੇ ਭਾਰਤੀਆਂ ਤੇ ਉਨ੍ਹਾਂ ਦੇ ਸਭਿਆਚਾਰ ਨੂੰ ਬਹੁਤ ਨੁਕਸਾਨ ਪਹੁੰਚਾਇਆ। ਗੁਰੂ ਨਾਨਕ ਨੇ ਵੀ ਬਾਬਰ ਬਾਣੀ ਵਿਚ ਇਸ ਦਾ ਜ਼ਿਕਰ ਕੀਤਾ ਹੈ। ਇਸ ਤਰ੍ਹਾਂ ਸਾਰਾ ਉੱਤਰੀ ਭਾਰਤ ਮੁਗਲਾਂ ਦੇ ਕਬਜ਼ੇ ਹੇਠ ਆ ਗਿਆ। ਜਿਨ੍ਹਾਂ ਕੋਲ ਬੁਰੀ ਤਰ੍ਹਾਂ ਦੀ ਰਾਜਨੀਤਿਕ, ਸਮਾਜਿਕ, ਧਾਰਮਿਕ ਵਿਸਥਾਰ ਦੀ ਨੀਤੀ ਸੀ। ਕਿਰਪਾਲ ਸਿੰਘ ਨਾਰੰਗ ਲਿਖਦੇ ਹਨ ਕਿ 1526 ਈ. ਵਿਚ ਦਿੱਲੀ ਉੱਤੇ ਪਠਾਣ ਰਾਜ ਦਾ ਖਾਤਮਾ ਹੋ ਗਿਆ ਤੇ ਇਹਦੀ ਥਾਂ ਤੇ ਬਲਵਾਨ ਮੁਗਲ ਰਾਜ ਕਾਇਮ ਹੋਇਆ। ਮੁਗਲ ਸ਼ਹਿਨਸ਼ਾਹਾਂ ਨੇ ਹਿੰਦੁਸਤਾਨ ਦੇ ਵੱਖ-ਵੱਖ ਹਿੱਸਿਆਂ ਨੂੰ ਫਤਹਿ ਕੀਤਾ ਤੇ ਇਸ ਤਰ੍ਹਾਂ ਇਸ ਦੇਸ਼ ਨੂੰ ਉਹ ਰਾਜਨੀਤਿਕ ਏਕਤਾ

ਦਿੱਤੀ, ਜੋ ਇਸਨੇ ਕਈ ਸਦੀਆਂ ਤੋਂ ਨਹੀਂ ਮਾਣੀ ਸੀ। ਇਸ ਦੇ ਨਾਲ ਹੀ ਮੁਗਲ ਸ਼ਹਿਨਸ਼ਾਹਾਂ ਨੇ ਲਾਭਦਾਇਕ ਕਾਨੂੰਨਾਂ ,ਮੇਲ ਮਿਲਾਪ ਤੇ ਸਹਿਨਸ਼ੀਲਤਾ ਵਾਲੇ ਵਤੀਰੇ ਅਤੇ ਹੁਨਰ ਤੇ ਸਾਹਿਤ ਦੀ ਖੁੱਲ੍ਹੀ-ਡੁੱਲ੍ਹੀ ਸਰਪਰੱਸਤੀ ਨਾਲ ਹਿੰਦੁਸਤਾਨ ਵਿਚ ਆਧੁਨਿਕਵਾਦ ਦੀਆਂ ਸ਼ਕਤੀਆਂ ਨੂੰ ਚੋਖਾ ਉਤਸ਼ਾਹਿਤ ਕੀਤਾ।[28] ਭਾਵੇਂ ਮੁਗਲ ਬਾਦਸ਼ਾਹਾਂ ਨੇ ਆਧੁਨਿਕਵਾਦ ਦੀਆਂ ਸ਼ਕਤੀਆਂ ਨੂੰ ਉਤਸ਼ਾਹਤ ਕੀਤਾ, ਪਰ ਕੁੱਝ ਮੁਗਲ ਹਾਕਮਾਂ ਨੇ ਨਾਲ ਦੀ ਨਾਲ ਜਬਰ, ਜੁਲਮ ਅਤੇ ਤੁਅੱਸਬ ਦੀ ਨੀਤੀ ਨੂੰ ਵੀ ਜਾਰੀ ਰਖਿਆ। ਗੁਰੂ ਘਰ ਨਾਲ ਮੁਗਲ ਹਾਕਮਾਂ ਦੇ ਸਮੇਂ ਸਮੇਂ ਦੇ ਸੰਬੰਧਾਂ ਤੋਂ ਇਹ ਗੱਲ ਭਲੀ ਭਾਂਤ ਸਾਹਮਣੇ ਆ ਜਾਂਦੀ ਹੈ।

ਸਿੱਖ ਲਹਿਰ ਗੁਰੂ ਨਾਨਕ ਦੁਆਰਾ ਪਠਾਣ ਘਰਾਣੇ ਦੇ ਆਖਰੀ ਦਿਨਾਂ ਵਿਚ ਸ਼ੁਰੂ ਹੋਈ। ਅਵਧ ਦੇ ਨਵਾਬ ਸਿਕੰਦਰ ਲੋਧੀ ਅਤੇ ਬਾਬਰ ਨੇ ਗੁਰੂ ਨਾਨਕ ਨੂੰ ਉਨ੍ਹਾਂ ਵਿਰੁੱਧ ਸ਼ੁਰੂ ਕੀਤੇ ਅੰਦੋਲਨ ਕਾਰਨ ਗ੍ਰਿਫ਼ਤਾਰ ਕਰ ਲਿਆ। ਉਸ ਕੈਦ ਖਾਨੇ ਦੇ ਮੁਗਲ ਦਰੋਗੇ ਮੀਰ ਖਾਂ ਨੇ ਬਾਬਰ ਨੂੰ ਖਬਰ ਦਿੱਤੀ ਕਿ ਨਾਨਕ ਇੱਕ ਮਹਾਨ ਦਰਵੇਸ਼ ਹੈ, ਉਸ ਨੂੰ ਰਿਹਾ ਕਰ ਦੇਣਾ ਹੀ ਯੋਗ ਹੈ। ਬਾਬਰ ਆਪ ਦੀਨਦਾਰ ਸੀ। ਉਸ ਦੀ ਸਿਆਣੀ ਅੱਖ ਨੇ ਫੌਰਨ ਪਛਾਣ ਲਿਆ ਕਿ ਗੁਰੂ ਨਾਨਕ ਇਕ ਰੱਬੀ ਜੋਤ ਹੈ ਤੇ ਉਸਨੇ ਉਨ੍ਹਾਂ ਦੀ ਰਿਹਾਈ ਦਾ ਹੁਕਮ ਜਾਰੀ ਕਰ ਦਿੱਤਾ। ਪ੍ਰੰਤੂ ਗੁਰੂ ਨਾਨਕ ਦੇਵ ਜੀ ਨੇ ਉਦੋਂ ਤੱਕ ਕੈਦਖਾਨੇ ਵਿਚੋਂ ਬਾਹਰ ਨਿਕਲਣ ਤੋਂ ਇਨਕਾਰ ਕਰ ਦਿੱਤਾ, ਜਦ ਤੱਕ ਉਸਦੇ ਹੋਰ ਹਜਾਰਾਂ ਦੇਸ਼-ਵਾਸੀ ਜੇਲ੍ਹ ਵਿਚ ਡੱਕੇ ਹੋਏ ਹਨ। ਇਸ ਉੱਤੇ ਬਾਬਰ ਨੇ ਸੱਭ ਕੈਦੀ ਰਿਹਾ ਕਰ ਦਿੱਤੇ।[29] ਗੁਰੂ ਜੀ ਨੇ ਬਾਬਰ ਬਾਣੀ ਵਿਚ ਦਰਜ ਆਪਣੇ ਚਾਰ ਗੀਤਾਂ ਰਾਹੀਂ ਬਾਬਰ ਦੇ ਰਾਜ ਦਾ ਜ਼ਿਕਰ ਕੀਤਾ ਜਿਨ੍ਹਾਂ ਦੀ ਰਾਜਨੀਤਿਕ ਤੇ ਧਾਰਮਿਕ ਕੀਮਤ ਬਹੁਤ ਹੈ। ਗੁਰੂ ਜੀ ਦੀ ਦੇਸ਼ ਭਗਤੀ ਬਾਰੇ ਵੀ ਪਤਾ ਲੱਗਦਾ ਹੈ। ਅਸਲ ਵਿਚ ਸਿੱਖਾਂ ਦੀ ਸਰਗਰਮੀ ਦੇ ਪਹਿਲੇ ਦੌਰ ਵਿਚ ਮੁਗਲ ਸਲਤਨਤ ਦੇ ਹਾਕਮਾਂ ਨੇ ਸਿੱਖਾਂ ਨੂੰ ਆਪਣੇ ਰਾਜਸੀ ਮੰਤਵਾਂ ਲਈ ਵਰਤਣ ਦੀ ਆਸ ਨਾਲ ਉਨ੍ਹਾਂ ਨਾਲ ਕਾਫੀ ਵਫ਼ਾਦਾਰੀ ਵਾਲੇ ਸੰਬੰਧ ਕਾਇਮ ਕੀਤੇ। ਮੁਗਲ ਸਲਤਨਤ ਦੇ ਬਾਨੀ ਬਾਬਰ ਨੇ ਨਾਨਕ ਦਾ ਸਵਾਗਤ ਕੀਤਾ, ਜਦੋਂ ਉਨ੍ਹਾਂ ਨੂੰ ਗੁਰੂ ਮੰਨਿਆ ਗਿਆ।[30]

ਸੋ ਅਜਿਹੇ ਸਮੇਂ ਜਦੋਂ ਹਾਕਮ ਤੇ ਮਹਿਕੂਮ ਦਾ ਪਾੜਾ ਨਿਤ ਪ੍ਰਤੀ ਵਧਦਾ ਜਾ ਰਿਹਾ ਸੀ। ਪਿਆਰ ਦੀ ਥਾਂ ਨਫ਼ਰਤ, ਸਮਾਨਤਾ ਦੀ ਥਾਂ ਸ਼ੋਸ਼ਣ , ਨਿਆਏ ਦੀ

ਥਾਂ ਬੇ-ਇਨਸਾਫ਼ੀ, ਜ਼ੁਲਮ ਤੇ ਕਾਣੀ ਵੰਡ ਨੇ ਇਥੋਂ ਦਾ ਸਮੁੱਚਾ ਪਿੜ ਮੱਲਿਆ ਹੋਇਆ ਸੀ। ਸੱਚੇ ਧਰਮ ਦੇ ਸੋਤਿਆਂ ਵਿਚ ਨਿਰਾਰਥਕ ਰਸਮਾਂ, ਕੋਝੇ ਵਹਿਮਾਂ, ਪੁਜਾਰੀਆਂ ਦੇ ਸੁਆਰਥ ਅਤੇ ਲੋਕਾਂ ਦੇ ਆਲਸ ਦੇ ਕੱਖ-ਕੰਡਿਆਂ ਨੇ ਰੋਕ ਪਾ ਦਿੱਤੀ ਸੀ। ਭੇਖਾਂ ਨੇ ਸੱਭ ਦੀ ਥਾਂ ਮੱਲ ਕੇ ਹਿੰਦੂ ਧਰਮ ਦੇ ਉੱਚੇ ਅਧਿਆਤਮਿਕ ਕਿਰਦਾਰ ਨੂੰ ਵਿਭਿੰਨ ਮੱਤਾਂ ਦੇ ਵਿਖਾਵੇ ਭਰੇ ਅਡੰਬਰ ਹੇਠ ਦਬਾ ਲਿਆ ਸੀ। [illegible]ਤੀਆਂ ਦੇ ਹਮਲਿਆਂ, ਬਦੇਸ਼ੀ, ਕੁਸਾਸ਼ਨ ਅਤੇ ਅੱਤਿਆਚਾਰ ਨੇ ਸਾਹਸਹੀਣਤਾ ਫੈਲਾਈ ਅਤੇ ਆਤਮਿਕ ਅਧੀਨਤਾ ਅਤੇ ਸਵ੍ਾਦ ਨੇ ਇਸ ਗਿਰਾਵਟ ਵਿਚ ਬੇਅੰਤ ਵਾਧਾ ਕਰ ਦਿੱਤਾ ਸੀ।[31] ਇਹੋ ਜਿਹੇ ਔਖੇ ਵੇਲੇ ਜਨਤਾ ਨੂੰ ਕਿਸੇ ਸੱਚੇ ਸੁੱਚੇ ਰਹਿਬਰ ਦੀ ਤਲਾਸ਼ ਸੀ। ਜੋ ਉਸ ਨੂੰ ਇਨ੍ਹਾਂ ਸਾਰੇ ਕੁਚੱਕਰਾਂ ਵਿਚੋਂ ਬਾਹਰ ਕੱਢ ਕੇ ਸੱਤ ਮਾਰਗ ਵੱਲ ਪ੍ਰਵਿਰਤ ਕਰਦਾ। ਇਹ ਕੰਮ ਸੰਤ ਸਮਾਜ ਨੇ ਕੀਤਾ ਜਿਨ੍ਹਾਂ ਵਿਚ ਨਾਮਦੇਵ, ਸੁਆਮੀ ਰਾਮਾਨੰਦ, ਸੰਤ ਕਬੀਰ, ਭਗਤ ਰਵਿਦਾਸ ਤੇ ਗੁਰੂ ਨਾਨਕ ਦਾ ਨਾਂ ਵਿਸ਼ੇਸ਼ ਤੌਰ ਤੇ ਲਿਆ ਜਾ ਸਕਦਾ ਹੈ। ਗੁਰੂ ਨਾਨਕ ਦਾ ਜਨਮ 15ਵੀਂ ਸਦੀ ਵਿਚ ਹੋਇਆ। ਜਿਵੇਂ ਕਿ ਉਪਰ ਦੱਸਿਆ ਜਾ ਚੁੱਕਾ ਹੈ ਕਿ ਉਦੋਂ ਕਈ ਸਦੀਆਂ ਤੱਕ ਭਾਰਤ ਦੇ ਲੋਕਾਂ ਦਾ ਜੀਵਨ ਦੁਖਾਂ ਤੇ ਦੁਬਿਧਾ ਭਰਿਆ ਰਿਹਾ। ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਉਥਲ ਦੇ ਲਿਹਾਜ਼ ਨਾਲ 14ਵੀਂ ਤੇ 15ਵੀਂ ਸਦੀ ਵਿਚ ਅੰਤਰ ਨਜ਼ਰ ਨਹੀਂ ਆਉਂਦਾ। ਗੁਰੂ ਨਾਨਕ ਦੇ ਜੀਵਨ ਕਾਲ ਤੋਂ ਪਹਿਲਾਂ ਬ੍ਰਾਹਮਣਵਾਦ ਨੇ ਭਾਰਤ ਦੇ ਲੋਕਾਂ ਨੂੰ ਗੁਲਾਮੀ, ਬੇ-ਪੱਤੀ ਤੇ ਨਿਰਾਦਰੀ ਭਰਿਆ ਜੀਵਨ ਜਿਊਣ ਲਈ ਮਜਬੂਰ ਕੀਤਾ ਹੋਇਆ ਸੀ। ਅਨਿਆਂਇ, ਅੱਤਿਆਚਾਰ ਤੇ ਜੋਰ ਜ਼ੁਲਮ ਦਾ ਰਾਜ ਸੀ। ਸੱਚ ਤੇ ਇਨਸਾਫ਼ ਖੰਭ ਲਾ ਕੇ ਉੱਡ ਗਿਆ ਸੀ। ਧਾਰਮਕਾਂਡ, ਵਰਣ ਵੰਡ ਤੇ ਜਾਤ ਪਾਤ ਜ਼ੋਰਾਂ ਤੇ ਸੀ। ਊਚ-ਨੀਚ, ਛੂਤ-ਛਾਤ ਤੇ ਵੈਰ-ਵਿਰੋਧ ਵਧ ਰਿਹਾ ਸੀ। ਸੱਭ ਤੋਂ ਵਧੇਰੇ ਛੂਤ ਛਾਤ ਖਾਣ ਪੀਣ ਵਿਚ ਸਮਝੀ ਜਾਂਦੀ ਸੀ। ਗੁਰੂ ਨਾਨਕ ਨੇ ਪੰਜਾਬ ਦੇ ਹਿੰਦੂਆਂ ਨੂੰ ਅਜਿਹੀਆਂ ਪਰਿਸਥਿਤੀਆਂ ਦਾ ਸ਼ਿਕਾਰ ਵੇਖਿਆ। ਅਜੇ ਉਹ ਬਾਲਕ ਹੀ ਸਨ ਕਿ, ਉਨ੍ਹਾਂ ਦੇ ਮਨ ਵਿਚ ਸਾਰੇ ਪੰਜਾਬ ਵਿਚ ਪਸਰੇ ਦੰਭ, ਨਿਸ਼ੇਧ ਨੇ ਘ੍ਰਿਣਾ ਭਰ ਦਿੱਤੀ। ਉਨ੍ਹਾਂ ਨੇ ਆਪਣੇ ਰਾਸ਼ਟਰ ਦੀ ਸੇਵਾ ਕਰਨ ਲਈ ਆਪਣਾ ਜੀਵਨ ਸਮਰਪਣ ਕਰਕੇ ਸਿਧਾਂਤ ਅਤੇ ਅਮਲ ਦੁਆਰਾ ਲੋਕਾਂ ਨੂੰ ਸਾਦੇ ਅਤੇ ਸੱਚੇ ਧਰਮ ਵਲ ਮੋੜਨ ਦਾ, ਹਰੇਕ ਚੀਜ਼

ਅਤੇ ਜਣੇ ਖਣੇ ਦੀ ਪੂਜਾ ਕਰਨ ਤੋਂ ਵਰਜਣ ਦਾ, ਉਨ੍ਹਾਂ ਦੇ ਪ੍ਰਾਚੀਨ-ਪੂਰਵਜਾਂ ਦੀ ਸ਼ੁੱਧ ਪੂਜਾ ਵਲ ਉਨ੍ਹਾਂ ਨੂੰ ਲਾਉਣ ਦਾ ਅਤੇ ਇਕ ਵਾਰੀ ਮੁੜਕੇ ਉਨ੍ਹਾਂ ਨੂੰ ਰਾਸ਼ਟਰ ਦੇ ਤੌਰ ਤੇ ਖੜੇ ਕਰਨ ਦਾ ਤੁਰੰਤ ਨਿਸ਼ਚਾ ਕਰ ਲਿਆ।[32] ਇਸ ਬਿਮਾਰੀ ਨੂੰ ਦੂਰ ਰੱਖਣ ਲਈ ਅਤੇ ਪਿਆਰ, ਸਾਂਝ ਉਪਜਾਣ ਲਈ ਗੁਰੂ ਨਾਨਕ ਨੇ ਸਾਂਝਾ ਲੰਗਰ ਵੀ ਚਲਾਇਆ।[33]

ਇਸ ਜਾਤ ਪਾਤ ਤੇ ਛੂਤ ਛਾਤ ਦੇ ਵਿਰੁੱਧ ਭਗਤ ਕਵੀਆਂ ਨੇ ਆਵਾਜ਼ ਤਾਂ ਜ਼ਰੂਰ ਉਠਾਈ, ਪਰ ਭਗਤ ਕਵੀਆਂ ਦੇ ਜਾਤ-ਪਾਤ ਵਿਰੁੱਧ ਵਿਚਾਰ ਤੇ ਅਵਾਜ਼ ਅਮਲੀ ਰੂਪ ਨਾ ਧਾਰਨ ਕਰ ਸਕੀ। ਗੁਰੂ ਨਾਨਕ ਨੇ ਲੋਕਾਂ ਦਾ ਨਿਰਾ ਦਿਲ ਤੇ ਦਿਮਾਗ਼ ਹੀ ਨਹੀਂ ਬਦਲਿਆ ਸਗੋਂ ਉਨ੍ਹਾਂ ਨੂੰ ਅਮਲੀ ਵਿਵਹਾਰ ਵੀ ਦਿੱਤਾ।[34]

ਰਾਮਾਨੰਦ ਅਤੇ ਗੋਰਖ ਨੇ ਵੀ ਧਾਰਮਿਕ ਏਕਤਾ ਦਾ ਪ੍ਰਚਾਰ ਕੀਤਾ ਅਤੇ ਚੈਤੰਨਯ ਨੇ ਜਾਤੀ ਬਰਾਬਰਤਾ ਤੇ ਜ਼ੋਰ ਦਿੱਤਾ। ਕਬੀਰ ਅਤੇ ਵੱਲਭ ਨੇ ਵੀ ਧਾਰਮਿਕ ਸੁਧਾਰ ਲਈ ਆਵਾਜ਼ ਉਠਾਈ, ਪਰ ਇਨ੍ਹਾਂ ਮਹਾਂ ਪੁਰਖਾਂ ਦਾ ਜੀਵਨ ਦੀ ਨੇਸਤੀ ਤੇ ਇੰਨਾ ਵਿਸ਼ਵਾਸ਼ ਸੀ ਕਿ ਉਨ੍ਹਾਂ ਮਨੁੱਖ ਦੀ ਸਮਾਜਿਕ ਸਥਿਤੀ ਦਾ ਸੁਧਾਰ ਸੋਚਣ ਗੋਚਰੇ ਲਿਆਉਣ ਵੀ ਠੀਕ ਨਾ ਸਮਝਿਆ। - - - - ਉਨ੍ਹਾਂ ਸੰਤਿਖੀਆਂ ਤੇ ਚੁੱਪ ਸਾਧਕਾਂ ਦੀ ਸੰਸਥਾ ਹੀ ਬਣਾਈ, ਜਾਂ ਉਨ੍ਹਾਂ ਪ੍ਰਾਪਤ ਹੋਣ ਵਾਲੇ ਆਨੰਦ ਦੀ ਆਸ ਵਿਚ ਆਉਣ ਵਾਲੇ ਸਮੇਂ ਦਾ ਖਿਆਲ ਛੱਡ ਦਿੱਤਾ। ਬਜਾਏ ਇਸ ਦੇ ਕਿ ਇਹ ਉਨ੍ਹਾਂ ਨੂੰ ਵੰਗਾਰ ਪਾਉਂਦੇ। ਹਰ ਧਾਰਮਿਕ ਤੇ ਸਮਾਜਿਕ ਰੁਕਾਵਟਾਂ ਨੂੰ ਪਰੇ ਸੁੱਟਣ ਅਤੇ ਇਕ ਨਵਾਂ ਸਮਾਜ ਬਣਾਉਣ ਲਈ ਜਿਹੜਾ ਕਿ ਜੁੱਗਾਂ ਦੇ ਭ੍ਰਿਸ਼ਟਾਚਾਰ ਅਤੇ ਖੋਟ ਤੋਂ ਮੁਕਤ ਹੁੰਦਾ, ਉਹ ਵਿਰੋਧ ਕਰਕੇ ਹੀ ਸੰਤੁਸ਼ਟ ਰਹੇ ਅਤੇ ਅਜੇ ਵੀ ਉਨ੍ਹਾਂ ਦੀਆਂ ਸੰਪ੍ਰਦਾਵਾਂ ਉਸੇ ਤਰ੍ਹਾਂ ਹੀ ਹਨ ਜਿਵੇਂ ਕਿ ਉਹ ਛੱਡ ਗਏ ਸਨ। ਇਹ ਗੁਰੂ ਨਾਨਕ ਦੇ ਹਿੱਸੇ ਹੀ ਆਇਆ, ਜਿਸ ਨੇ ਸੁਧਾਰ ਦੇ ਅਮਲ ਅਸੂਲਾਂ ਨੂੰ ਅਪਣਾਇਆ ਅਤੇ ਅਜਿਹੀਆਂ ਮੋਟੀਆਂ ਬੁਨਿਆਦਾਂ ਰੱਖੀਆਂ ਜਿਸ ਕਰਕੇ ਉਨ੍ਹਾਂ ਦੇ ਉੱਤਰਾਧਿਕਾਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਸ਼ ਵਾਸੀਆਂ ਨੂੰ ਨਵੀਂ ਕੌਮੀਅਤ ਦਾ ਜਜ਼ਬਾ ਦਿੱਤਾ। ਜਿਸ ਵਿਚ ਇਸ ਸਿਧਾਂਤ ਨੂੰ ਅਮਲੀ ਜਾਮਾ ਪਹਿਨਾਇਆ ਗਿਆ ਕਿ ਕਿਸੇ ਵੀ ਕੌਮ ਅਤੇ ਨਸਲ ਵਿਚ, ਰਾਜਸਿਕ ਅਧਿਕਾਰਾਂ ਅਤੇ ਧਾਰਮਿਕ ਪ੍ਰਾਪਤੀਆਂ ਲਈ ਸੱਭ ਬਰਾਬਰ ਹਨ, ਕੋਈ ਉੱਚਾ ਤੇ ਨੀਵਾਂ ਨਹੀਂ।[35]

ਡਾ. ਫੌਜਾ ਸਿੰਘ ਲਿਖਦੇ ਹਨ ਕਿ ਗੁਰੂ ਨਾਨਕ ਨੇ ਪੰਦਰਵੀਂ ਸਦੀ ਦੇ ਦੂਜੇ ਅੱਧ ਵਿਚ ਭਾਰਤੀ ਸਮਾਜ ਨੂੰ ਬੁਰੀ ਅਵਸਥਾ ਵਿਚ ਵੇਖਿਆ। ਉਨ੍ਹਾਂ ਨੇ ਬ੍ਰਾਹਮਣੀ ਰਸਮ-ਰਿਵਾਜਾਂ ਤੇ ਤਾਬੜ-ਤੋੜ ਹਮਲੇ ਕੀਤੇ ਅਤੇ ਉਨ੍ਹਾਂ ਦੀ ਅਗਵਾਈ ਨੂੰ ਸਮਾਜ ਲਈ ਖਤਰਨਾਕ ਸਮਝਦਿਆਂ ਸਚਾਈ ਲੋਕਾਂ ਸਾਹਮਣੇ ਪੇਸ਼ ਕੀਤੀ। ਗੁਰੂ ਨਾਨਕ ਨੇ ਜਾਤੀ ਪ੍ਰਥਾ ਅਤੇ ਹਿੰਦੂ ਸਮਾਜ ਦੇ ਖਤਰਨਾਕ ਆਧਾਰਾਂ ਨੂੰ ਅਨੁਭਵ ਕਰਦਿਆਂ ਉੱਚੇ ਅਤੇ ਨੀਵੇਂ ਨੂੰ ਬਰਾਬਰ ਦਰਜਾ ਦੁਆਉਣ ਲਈ ਘੋਲ ਕੀਤਾ। - - - - - ਭਾਵੇਂ ਗੁਰੂ ਨਾਨਕ ਉਸ ਸਮੇਂ ਸਮਾਜ ਵਿਚ ਵਿਚਰੇ ਜਦੋਂ ਸੂਫੀਆਂ ਅਤੇ ਭਗਤਾਂ ਨੇ ਸਮਾਜ ਸੁਧਾਰ ਦਾ ਬੀੜਾ ਚੁੱਕਿਆ। ਫਿਰ ਵੀ ਗੁਰੂ ਨਾਨਕ ਨੇ ਆਪਣੇ ਆਪ ਵਿਚ ਸਮਾਜ ਸੁਧਾਰਾਂ ਲਈ ਇੱਕ ਸੰਸਥਾ ਦਾ ਕੰਮ ਕੀਤਾ। ਉਹ ਆਪਣੇ ਸਮਕਾਲੀਆਂ ਤੋਂ ਬਹੁਤ ਅਗੇਰੇ ਸਨ।[36]

ਇਸ ਤਰ੍ਹਾਂ ਮੱਧ-ਕਾਲ ਵਿਚ ਹਿੰਦੂ ਧਰਮ ਦੇ ਸਾਰੇ ਸੁਧਾਰਕਾਂ ਅਤੇ ਵਿਸ਼ੇਸ਼ ਕਰਕੇ ਭਗਤਾਂ ਨੇ ਪ੍ਰੇਮ ਭਾਵਨਾ ਨੂੰ ਵਡਿਆਇਆ ਸੀ। ਪਰੰਤੂ ਕਿਸੇ ਨੇ ਵੀ ਇਹਦੀ ਮਹੱਤਤਾ ਉੱਤੇ ਇੰਨਾ ਜ਼ੋਰ ਨਹੀਂ ਦਿੱਤਾ, ਜਿੰਨਾ ਗੁਰੂ ਨਾਨਕ ਨੇ। ਗੁਰੂ ਜੀ ਦਾ ਪੱਕਾ ਵਿਸ਼ਵਾਸ ਸੀ ਕਿ ਜਿਹੜਾ ਰਿਵਾਜ ਜਾਂ ਸੰਸਥਾ ਰੱਬੀ ਪ੍ਰੇਮ ਉੱਤੇ ਕਾਇਮ ਨਹੀਂ, ਉਸ ਨੂੰ ਜੜ੍ਹੋਂ ਪੁੱਟ ਦੇਣਾ ਚਾਹੀਦਾ ਹੈ। ਜਾਤ-ਪਾਤ ਜੋ ਹਿੰਦੂ ਸਮਾਜ ਦਾ ਫੌਲਾਦੀ ਢਾਂਚਾ ਸੀ, ਪ੍ਰੇਮ ਦੇ ਸਿਧਾਂਤ ਦੇ ਉਲਟ ਸੀ। ਵਾਹਿਗੁਰੂ ਦੇ ਪਿਆਰ ਦਾ ਭਾਵ ਸਾਰੀ ਸ੍ਰਿਸ਼ਟੀ ਜਾਂ ਸਮੁੱਚੀ ਮਨੁੱਖੀ ਜਾਤੀ ਦਾ ਪਿਆਰ ਹੈ, ਜੋ ਅਸਿੱਧੇ ਢੰਗ ਨਾਲ ਸਮਾਨਤਾ ਦੇ ਸਿਧਾਂਤ ਦੀ ਪ੍ਰੋੜ੍ਹਤਾ ਕਰਦਾ ਹੈ। ਇਸ ਦ੍ਰਿਸ਼ਟੀਕੋਣ ਤੋਂ ਵੇਖਿਆਂ ਹਿੰਦੂਆਂ ਦੀ ਜਾਤ-ਪਾਤ ਦੀ ਪ੍ਰਥਾ ਅਸਮਾਨਤਾ ਦੇ ਅਸੂਲਾਂ ਉੱਤੇ ਕਾਇਮ ਸੀ। ਇਸੇ ਲਈ ਗੁਰੂ ਸਾਹਿਬ ਨੇ ਇਸ ਉੱਤੇ ਕਰੜੀ ਨੁਕਤਾਚੀਨੀ ਕੀਤੀ ਤੇ ਫੁਰਮਾਇਆ:-

ਫਕੜੁ ਜਾਤੀ ਫਕੜੁ ਨਾਉ।। ਸਭਨਾਂ ਜੀਆਂ ਇਕਾ ਛਾਉ।।

ਗੁਰੂ ਸਾਹਿਬ ਨੇ ਨਾ ਕੇਵਲ ਜ਼ਾਤ ਪਾਤ ਦੀ ਨਿਖੇਧੀ ਕੀਤੀ ਸਗੋਂ ਫਿਰਕੂਪੁਣੇ ਨੂੰ ਵੀ ਭੰਡਿਆ। ਕਿਉਂਕਿ ਇਹ ਵੀ ਪ੍ਰੇਮ ਦੇ ਮੁੱਢਲੇ ਸਿਧਾਂਤ ਦੇ ਉਲਟ ਸੀ। ਆਪੇ ਦੀ ਪਛਾਣ ਜਾਂ ਪ੍ਰਮਾਤਮਾ ਦੀ ਪ੍ਰਾਪਤੀ ਤੋਂ ਪਿਛੋਂ ਉਨ੍ਹਾਂ ਨੇ ਸੱਭ ਤੋਂ ਪਹਿਲਾਂ ਜੋ ਸ਼ਬਦ

ਆਖੇ, ਉਹ ਸਨ 'ਨਾ ਕੋਈ ਹਿੰਦੂ ਨਾ ਮੁਸਲਮਾਨ।' ਇਸ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਨੇ ਹਿੰਦੂ-ਮੁਸਲਮਾਨਾਂ ਨੂੰ ਇੱਕ ਦੂਜੇ ਦੇ ਨੇੜੇ ਲਿਆਉਣ ਲਈ ਓਨੀ ਦਲੇਰੀ ਨਾਲ ਆਪਣੇ ਸਮੇਂ ਦੇ ਮੰਨੇ-ਪਰਮੰਨੇ ਸਿਧਾਂਤਾਂ ਦੀ ਵਿਰੋਧਤਾ ਕੀਤੀ। ਉਹ ਚਾਹੁੰਦੇ ਸਨ ਕਿ ਹਿੰਦੂ ਤੇ ਮੁਸਲਮਾਨ ਇਹ ਕਦੀ ਨਾ ਭੁੱਲਣ ਕਿ ਉਹ ਇੱਕ ਅਕਾਲ ਪੁਰਖ ਦੇ ਪੁੱਤਰ ਹਨ ਤੇ ਇਸ ਲਈ ਉਨ੍ਹਾਂ ਨੂੰ ਆਪੋ ਵਿਚ ਭਰਾਵਾਂ ਵਾਂਗ ਰਹਿਣਾ ਚਾਹੀਦਾ ਹੈ, ਜੇ ਉਹ ਲੜਨਗੇ ਝਗੜਨਗੇ ਤਾਂ ਪ੍ਰਭੂ ਪਿਤਾ ਦੇ ਪਿਆਰ ਤੇ ਮਿਹਰ ਤੋਂ ਵਾਂਝੇ ਰਹਿ ਜਾਣਗੇ ਤੇ ਆਪਣੇ ਫ਼ਿਰਕੇ ਦੀ ਬਦਨਾਮੀ ਦਾ ਕਾਰਨ ਹੋਣਗੇ।[37] ਖ਼ੁਸ਼ਵੰਤ ਸਿੰਘ ਇਸੇ ਵਿਚਾਰ ਦੀ ਪੁਸ਼ਟੀ ਕਰਦੇ ਲਿਖਦੇ ਹਨ ਕਿ ਗੁਰੂ ਨਾਨਕ ਨੇ ਆਪਣਾ ਬਹੁਤਾ ਜੀਵਨ ਹਿੰਦੂ ਮੁਸਲਮਾਨਾਂ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਲਈ ਗੁਜ਼ਾਰਿਆ। ਗੁਰੂ ਨਾਨਕ ਦੋਹਾਂ ਹੀ ਫ਼ਿਰਕਿਆਂ ਰਾਹੀਂ ਸਤਿਕਾਰੇ ਜਾਂਦੇ ਸਨ। ਮੁਸਲਮਾਨਾਂ ਨੇ ਗੁਰੂ ਨਾਨਕ ਨੂੰ ਰੱਬੀ ਏਕਤਾ ਦਾ ਪ੍ਰਚਾਰਕ ਸਮਝਕੇ ਪੀਰ ਕਹਿ ਕੇ ਸਤਿਕਾਰਿਆ ਅਤੇ ਹਿੰਦੂਆਂ ਨੇ ਵੀ ਸੱਚ ਦੇ ਰਾਹ ਤੇ ਤੋਰਨ ਵਾਲਾ ਗੁਰੂ ਸਵੀਕਾਰਿਆ।[38]

ਭਾਈ ਜੋਧ ਸਿੰਘ ਵੀ ਇਨ੍ਹਾਂ ਵਿਚਾਰਾਂ ਨਾਲ ਸਹਿਮਤੀ ਪ੍ਰਗਟ ਕਰਦੇ ਹਨ।[39] ਹਿੰਦੂ ਮੁਸਲਮਾਨਾਂ ਨੂੰ ਇੱਕ ਦੂਜੇ ਦੇ ਨੇੜੇ ਲਿਆਉਣ ਦਾ ਦਲੇਰੀ ਭਰਿਆ ਕਦਮ ਗੁਰੂ ਨਾਨਕ ਵਰਗਾ ਨਿਰਭੈ ਪੁਰਖ ਹੀ ਪੁੱਟ ਸਕਦਾ ਸੀ। ਕਿਉਂਕਿ ਦੋਹਾਂ ਫ਼ਿਰਕਿਆਂ ਵਿਚਕਾਰ ਵਖਰੇਵਾਂ ਦਿਨੋ ਦਿਨ ਵਧ ਰਿਹਾ ਸੀ। ਦੋਨੋਂ ਇੱਕ ਦੂਜੇ ਦੇ ਖ਼ੂਨ ਦੇ ਪਿਆਸੇ ਸਨ। ਸੱਚ ਪਰ ਲਾ ਕੇ ਉੱਡ ਗਿਆ ਸੀ। ਕੂੜ-ਕੁਸੱਤ ਦੀ ਪ੍ਰਧਾਨਤਾ ਸੀ। ਹਿੰਦੂਆਂ ਨੇ ਚਾਰ ਵਰਣ ਅਤੇ ਮੁਸਲਮਾਨਾਂ ਨੇ ਚਾਰ ਮਜ਼ਹਬ ਖੜੇ ਕਰ ਦਿੱਤੇ ਸਨ। ਦੋਵੇਂ ਧਿਰਾਂ ਖ਼ੁਦਗਰਜ਼ੀ, ਈਰਖਾ, ਬਖੀਲੀ ਤੇ ਹੰਕਾਰ ਵਿਚ ਫਸੀਆਂ ਪਈਆਂ ਸਨ। ਭਾਈ ਗੁਰਦਾਸ ਲਿਖਦੇ ਹਨ:-

1. ਚਾਰਿ ਵਰਨਿ ਚਾਰਿ ਮਜ਼ਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ।
   ਖ਼ੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ।।[40]
2. ਹਿੰਦੂ ਮੁਸਲਮਾਨ ਨ ਸਭੁ ਸਿਞਾਣਿਆ।[41]

ਟੀ.ਐਲ. ਵਾਸਵਾਨੀ ਇਸ ਗੱਲ ਦੀ ਪੈੜ੍ਹਤਾ ਕਰਦੇ ਲਿਖਦੇ ਹਨ ਕਿ ਹਿੰਦੂ ਅਤੇ ਮੁਸਲਮਾਨ ਜਨ ਸਾਧਾਰਣ ਲਈ ਦੋ ਨਾਂ ਵਰਤੇ ਜਾਂਦੇ ਸਨ। ਇਸ ਪਿੱਛੇ ਵੀ ਮਨੁੱਖ ਦੀ ਪ੍ਰਵਿਰਤੀ ਕੰਮ ਕਰ ਰਹੀ ਸੀ। ਗੁਰੂ ਨਾਨਕ ਨੇ ਮਨੁੱਖ ਦੀ ਏਕਤਾ ਵਿਚ ਹਿੰਦੂ ਮੁਸਲਮਾਨ ਦੀ ਏਕਤਾ ਹੋਣ ਬਾਰੇ ਜਨ-ਸਾਧਾਰਣ ਨੂੰ ਅਨੁਭਵ ਕਰਾਇਆ । ਗੁਰੂ ਨਾਨਕ ਦਾ ਧਰਮ ਹੀ ਮਨੁੱਖ ਦਾ ਧਰਮ ਸੀ।[42]

ਦੋਵੇਂ ਹੀ ਆਪਣੇ ਧਰਮ ਨੂੰ ਉੱਤਮ ਸਿੱਧ ਕਰਨ ਦੀ ਕੋਸ਼ਿਸ਼ ਕਰ ਰਹੇ ਸਨ। ਹਿੰਦੂ ਨੇਤਾ ਮਨੁੱਖ ਦੇ ਕੁਦਰਤੀ ਸੰਬੰਧਾਂ ਦਾ ਪ੍ਰਚਾਰ ਕਰਨ ਦੀ ਥਾਂ ਵਹਿਮਾਂ-ਭਰਮਾਂ ਅਤੇ ਪਦਾਰਥਵਾਦ ਵਿਚ ਲੀਨ ਸਨ। ਜਾਤੀ ਭੇਦ, ਐਸ਼ ਪ੍ਰਸਤੀ ਅਤੇ ਨਸ਼ਿਆਂ ਦੀ ਬੀਮਾਰੀ ਕਾਰਨ ਧਰਮ ਢਿੱਲਾ ਹੋ ਚੁੱਕਿਆ ਸੀ। ਮੁਸਲਮਾਨ ਵੀ ਵਹਿਮਾਂ-ਭਰਮਾਂ ਅਤੇ ਕੱਟੜ ਧਰਮੀ ਹੋਣ ਕਾਰਨ ਅਸਹਿਨਸ਼ੀਲਤਾ ਦੀ ਬੀਮਾਰੀ ਨਾਲ ਗ੍ਰਸੇ ਹੋਏ ਸਨ।[43]

ਇਸ ਗੱਲ ਦਾ ਫੈਸਲਾ ਕਰਨ ਲਈ ਗੁਰੂ ਨਾਨਕ ਨੇ ਹਾਜੀਆਂ ਦੇ ਪ੍ਰਸ਼ਨਾਂ ਦੇ ਉੱਤਰ ਵਿਚ ਦੱਸਿਆ ਕਿ ਨੇਕ ਅਮਲਾਂ ਤੋਂ ਬਿਨ੍ਹਾਂ ਹਿੰਦੂ ਅਤੇ ਮੁਸਲਮਾਨ ਕਿਸੇ ਨੂੰ ਵੀ ਪਰਮਾਤਮਾ ਦੀ ਦਰਗਾਹ ਵਿਚ ਢੋਈ ਨਹੀਂ ਮਿਲਣੀ। ਭਾਈ ਗੁਰਦਾਸ ਜੀ ਲਿਖਦੇ ਹਨ:-

> ਪੁਛਨਿ ਖੋਲ੍ਹਿ ਕਿਤਾਬ ਨੂੰ ਹਿੰਦੂ ਵਡਾ ਕਿ ਮੁਸਲਮਾਨੋਈ ?
> ਬਾਬਾ ਆਖੇ ਹਾਜੀਆਂ ਸ਼ੁਭਿ ਅਮਲਾਂ ਬਾਝਹੁ ਦੋਵੇਂ ਰੋਈ।
> ਹਿੰਦੂ ਮੁਸਲਮਾਨ ਦੋਇ ਦਰਗਹ ਅੰਦਰਿ ਲਹਨਿ ਨ ਢੋਈ।।[44]

ਇਸ ਸਮੇਂ ਭਾਰਤ ਤੇ ਸੁਲਤਾਨਾਂ ਦਾ ਰਾਜ ਸੀ। ਭਾਰਤ ਤੇ ਬਾਰ-ਬਾਰ ਬਾਹਰਲੇ ਧਾੜਵੀਆਂ ਨੇ ਹਮਲੇ ਕੀਤੇ। ਧਨ ਲੁੱਟਿਆ, ਧੀਆਂ ਬੇਟੀਆਂ ਦੀ ਇੱਜ਼ਤ ਲੁੱਟੀ ਅਤੇ ਉਨ੍ਹਾਂ ਨੂੰ ਬੰਦੀ ਬਣਾਇਆ ਗਿਆ। ਇਨ੍ਹਾਂ ਹਮਲਿਆਂ ਦਾ ਸ਼ਿਕਾਰ ਸੱਭ ਤੋਂ ਵੱਧ ਪੰਜਾਬ ਵਾਸੀ ਹੋਏ। ਕਿਉਂਕਿ ਭਾਰਤ ਪ੍ਰਵੇਸ਼ ਲਈ ਪੰਜਾਬ ਵਿਚੋਂ ਲੰਘਣਾ ਪੈਂਦਾ ਸੀ। ਇਸੇ ਕਰਕੇ ਪੰਜਾਬ ਵਾਸੀ ਬਹਾਦਰ ਮੰਨੇ ਗਏ ਹਨ ਤੇ ਕਿਹਾ ਵੀ ਜਾਂਦਾ ਹੈ ਕਿ 'ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ।"

ਅਜਿਹੇ ਅਸ਼ਾਂਤੀ ਭਰੇ ਮਾਹੌਲ ਵਿਚ ਰਾਜਿਆਂ ਦਿਆਂ ਜ਼ੁਲਮਾਂ ਅਤੇ ਘੋਰ ਅਨਿਆਂ ਨਾਲ ਤਰਲੋ ਮੱਛੀ ਹੋ ਰਹੀ ਜਨਤਾ ਨੂੰ ਧਰਵਾਸ ਦੇਣ ਲਈ ਅਤੇ ਧਰਮ ਦੀ ਰਖਿਆ ਲਈ ਤੇ ਅਧਰਮ ਦੀ ਬਿਰਤੀ ਨੂੰ ਬਦਲਣਾ ਜ਼ਰੂਰੀ ਸੀ। ਮਨੁੱਖ ਨੂੰ ਇਹ ਅਹਿਸਾਸ ਕਰਵਾਉਣ ਦੀ ਜ਼ਰੂਰਤ ਸੀ ਕਿ ਉਸ ਸਰਬ ਸ੍ਰਿਸ਼ਟੀ ਦੇ ਮਾਲਕ ਦਾ ਕੋਈ ਧਰਮ ਨਹੀਂ। ਉਹ 'ਅਧਰਮ' ਹੈ। ਮੂਲ ਤੌਰ ਤੇ ਮਨੁੱਖ ਦਾ ਧਰਮ ਮਨੁੱਖਤਾ ਹੈ। ਇਸੇ ਧਰਮ ਦੀ ਸਿਖਿਆ ਦੇਣ ਲਈ ਗੁਰੂ ਨਾਨਕ ਨੇ 15ਵੀਂ ਸਦੀ ਵਿਚ ਜਨਮ ਲਿਆ। ਗੁਰੂ ਸਾਹਿਬ ਦੇ ਜੀਵਨ ਕਾਲ ਅਤੇ ਪਹਿਲਾਂ ਵੀ ਪੰਜਾਬ ਵਿਚ ਖੂਨ ਦੀਆਂ ਨਦੀਆਂ ਵਹਿੰਦੀਆਂ ਰਹੀਆਂ। ਅੱਤਿਆਚਾਰ ਵੱਧਣ ਲੱਗੇ। ਮੁਸਲਮਾਨ ਬਾਦਸ਼ਾਹ ਲੋਭੀ ਬਣ ਗਏ ਅਤੇ ਨਿਆਂ ਪਰ ਲਗਾ ਕੇ ਉੱਡ ਗਿਆ। ਗੁਰੂ ਨਾਨਕ ਨੇ ਇਸ ਭਿਆਨਕ ਸਥਿਤੀ ਨੂੰ ਚੰਗੀ ਤਰ੍ਹਾਂ ਵਾਚਿਆ ਤੇ ਆਪਣੀ ਬਾਣੀ ਵਿਚ ਇਸ ਦਾ ਜ਼ਿਕਰ ਕੀਤਾ। ਹਾਕਮਾਂ ਨੂੰ ਵੀ ਖਰੀਆਂ ਖਰੀਆਂ ਸੁਣਾਉਣ ਤੋਂ ਸੰਕੋਚ ਨਹੀਂ ਕੀਤਾ। ਉਨ੍ਹਾਂ ਨੇ ਦੱਬੀ ਕੁਚਲੀ ਤੇ ਨਿਰਾਸ਼ ਹੋਈ ਜਨਤਾ ਨੂੰ ਉਨ੍ਹਾਂ ਦੇ ਹੱਕਾਂ ਪ੍ਰਤੀ ਸੁਚੇਤ ਕੀਤਾ ਤੇ ਉਨ੍ਹਾਂ ਦੇ ਮਨਾਂ ਵਿਚ ਨਵਾਂ ਜੋਸ਼ ਪੈਦਾ ਕੀਤਾ। ਗੁਰੂ ਨਾਨਕ ਜੀ ਆਪ ਲੋਕਾਂ ਵਿਚ ਵਿਚਰੇ, ਉਨ੍ਹਾਂ ਦੇ ਦੁੱਖਾਂ ਸੁਖਾਂ ਵਿਚ ਸ਼ਰੀਕ ਹੋਏ। ਉਨ੍ਹਾਂ ਵਿਚ ਰਹਿ ਕੇ ਉਨ੍ਹਾਂ ਨੂੰ ਚੰਗੀ ਤੇ ਸੱਚੀ ਜੀਵਨ ਜਾਂਚ ਦੱਸੀ।[45]

ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤੱਕ ਇਸ ਲਹਿਰ ਨੇ ਕਈ ਰੂਪ ਧਾਰਨ ਕੀਤੇ। ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਦੀ ਇਕ ਜਥੇਬੰਦੀ ਤਿਆਰ ਕੀਤੀ, ਅਤੇ ਅੱਤਿਆਚਾਰ ਦੇ ਵਿਰੁੱਧ ਸੰਘਰਸ਼ ਮਈ ਘੋਲ ਕੀਤਾ। ਡਾ. ਗੋਕਲ ਚੰਦ ਨਾਰੰਗ ਵੀ ਇਸੇ ਵਿਚਾਰ ਦੀ ਸ਼ਾਹਦੀ ਭਰਦੇ ਹਨ। ਉਹ ਲਿਖਦੇ ਹਨ, " ਅਨੰਗਪਾਲ ਦੀ ਹਾਰ ਤੋਂ ਬਾਅਦ ਪੰਜਾਬ ਵਿਚ ਕੋਈ ਰਾਜਨੀਤਿਕ ਨੇਤਾ ਨਾ ਉੱਭਰ ਸਕਿਆ। ਗੁਰੂ ਨਾਨਕ ਅਤੇ ਉਸ ਦੇ ਉੱਤਰਾਧਿਕਾਰੀਆਂ ਨੇ ਪੰਜਾਬ ਦੇ ਹਿੰਦੂਆਂ ਦੇ ਹੌਸਲੇ ਬੁਲੰਦ ਕਰਨ ਤੇ ਉਨ੍ਹਾਂ ਨੂੰ ਜਥੇਬੰਦ ਕਰਨ ਲਈ ਕਾਫ਼ੀ ਹੰਭਲਾ ਮਾਰਿਆ।[46] ਗੁਰੂ ਸਾਹਿਬ ਦੀ ਬਾਣੀ ਵਿੱਚ ਵੀ ਉਸ ਸਮੇਂ ਦੀ ਧਾਰਮਿਕ, ਰਾਜਨੀਤਿਕ, ਸਮਾਜਿਕ ਅਵਸਥਾ ਦਾ ਜ਼ਿਕਰ ਹੈ:-

1. ਰਾਜੇ ਸੀਂਹ ਮੁਕੱਦਮ ਕੁੱਤੇ
   ਜਾਇ ਜਗਾਇਨ ਬੈਠੇ ਸੁੱਤੇ।।[47]

2. ਕਲਿ ਕਾਤੀ ਰਾਜੇ ਕਾਸਾਈ, ਧਰਮ ਪੰਖ ਕਰ ਉਡਰਿਆ।
   ਕੂੜੁ ਅਮਾਵਸੁ ਸਚੁ ਚੰਦਰਮਾ ਦੀਸੈ ਨਾਹੀ ਕਹ ਚੜ੍ਹਿਆ।[48]

3. ਮੰਦਾ ਮੂਲ ਨਾ ਕੀਚਈ
   ਤੇ ਲੰਮੀ ਨਦਰਿ ਨਿਹਾਲੀਐ॥[49]
4. ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥[50]
5. ਖੱਤਰੀਆਂ ਤਾਂ ਧਰਮ ਛੋਡਿਆ
   ਮਲੇਛ ਭਾਖਿਆ ਗਹੀ॥[51]
6. ਨੀਚਾਂ ਅੰਦਰਿ ਨੀਚੁ ਜਾਤਿ, ਨੀਚੀ ਹੂ ਅਤਿ ਨੀਚ।
   ਨਾਨਕ ਤਿਨ ਕੈ ਸੰਗਿ ਸਾਥਿ ਵਡਿਆਂ ਸਿਉ ਕਿਆ ਰੀਸ॥[52]
7. ਅੰਤਰਿ ਪੂਜਾ ਪੜਹਿ ਕਤੇਬਾਂ, ਸੰਜਮੁ ਤੁਰਕਾਂ ਭਾਈ॥[53]

ਵੇਖਿਆ ਜਾਵੇ ਤਾਂ ਗੁਰੂ ਨਾਨਕ ਦਾ ਸਮਾਂ (1469 – 1539 ਈ.) ਰਾਜਨੀਤਿਕ ਤੌਰ ਤੇ ਅਰਾਜਕਤਾ ਦਾ ਸਮਾਂ ਸੀ। ਉਨ੍ਹਾਂ ਦੀ ਆਪਣੀ ਕਹਿਣੀ ਤੋਂ ਵੱਧ ਹੋਰ ਕੋਈ ਵੀ ਸਚਾਈ ਨਹੀਂ ਹੋ ਸਕਦੀ।

ਇਹ ਸਮਾਂ ਖਿੱਚੀ ਤਲਵਾਰ ਦੇ ਵਾਂਗ ਹੈ। ਰਾਜੇ ਬੁੱਚੜ ਹਨ। ਸੱਚ ਪਰ ਲਾ ਕੇ ਉੱਡ ਗਿਆ ਹੈ।[54] ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਇਹ ਵਿਚਾਰ ਉਦੋਂ ਪ੍ਰਗਟ ਕੀਤੇ ਜਦੋਂ ਉਹ ਸੁਮੇਰ ਪਰਬਤ ਤੇ ਸਿੱਧਾਂ ਨੂੰ ਮਿਲੇ ਅਤੇ ਸਿੱਧਾਂ ਨੇ ਗੁਰੂ ਜੀ ਨੂੰ ਪੁੱਛਿਆ ਕਿ ਉਹ ਹਿੰਦੁਸਤਾਨ ਛੱਡਕੇ, ਇੱਥੇ ਕਿਉਂ ਆਏ ਹਨ।[55]

ਭਾਈ ਗੁਰਦਾਸ ਉਸ ਸਮੇਂ ਦੀ ਰਾਜਸੀ ਹਾਲਤ ਦਾ ਚਿੱਤਰ ਖਿੱਚਦੇ ਲਿਖਦੇ ਹਨ:–

ਰਾਜੇ ਪਾਪ ਕਮਾਂਵਦੇ, ਉਲਟੀ ਵਾੜ ਖੇਤ ਕਉ ਖਾਇ॥
ਪਰਜਾ ਅੰਧੀ ਗਿਆਨ ਬਿਨੁ ਕੂੜੁ ਕੁਸੱਤੁ ਮੁਖਹੁ ਆਲਾਇ॥[56]

ਬੱਸ ਇਹੋ ਕਾਰਣ ਸੀ ਪ੍ਰਮਾਤਮਾ ਵਲੋਂ ਗੁਰੂ ਨਾਨਕ ਨੂੰ ਇਸ ਧਰਤੀ ਤੇ ਭੇਜਣ ਦਾ, ਤਾਂ ਕਿ ਤਪਦੀ ਲੋਕਾਈ ਦੇ ਦਿਲਾਂ ਨੂੰ ਨਾਮ ਰਸ ਰਾਹੀਂ ਠਾਰਿਆ ਜਾ ਸਕੇ। ਉਨ੍ਹਾਂ ਨੂੰ ਧਰਵਾਸ ਦਿੱਤਾ ਜਾ ਸਕੇ। ਹਿੰਦੂ ਮੁਸਲਮਾਨਾਂ ਵਿਚ ਵਧਦੇ ਪਾੜੇ ਨੂੰ ਮਿਟਾਇਆ ਜਾ ਸਕੇ।

ਕਿਉਂ ਕਿ ਪੁਰਾਣੀ ਪਰੰਪਰਾ ਦੀਆਂ ਲੀਹਾਂ ਅਤੇ ਪੁਰਾਣੇ ਸੰਚਿਆਂ ਦੇ ਠੱਪਿਆਂ ਦੇ ਮੋਹ ਨੇ ਹਿੰਦੂ ਜਨਤਾ ਨੂੰ ਮੂੜ੍ਹ ਬਣਾ ਦਿੱਤਾ ਸੀ। ਬ੍ਰਾਹਮਣ ਗਿਆਨ ਦੇ ਸੁਨਹਿਰੀ ਭੰਡਾਰ ਦੇ ਰਾਖੇ ਸੱਪ ਬਣੇ ਹੋਏ ਸਨ। ਉਸ ਗਿਆਨ ਖ਼ਜ਼ਾਨੇ ਤੋਂ ਨਾ ਆਪ ਲਾਭ ਉਠਾ ਸਕਦੇ ਸਨ ਨਾ ਕਿਸੇ ਹੋਰ ਨੂੰ ਫ਼ੈਜ਼ ਪ੍ਰਾਪਤ ਕਰਨ ਦੇਂਦੇ ਸਨ। ਵਿਦਵਾਨ ਆਖੇ ਜਾਣ ਵਾਲੇ ਥੰਦੇ ਸ਼ਬਦਾਂ ਦੇ ਤੋਤੇ ਬਣ ਕੇ ਰਹਿ ਗਏ ਸਨ। - - - - - ਦਿਮਾਗੀ ਗੁਲਾਮੀ, ਭ੍ਰਿਸ਼ਟਾ-ਚਾਰ, ਸਵਾਦ ਤੇ ਬੁਜ਼ਦਿਲੀ ਨੇ ਹਿੰਦੂ ਸਭਿਆਚਾਰ ਦੇ ਸੁੰਦਰ ਮੰਦਰ ਨੂੰ ਥੇਹ ਬਣਾ ਦਿੱਤਾ ਸੀ।[57]

ਪੰਡਤਾਂ ਵਿਚ ਬਹੁਤ ਸਾਰਿਆਂ ਨੇ ਵੇਦ ਸ਼ਾਸਤ੍ਰਾਂ ਨੂੰ ਕੰਠ ਕਰਕੇ ਆਪਣੀ ਪਰੰਪਰਾ ਬਣਾਈ ਤਾਂ ਰੱਖਿਆ ਸੀ ਪਰ ਉਨ੍ਹਾਂ ਵੇਦ ਸ਼ਾਸਤਰਾਂ ਵਿੱਚ ਦਿੱਤੇ ਗਿਆਨ ਤੋਂ ਬਿੱਲਕੁੱਲ ਸੱਖਣੇ ਸਨ।[58]

ਗੁਰੂ ਨਾਨਕ ਨੇ ਆਪਣੇ ਆਪ ਨੂੰ ਇਕ ਆਦਮੀ ਹੀ ਕਿਹਾ ਉਨ੍ਹਾਂ ਆਪਣੇ ਆਪ ਨੂੰ ਨਾ ਹਿੰਦੂ ਆਖਿਆ, ਨਾ ਮੁਸਲਮਾਨ ਅਤੇ ਨਾ ਕੁੱਝ ਹੋਰ:-

ਹਮ ਆਦਮੀ ਹਾਂ ਇਕ ਦਮੀ
ਮੁਹਲਤਿ ਮੁਹਤੁ ਨ ਜਾਣਾ।।[59]

ਖੁਸ਼ਵੰਤ ਸਿੰਘ ਅਨੁਸਾਰ ਵੀ ਭਾਵੇਂ ਉਹ ਅਜਿਹੇ ਗੁਰੂ ਸਨ, ਜਿਨ੍ਹਾਂ ਨੇ ਵਿਸ਼ਵ ਨੂੰ ਮਾਨਵ-ਪਿਆਰ ਦੇ ਧਾਗੇ ਵਿਚ ਪਰੋ ਦਿੱਤਾ। ਹਨੇਰੇ ਵਿਚ ਠੋਕਰਾਂ ਖਾਂਦਿਆਂ ਨੂੰ ਬਾਹੋਂ ਪਕੜ ਕੇ ਰਾਹੇ ਪਾ ਦਿੱਤਾ, ਪਰ ਉਨ੍ਹਾਂ ਨੇ ਕਿਧਰੇ ਵੀ ਆਪਣੇ ਆਪ ਨੂੰ ਰੱਬ ਦਾ ਰਸੂਲ, ਪ੍ਰਮਾਤਮਾ ਜਾਂ ਗੁਰੂ ਨਹੀਂ ਆਖਿਆ। ਉਨ੍ਹਾਂ ਨੇ ਆਪਣੇ ਆਪ ਨੂੰ ਇਕ ਅਧਿਆਪਕ ਦੇ ਤੌਰ ਤੇ ਪੇਸ਼ ਕੀਤਾ।[60] ਗੁਰੂ ਜੀ ਨੇ ਸੱਚੇ ਗੁਰੂ ਦੀ ਪਰਿਭਾਸ਼ਾ ਦਿੰਦਿਆਂ ਲਿਖਿਆ ਹੈ:-

ਨਾਨਕ ਸਤਿਗੁਰੂ ਐਸਾ ਜਾਣੀਐ, ਜੋ ਸਭਸੈ ਲਏ ਮਿਲਾਇ ਜੀਉ।[61]

ਭਾਈ ਗੁਰਦਾਸ ਵੀ ਲਿਖਦੇ ਹਨ:-

ਸਤਿਗੁਰ ਆਗੂ ਜਾਣੀਐ ਬਾਹ ਪਕੜ ਅੰਧਲੇ ਉਧਾਰੇ।।[62]

ਉਨ੍ਹਾਂ ਦਾ ਗੁਰੂ ਵੀ ਕੋਈ ਸੰਸਾਰੀ ਗੁਰੂ ਨਾ ਹੋ ਕੇ ਅਕਾਲ ਪੁਰਖ ਹੀ ਉਨ੍ਹਾਂ ਦਾ ਗੁਰੂ ਸੀ। ਉਹ ਆਪਣੇ ਮਾਲਕ ਤੋਂ ਬਿਨਾ ਕਿਸੇ ਤੋਂ ਵੀ ਨਹੀਂ ਡਰਦੇ ਸਨ। ਇਸ ਕਰਕੇ ਬਾਬਰ ਦੇ 17ਵੇਂ ਹਮਲੇ ਵੇਲੇ ਜਦੋਂ ਬਾਬਰ ਨੇ ਏਮਨਾਬਾਦ ਨੂੰ ਸਾੜ ਫੂਕ ਦੇਣ ਦਾ ਹੁਕਮ ਦਿੱਤਾ ਤਾਂ ਨਾ ਕੇਵਲ ਬਾਬਰ ਨੂੰ ਹੀ ਲਲਕਾਰਿਆ ਸਗੋਂ ਇਸ ਦਾ ਉਲਾਂਭਾ ਕਿਸੇ ਦੁਨਿਆਵੀ ਸ਼ਕਤੀ ਨੂੰ ਦੇਣ ਦੀ ਥਾਂ ਖੁਦ ਉਸ ਪਰਮਾਤਮਾ ਨੂੰ ਦਿੱਤਾ:-

1. ਏਤੀ ਮਾਰ ਪਈ ਕੁਰਲਾਣੈਂ, ਤੈਂ ਕੀ ਦਰਦ ਨਾ ਆਇਆ।[63]

2. ਜੇ ਸਕਤਾ ਸਕਤੇ ਕਉ ਮਾਰੇ, ਤਾਂ ਮਨ ਰੋਸ ਨਾ ਹੋਈ।
ਸਕਤਾ ਸੀਂਹ ਮਾਰੇ ਪੈ ਵੱਗੈ, ਖਸਮੈਂ ਸਾ ਪੁਰਸਾਈ।।[64]

ਇਹ ਸੱਭ ਕੁੱਝ ਵੇਖ ਕੇ ਗੁਰੂ ਜੀ ਚੁੱਪ ਨਹੀਂ ਬੈਠੇ। ਇੱਕ ਸੱਚੇ ਦੇਸ਼ ਭਗਤ ਵਾਂਗੂ ਉਹ ਆਪਣਾ ਰੋਸ-ਰੋਹ ਕਰਤੇ ਪਾਸ ਕਰਦੇ ਹਨ। ਜਿਵੇਂ ਇੱਕ ਨੇਕ ਪੁੱਤਰ ਆਪਣੇ ਪਿਤਾ ਦੇ ਕਿਸੇ ਅਜਿਹੇ ਕੰਮ ਨੂੰ ਜਿਹੜਾ ਉਸ ਦੀ ਸਮਝ ਤੋਂ ਬਾਹਰ ਹੁੰਦਾ ਹੈ, ਨਾ ਜਰ ਕੇ ਉਸ ਪਾਸੋਂ ਰੋਹ ਵਿਚ ਆ ਕੇ ਉਸ ਦਾ ਕਾਰਣ ਪੁੱਛਦਾ ਹੈ। ਉਸੇ ਤਰ੍ਹਾਂ ਜੇ ਸੱਭ-ਕੁੱਝ ਕਰਨ ਵਾਲਾ ਰੱਬ ਹੈ ਤੇ ਬਾਬਰ ਰੱਬੀ ਤਾਕਤ ਵਿੱਚ ਇੱਕ ਕਠਪੁੱਤਲੀ ਸੀ ਤਾਂ ਗੁਰੂ ਸਾਹਿਬ ਉਸ ਰੱਬੀ ਤਾਕਤ ਦੇ ਮਾਲਕ ਨੂੰ ਚੈਲੰਜ ਕਰਦੇ ਹਨ। ਇਹ ਇੱਕ ਨਵਾਂ ਖਿਆਲ ਸੀ, ਜਿਹੜਾ ਕਿ ਸਮੇਂ ਦੇ ਫਲਸਫ਼ੇ ਦੇ ਬਿਲਕੁਲ-ਵਿਰੁੱਧ ਸੀ। ਹਰ ਨੇਕੀ ਬਦੀ ਨੂੰ ਰੱਬ ਦੇ ਨਾਂ ਮੜ੍ਹ ਕੇ ਆਪ ਕਿਸਮਤ ਉਤੇ ਸ਼ਾਕਰ ਰਹਿ ਕੇ ਨਿਰ ਉੱਦਮ ਬਣ ਜਾਣ ਨੂੰ ਸਤਿਗੁਰੂ ਮੁਰਦੇ ਦਾ ਜੀਵਨ ਜੀਉਣਾ ਸਮਝਦੇ ਸਨ।[65]

ਗੁਰੂ ਨਾਨਕ ਨੇ ਜਿੱਥੇ ਲੋਧੀਆਂ ਦੇ ਜ਼ੁਲਮ ਨੂੰ ਕੋਸਿਆ। ਪਾਪ ਦਾ ਰਾਜ ਕਿਹਾ, ਇਥੋਂ ਤੱਕ ਕਿ ਬਾਬਰ ਨੇ ਆਪਣੀ ਗਲਤੀ ਮੰਨ ਕੇ ਜ਼ੁਲਮਾਂ ਤੋਂ ਤੋਬਾ ਕਰਨ ਦਾ ਪ੍ਰਣ ਕੀਤਾ, ਉੱਥੇ ਮਾਨਵ ਸੁਤੰਤਰਤਾ ਅਤੇ ਮਾਨਵ ਅਧਿਕਾਰਾਂ ਲਈ ਲੜਨ ਲਈ ਵੀ ਆਪ ਨੇ ਮਨੁੱਖ ਅੰਦਰ ਜਾਗ੍ਰਿਤੀ ਲਿਆਂਦੀ।

ਭਾਈ ਗੁਰਦਾਸ ਜੀ ਵੀ ਉਸ ਸਮੇਂ ਦੇ ਹਾਲਾਤ ਦਾ ਵਰਣਨ ਆਪਣੀ ਪਹਿਲੀ ਵਾਰ ਦੀ ਸਤਾਈਵੀਂ ਪੌੜੀ ਵਿਚ ਕਰਦੇ ਹਨ:-

ਸਤਿਗੁਰੂ ਨਾਨਕ ਪ੍ਰਗਟਿਆ, ਮਿਟੀ ਧੁੰਦ ਜਗ ਚਾਨਣ ਹੋਆ।
ਜਿਉਂ ਕਰਿ ਸੂਰਜ ਨਿਕਲਿਆ, ਤਾਰੇ ਛਪਿ ਅੰਧੇਰ ਪਲੋਆ।।

- - - - - - - - - - - - - - - - - - -

ਗੁਰਮੁਖਿ ਕਲਿ ਵਿਚ ਪ੍ਰਗਟ ਹੋਆ।।[66]

ਗੁਰੂ ਜੀ ਦੇ ਅਵਤਾਰ ਧਾਰਨ ਦਾ ਮਨੋਰਥ ਭਾਈ ਗੁਰਦਾਸ ਜੀ ਇਸ ਤਰ੍ਹਾਂ ਦੱਸਦੇ ਹਨ:—

ਸੁਣਿ ਪੁਕਾਰਿ ਦਾਤਾਰ ਪ੍ਰਭੂ ਗੁਰੂ ਨਾਨਕ ਜਗ ਮਾਹਿ ਪਠਾਇਆ।
ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿੱਖਾਂ ਪੀਲਾਇਆ।।

\- - - - - - - - - - - - - - - - - - - - - - -

ਚਾਰੇ ਪੈਰ ਧਰਮ ਦੇ ਚਾਰਿ ਵਰਨਿ ਇਕ ਵਰਨੁ ਕਰਾਇਆ।
ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।।

\- - - - - - - - - - - - - - - - - - - -

ਕਲਿਜੁਗ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ।
ਕਲਿ ਤਾਰਣਿ ਗੁਰੂ ਨਾਨਕ ਆਇਆ।।[67]

ਭਾਈ ਗੁਰਦਾਸ ਉਸ ਸਮੇਂ ਦੀ ਇਸ ਸਾਰੀ ਰਾਜਸੀ, ਧਾਰਮਿਕ, ਸਮਾਜਕ ਅਤੇ ਸਦਾਚਾਰਕ ਹਾਲਤ ਦਾ ਵਰਣਨ ਆਪਣੀ ਪਹਿਲੀ ਵਾਰ ਵਿਚ ਬੜੇ ਸੁਚੱਜੇ ਤਰੀਕੇ ਨਾਲ ਕਰਦੇ ਹਨ। ਭਾਈ ਗੁਰਦਾਸ ਇਸ ਸਾਰੀ ਭੈੜੀ ਦਸ਼ਾ ਦੇ ਸੁਧਾਰ ਲਈ ਹੀ ਤਾਂ ਗੁਰੂ ਨਾਨਕ ਦੇਵ ਜੀ ਦਾ ਆਗਮਨ ਮੰਨਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗਰੀਬਾਂ ਨੂੰ ਵਧੇਰੇ ਮਾਨ ਦਿੱਤਾ ਅਤੇ ਪਾਪ ਨਾਲ ਧਨ ਇਕੱਠਾ ਕਰਕੇ ਬਣੇ ਅਮੀਰਾਂ ਨੂੰ ਉਨ੍ਹਾਂ ਦੇ ਮੰਦੇ ਆਚਾਰ ਕਰਕੇ ਝਾੜਾਂ ਪਾਈਆਂ। ਇਸ ਤੱਥ ਨੂੰ ਭਾਈ ਗੁਰਦਾਸ ਜੀ ਨੇ ਵੀ ਪ੍ਰਗਟ ਕੀਤਾ ਹੈ:—

ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗ ਵਰਤਾਯਾ।।[68]

ਉਨ੍ਹਾਂ ਨੇ ਲੋਕਾਂ ਨੂੰ ਸਮਝਾਇਆ ਕਿ ਧਾਰਮਿਕ ਪੂਜਾ-ਪਾਠ, ਜਾਪ, ਪੁੰਨਦਾਨ ਆਦਿ ਕੋਈ ਕਿੰਨਾ ਹੀ ਕਰ ਲਵੇ ਜੇ ਮਨੁੱਖ ਦੇ ਜੀਵਨ ਵਿਵਹਾਰ ਵਿਚੋਂ ਸੱਚ ਤੇ ਸੁੱਚਮਤਾ ਪ੍ਰਗਟ ਨਹੀਂ ਹੁੰਦੀ, ਉਹ ਧਰਮੀ ਨਹੀਂ ਅਖਵਾ ਸਕਦਾ। ਸੱਚੇ ਅਮਲ ਤੋਂ ਬਿਨਾ ਕੋਈ ਵੀ ਨਾ ਤਾਂ ਪਰਮਾਤਮਾ ਨੂੰ ਅਨੁਭਵ ਕਰ ਸਕਦਾ ਹੈ, ਨਾ ਹੀ ਆਤਮ ਸਿਧੀ ਕਰ ਸਕਦਾ ਹੈ ਅਤੇ ਨਾ ਹੀ ਇਸ ਸੰਸਾਰ ਨੂੰ ਤਰ ਸਕਦਾ ਹੈ।[69]

ਇਹੋ ਹੀ ਗੁਰੂ ਨਾਨਕ ਦੁਆਰਾ ਗੁਰਮੁਖਾਂ ਲਈ ਚਲਾਇਆ ਗਾਡੀ ਰਾਹ ਸੀ। ਇਸੇ ਰਾਹ ਤੇ ਚੱਲ ਕੇ ਜੀਵਨ ਨੂੰ ਸਫ਼ਲ ਕੀਤਾ ਜਾ ਸਕਦਾ ਹੈ। ਇਸ ਧਰਮ ਜਾਂ ਗਾਡੀ ਰਾਹ ਦਾ ਅਧਿਕਾਰ ਕਿਸੇ ਇਕ ਨੂੰ ਨਾ ਹੋ ਕੇ ਸਮੁੱਚੀ ਲੋਕਾਈ ਨੂੰ ਹੈ। ਅਜਿਹੇ ਧਰਮ ਨੂੰ ਅਪਨਾਉਣ ਵਿਚ ਕਿਸੇ ਨੂੰ ਕੋਈ ਸੰਕੋਚ, ਕੋਈ ਝਿਜਕ ਜਾਂ ਰੁਕਾਵਟ ਨਹੀਂ ਸੀ। ਡਾ. ਗੰਡਾ ਸਿੰਘ ਲਿਖਦੇ ਹਨ, " ਕਿ ਗੁਰੂ ਅਤੇ ਉਸਦੇ ਪੈਰੋਕਾਰਾਂ ਦੁਆਰਾ ਚਲਾਏ ਧਰਮ ਦਾ ਅਧਿਕਾਰ ਕਿਸੇ ਇੱਕ ਵਿਸ਼ੇਸ਼ ਜਾਤੀ, ਵਿਦਵਾਨ ਅਤੇ ਫਿਲਾਸਫਰ ਨੂੰ ਹੀ ਨਹੀਂ ਸੀ, ਸਗੋਂ ਇਹ ਤਾਂ ਸਮੁੱਚੇ ਤੌਰ ਤੇ ਜਨ ਸਾਧਾਰਣ ਦੀ ਸਾਂਝੀ ਸੰਪਤੀ ਸੀ। ਇਸ ਦਾ ਪ੍ਰਯੋਗ ਸੱਭ ਲਈ ਸੀ। ਜਨ ਸਾਧਾਰਣ ਦੇ ਰੋਜ਼ਾਨਾ ਜੀਵਨ ਵਿਚ ਸ਼ਾਂਤੀ ਅਤੇ ਪ੍ਰੇਰਨਾ ਪ੍ਰਾਪਤ ਕਰਨ ਦਾ ਇਕ ਸਾਧਨ ਸੀ।[70] ਆਪਣੇ ਇਸੇ ਮਨੋਰਥ ਦੀ ਪੂਰਤੀ ਅਤੇ ਚਲਾਏ ਧਰਮ ਦੇ ਪ੍ਰਚਾਰ ਅਤੇ ਅਸੂਲਾਂ ਨੂੰ ਅਮਲੀ ਜਾਮਾ ਪਹਿਨਾਉਣ ਲਈ ਗੁਰੂ ਜੀ ਨੇ ਆਪਣੀ ਉਮਰ ਦੇ ਆਖਰੀ ਦਿਨ ਕਰਤਾਰਪੁਰ ਵਿਖੇ ਖੇਤੀ ਕਰਦਿਆਂ ਬਿਤਾਏ। ਪ੍ਰੋ. ਸ਼ੇਰ ਸਿੰਘ ਗਿਆਨੀ ਲਿਖਦੇ ਹਨ ਕਿ ਆਪਣੀ ਆਯੂ ਦੇ ਪਿਛਲੇ ਕਈ ਸਾਲ ਉਨ੍ਹਾਂ ਕਰਤਾਰਪੁਰ ਜਿਲ੍ਹਾ ਗੁਰਦਾਸ ਪੁਰ ਵਿਚ, ਰਾਵੀ ਦੇ ਕੰਢੇ ਆਪਣੇ ਨਵੇਂ ਵਸਾਏ ਨਗਰ ਵਿਚ ਗੁਜ਼ਾਰੇ। ਉਥੇ ਸ਼ਾਮ ਨੂੰ ਹਰ ਰੋਜ਼ ਦੀਵਾਨ ਸਜਦਾ ਸੀ ਤੇ ਸੋਦਰੁ, ਰਹਿਰਾਸ ਦੇ ਪਹਿਲਾਂ ਜਾਂ ਪਿਛੋਂ ਸਿੱਖਾਂ ਨਾਲ ਸਤਿਗੁਰੂ ਪ੍ਰਸ਼ਨ-ਉੱਤਰ ਕੀਤਾ ਕਰਦੇ ਸਨ ਤੇ ਜਗਿਆਸੂਆਂ ਦੇ ਸ਼ੰਕੇ ਨਵਿਰਤ ਕਰਦੇ ਸਨ।[71]

ਮੈਕਾਲਿਫ਼ ਸਾਹਿਬ ਲਿਖਦੇ ਹਨ ਕਿ ਸਤਿਗੁਰੂ ਹਮੇਸ਼ਾ ਧਾਰਮਿਕ ਵਿਸ਼ਿਆਂ ਉੱਤੇ ਸਿੱਖਾਂ ਨਾਲ ਵਿਚਾਰ ਕੀਤਾ ਕਰਦੇ ਸਨ।[72] ਇਸ ਗੱਲ ਦੀ ਪ੍ਰੋੜ੍ਹਤਾ ਭਾਈ ਗੁਰਦਾਸ ਜੀ ਵੀ ਕਰਦੇ ਹਨ:--

ਬਾਬਾ ਆਇਆ ਕਰਤਾਰਪੁਰ, ਭੇਖ ਉਦਾਸੀ ਸਗਲ ਉਤਾਰਾ।

- - - - - - - - - - - - - - - - - - - - -

ਬਾਣੀ ਮੁਖਹੁ ਉਚਾਰੀਐ, ਹੋਇ ਰੁਸ਼ਨਾਈ ਮਿਟੈ ਅੰਧਾਰਾ।
ਗਿਆਨ ਗੋਸ਼ਟ ਚਰਚਾ ਸਦਾ ਅਨਹਦ ਸ਼ਬਦ ਉਠੇ ਧੁਨਕਾਰਾ।।[73]

ਭਾਈ ਗੁਰਦਾਸ ਜੀ ਤਾਂ ਲਿਖਦੇ ਹਨ ਕਿ ਗੁਰੂ ਨਾਨਕ ਨੇ ਵੱਖ ਵੱਖ ਮਾਰਗਾਂ ਨੂੰ ਇਕੱਠਿਆਂ ਕਰਕੇ ਗੁਰਮੁਖਾਂ ਲਈ ਇਕ ਸੋਖਾ ਰਾਹ ਚਲਾਇਆ:-

ਬਾਰਹ ਪੰਥ ਇਕੱਤ੍ਰ ਕਰ, ਗੁਰਮੁਖ ਗਾਡੀ ਰਾਹ ਚਲਾਇਆ।।[74]

<u>ਗੁਰੂ ਅੰਗਦ ਦੇਵ ਜੀ ਦਾ ਸਮਾਂ</u> (1504 ਈ.- 1552 ਈ.)

ਗੁਰੂ ਨਾਨਕ ਦੇਵ ਜੀ ਨੇ ਸਮੇਂ ਦੀ ਹਕੂਮਤ ਨਾਲ ਭਾਵੇਂ ਹਥਿਆਰ ਬੰਦ ਟੱਕਰ ਨਹੀਂ ਲਈ, ਪਰ ਉਨ੍ਹਾਂ ਨੇ ਆਪਣੇ ਵਿਚਾਰਾਂ ਰਾਹੀਂ ਪੰਜਾਬੀਆਂ ਦੇ ਮਨਾਂ ਵਿਚ ਮੁਗਲ ਸਾਮਰਾਜ ਦਾ ਰੋਹਬ, ਡਰ ਅਤੇ ਭੈਅ ਦੂਰ ਕਰ ਦਿੱਤਾ ਸੀ। ਉਨ੍ਹਾਂ ਦੇ ਅੰਦਰੋਂ ਹੀਣਤਾ ਤੇ ਦਾਸ ਭਾਵਨਾ ਦਾ ਅਹਿਸਾਸ ਕੱਢਕੇ ਧੱਕੇਸ਼ਾਹੀ ਤੇ ਅਨਿਆਂ ਦੇ ਵਿਰੁੱਧ ਲੜਨ ਲਈ ਜੋਸ਼ ਪੈਦਾ ਕਰ ਦਿੱਤਾ ਸੀ। ਇਸ ਤਰ੍ਹਾਂ ਉਨ੍ਹਾਂ ਨੇ ਇੱਕ ਨਵੀਂ ਵਿਚਾਰਧਾਰਾ ਨੂੰ ਸੁਰਜੀਤ ਕਰਕੇ ਲੋਕਾਂ ਲਈ ਮਾਰਗ ਦਰਸ਼ਨ ਕੀਤਾ। ਪਰ ਲੋਕਾਂ ਦੀ ਮਨੋਬਿਰਤੀ ਨੂੰ ਬਦਲਣ ਲਈ ਕਾਫ਼ੀ ਸਮੇਂ ਦੀ ਜ਼ਰੂਰਤ ਸੀ। ਇਹ ਕਾਰਜ ਇਕੱਲੇ ਗੁਰੂ ਨਾਨਕ ਦੀ ਉਮਰ ਵਿਚ ਪੂਰਾ ਨਹੀਂ ਸੀ ਹੋ ਸਕਦਾ। ਮੁਗ਼ਲ ਸਾਮਰਾਜ ਦਾ ਡਰ ਅਤੇ ਦਬਦਬਾ ਅਜੇ ਲੋਕਾਂ ਦੇ ਮਨਾਂ ਵਿਚੋਂ ਪੂਰੀ ਤਰ੍ਹਾਂ ਖਤਮ ਨਹੀਂ ਸੀ ਹੋਇਆ। ਸੋ ਇਸ ਉਦੇਸ਼ ਦੀ ਪੂਰਤੀ ਲਈ ਗੁਰੂ ਨਾਨਕ ਦੇਵ ਜੀ ਨੇ ਆਪਣੇ ਜਿਉਂਦੇ ਜੀਅ ਇਕ ਕਰੜੇ ਇਮਤਿਹਾਨ ਪਿਛੋਂ ਆਪਣਾ ਇਕ ਯੋਗ ਜਾਨਸ਼ੀਨ ਨਿਯੁਕਤ ਕੀਤਾ ਤੇ ਉਸ ਵਿਚ ਆਪਣੀ ਜੋਤ ਧਰ ਦਿੱਤੀ ਜਿਸ ਨੇ ਉਨ੍ਹਾਂ ਦੇ ਕੰਮ ਨੂੰ ਅੱਗੇ ਤੋਰਿਆ ਤੇ ਅਗਵਾਈ ਕੀਤੀ। ਭਾਈ ਗੁਰਦਾਸ ਜੀ ਇਸ ਸੰਬੰਧ ਵਿਚ ਲਿਖਦੇ ਹਨ ਕਿ ਗੁਰੂ ਅੰਗਦ ਦੇਵ ਜੀ ਨੂੰ ਗੱਦੀ ਦੇਣੀ ਇਕ ਦੀਵੇ ਤੋਂ ਦੂਜੇ ਦੀਵੇ ਨੂੰ ਬਾਲਣਾ ਹੈ। ਹੀਰੇ ਨੂੰ ਹੀਰੇ ਨੇ ਬੀਂਧਿਆ ਹੈ:-

ਗੁਰੂ ਅੰਗਦ ਗੁਰੂ ਅੰਗ ਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।  
ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉਂ ਦੀਵਾ ਬਲਿਆ।।  
ਹੀਰੈ ਹੀਰਾ ਬੇਧਿਆ, ਛਲੁ ਕਰਿ ਅਛਲੀ ਅਛਲੁ ਛਲਿਆ।।  
ਕੋਇ ਬੁਝਿ ਨ ਹੰਘਈ ਪਾਣੀ ਅੰਦਰਿ ਪਾਣੀ ਰਲਿਆ।।[75]

ਗੁਰੂ ਅੰਗਦ ਦੇਵ ਜੀ ਦੇ ਸਮੇਂ ਵੀ ਪੰਜਾਬ ਦੇ ਹਾਲਾਤ ਤਸੱਲੀ ਬਖ਼ਸ਼ ਨਹੀਂ ਸਨ। ਗੁਰੂ ਜੀ ਨੇ ਇਬਰਾਹੀਮ ਖਾਂ ਲੋਧੀ ਦਾ ਰਾਜ ਵੀ ਵੇਖਿਆ ਅਤੇ ਬਾਬਰ ਦੇ ਹਮਲੇ ਵੀ ਵੇਖੇ। ਬਾਬਰ ਦੁਆਰਾ 1521 ਈ. ਵਿਚ ਕੀਤਾ ਸੈਦਪੁਰ ਦਾ ਕਤਲੇਆਮ ਅਤੇ 1526 ਈ. ਵਿਚ ਕੀਤੇ ਹਮਲੇ ਵੇਲੇ ਗੁਰੂ ਅੰਗਦ ਦੇਵ ਜੀ ਜੋ ਉਸ ਵੇਲੇ ਭਾਈ ਲਹਿਣਾ ਸਨ, ਜਵਾਨੀ ਵਿਚ ਸਨ। ਪਰ ਜਦੋਂ ਗੁਰੂ ਜੀ ਨੇ ਗੱਦੀ ਸੰਭਾਲੀ ਉਸ ਸਮੇਂ ਭਾਰਤ ਉੱਤੇ ਹਮਾਯੂੰ ਦਾ ਰਾਜ ਸੀ। ਸਿੱਖ ਪਰੰਪਰਾ ਅਨੁਸਾਰ ਮੁਗਲ ਸਮਰਾਟ ਹਮਾਯੂੰ ਦੀ 1540 ਈ. ਵਿਚ ਗੁਰੂ ਅੰਗਦ ਦੇਵ ਜੀ ਨਾਲ ਭੇਂਟ ਹੋਈ। 1540 ਈ. ਵਿਚ ਸ਼ੇਰ ਸ਼ਾਹ ਸੂਰੀ ਨੇ ਹਮਾਯੂੰ ਨੂੰ ਕਨੌਜ ਦੇ ਸਥਾਨ ਤੇ ਹਰਾਇਆ ਤਾਂ ਉਹ ਦੌੜ ਕੇ ਪੰਜਾਬ ਵਲ ਚਲਿਆ ਗਿਆ। ਕਿਉਂਕਿ ਉਸ ਨੂੰ ਗੁਰੂ ਨਾਨਕ ਦੇਵ ਜੀ ਦੀ ਭਵਿੱਖ ਬਾਣੀ ਯਾਦ ਆ ਗਈ ਸੀ। ਜਿਸ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਮੁਗਲ ਸੱਤ ਪੀੜ੍ਹੀਆਂ ਤੱਕ ਭਾਰਤ ਤੇ ਰਾਜ ਕਰਨਗੇ। ਗੁਰੂ ਅੰਗਦ ਦੇਵ ਜੀ ਸਮਾਧੀ ਵਿਚ ਲੀਨ ਹੋਣ ਕਰਕੇ ਉਨ੍ਹਾਂ ਹਮਾਯੂੰ ਵਲ ਕੋਈ ਧਿਆਨ ਨਾ ਦਿੱਤਾ। ਹਮਾਯੂੰ ਨੇ ਗੁੱਸੇ ਵਿਚ ਆ ਕੇ ਤਲਵਾਰ ਕੱਢ ਲਈ। ਗੁਰੂ ਸਾਹਿਬ ਦੀ ਅੱਖ ਖੁਲ੍ਹੀ, ਹਮਾਯੂੰ ਦੀ ਨੰਗੀ ਤਲਵਾਰ ਵੇਖਕੇ ਉਨ੍ਹਾਂ ਨੇ ਕਿਹਾ ਕਿ ਇਹ ਤਲਵਾਰ ਸ਼ੇਰ ਸ਼ਾਹ ਦੇ ਹਮਲੇ ਵੇਲੇ ਕਿੱਥੇ ਸੀ। ਤਾਂ ਹਮਾਯੂੰ ਬਹੁਤ ਸ਼ਰਮਿੰਦਾ ਹੋਇਆ। ਕਿਰਪਾਲ ਸਿੰਘ ਨਾਰੰਗ ਅਨੁਸਾਰ ਕਿਹਾ ਜਾਂਦਾ ਹੈ ਕਿ ਹਮਾਯੂੰ ਬਾਦਸ਼ਾਹ ਆਪਣਾ ਤਖਤ ਮੁੜ ਪ੍ਰਾਪਤ ਕਰਨ ਲਈ ਅਸ਼ੀਰਵਾਦ ਲੈਣ ਵਾਸਤੇ ਗੁਰੂ ਅੰਗਦ ਦੀ ਸੇਵਾ ਵਿਚ ਹਾਜ਼ਰ ਹੋਇਆ ਸੀ।[76] ਵ.ਇ ਕੇਰਨੇਵ ਵੀ ਇਸ ਗੱਲ ਦੀ ਹਾਮੀ ਭਰਦੇ ਹਨ।[77] ਸੰਤੋਖ ਸਿੰਘ ਆਪਣੀ ਪੁਸਤਕ ਸਾਡਾ ਇਤਿਹਾਸ ਵਿਚ 'ਤਵਾਰੀਖ ਗੁਰੂ ਖਾਲਸਾ' ਦਾ ਜ਼ਿਕਰ ਕਰਦਿਆਂ ਇਸ ਘਟਨਾ ਬਾਰੇ ਲਿਖਦੇ ਹਨ ਕਿ ਜਦ ਹਮਾਯੂੰ ਖਡੂਰ ਪੁੱਜਾ ਤਾਂ ਗੁਰੂ ਜੀ ਸਮਾਧੀ ਵਿਚ ਜੁੜੇ ਹੋਏ ਸਨ। ਪਰ ਮਹਿਮਾ ਪ੍ਰਕਾਸ਼ ਅਤੇ ਹੋਰ ਇਤਿਹਾਸਕਾਰਾਂ ਅਨੁਸਾਰ ਗੁਰੂ ਜੀ 'ਮੱਲ ਅਖਾੜਾ' ਵਿਚ ਬੱਚਿਆਂ ਦੀਆਂ ਕੁਸ਼ਤੀਆਂ ਵੇਖ ਰਹੇ ਸਨ। 'ਲੜਕਿਓਂ ਮੇਂ ਪਰਚੇ ਰਹੇ'। ਹਮਾਯੂੰ ਨੇ ਆਪਣਾ ਨਿਰਾਦਰ ਹੁੰਦਾ ਵੇਖ ਕੇ ਗੁੱਸੇ ਵਿਚ ਆ ਕੇ ਤਲਵਾਰ ਕੱਢੀ ਤਾਂ ਗੁਰੂ ਜੀ ਨੇ ਮੁਸਕਰਾਂਦੇ ਫੁਰਮਾਇਆ, ਚੱਲਣ ਵੇਲੇ ਤਾਂ ਚੱਲੀ ਨਹੀਂ, ਰਹਿਣ ਦੇ ਇਸ ਨੂੰ ਮਿਆਨ ਵਿਚ ਹੀ। ਫਕੀਰਾਂ ਤੇ ਉੱਠਣਾ ਇਸ ਦਾ ਧਰਮ ਨਹੀਂ। ਹਮਾਯੂੰ ਸ਼ਰਮਿੰਦਾ ਹੋਇਆ ਅਤੇ ਨਿਆਜ਼ ਹਾਸਲ ਕਰਕੇ ਚਲਾ ਗਿਆ।[78]

ਜੀ.ਐਸ. ਛਾਬੜਾ ਵੀ ਇਸ ਘਟਨਾ ਦੀ ਗਵਾਹੀ ਭਰਦੇ ਹਨ।[79] ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਦਾ ਸਮਾਂ ਵੀ ਉਥਲ-ਪੁਥਲ ਦਾ ਸਮਾਂ ਸੀ। ਉਨ੍ਹਾਂ ਨੂੰ ਹਾਕਮਾਂ ਦੇ ਵਿਰੋਧ ਦੇ ਨਾਲ-2 ਧਾਰਮਿਕ ਪਖੰਡੀਆਂ ਦੇ ਵਿਰੋਧ ਦਾ ਵੀ ਸਾਹਮਣਾ ਕਰਨਾ ਪਿਆ ਪਰ ਫਿਰ ਵੀ ਉਹ ਗੁਰੂ ਨਾਨਕ ਦੇਵ ਜੀ ਦੁਆਰਾ ਸ਼ੁਰੂ ਕੀਤੇ ਕਾਰਜ ਕਰਮ ਨੂੰ ਅੱਗੇ ਤੋਰਨ ਵਿਚ ਜੁਟੇ ਰਹੇ। ਉਨ੍ਹਾਂ ਨੇ ਸਿੱਖ ਧਰਮ ਨੂੰ ਇੱਕ ਵੱਖਰੀ ਸੰਪਰਦਾ ਦੇ ਰੂਪ ਵਿਚ ਜਥੇਬੰਦ ਕਰਨਾ ਸ਼ੁਰੂ ਕੀਤਾ। ਕਿਉਂਕਿ ਅਜਿਹਾ ਨਾ ਕਰਨ ਦੀ ਸੂਰਤ ਵਿਚ ਸਿੱਖ ਧਰਮ ਦੇ ਖੇਰੂੰ-ਖੇਰੂੰ ਹੋ ਜਾਣ ਅਤੇ ਖ਼ਤਮ ਹੋ ਜਾਣ ਦਾ ਖ਼ਤਰਾ ਸੀ।

<u>ਗੁਰੂ ਅਮਰਦਾਸ ਜੀ ਦਾ ਸਮਾਂ(1479 ਈ.- 1574 ਈ.)</u>

ਗੁਰੂ ਅਮਰਦਾਸ ਜੀ ਮੁਗਲ ਸਮਰਾਟ ਅਕਬਰ ਦੇ ਸਮਕਾਲੀ ਸਨ। ਉਨ੍ਹਾਂ ਦਾ ਜਨਮ 1479 ਈ. ਵਿਚ ਅੰਮ੍ਰਿਤਸਰ ਜ਼ਿਲ੍ਹੇ ਵਿਚ ਬਾਸਰਕੇ ਨਾਂ ਦੇ ਸਥਾਨ ਤੇ ਹੋਇਆ। ਮੁਗਲ ਸਮਰਾਟ ਅਕਬਰ ਦੇ ਗੁਰੂ ਜੀ ਨਾਲ ਬੜੇ ਸੁਖਾਵੇਂ ਸੰਬੰਧ ਰਹੇ ਸਨ। ਇਸ ਤਰ੍ਹਾਂ ਇਹ ਸਮਾਂ ਸ਼ੁੱਧ ਸ਼ਾਂਤੀ ਦਾ ਸਮਾਂ ਸੀ। ਪਰ ਜਨਤਾ ਅਜੇ ਵੀ ਵਹਿਮਾਂ ਭਰਮਾਂ ਤੇ ਫ਼ਜ਼ੂਲ ਦੇ ਰੀਤੀ ਰਿਵਾਜਾਂ ਵਿਚ ਲੀਨ ਸੀ। ਅਕਬਰ ਗੁਰੂ ਜੀ ਤੋਂ ਕਾਫ਼ੀ ਪ੍ਰਭਾਵਿਤ ਸੀ। ਉਹ ਮੇਵਾੜ ਜਿੱਤ ਕੇ ਵਾਪਿਸ ਮੁੜਦਿਆਂ ਗੋਇੰਦਵਾਲ ਗਿਆ, ਉਥੇ ਉਸ ਨੇ ਲੰਗਰ ਵਿਚ ਪ੍ਰਸ਼ਾਦ ਛੱਕਣ ਤੋਂ ਬਾਅਦ ਗੁਰੂ ਜੀ ਦੇ ਦਰਸ਼ਨ ਕੀਤੇ। ਲੰਗਰ ਦਾ ਖਰਚਾ ਚਲਾਉਣ ਲਈ 12 ਪਿੰਡ ਦਿੱਤੇ। ਪਰ ਗੁਰੂ ਸਾਹਿਬ ਨੇ ਲੈਣ ਤੋਂ ਇਨਕਾਰ ਕਰ ਦਿੱਤਾ। ਉਸ ਤੋਂ ਬਾਅਦ ਅਕਬਰ ਨੇ ਉਹ ਪਿੰਡ ਬੀਬੀ ਭਾਨੀ ਨੂੰ ਦੇ ਦਿੱਤੇ। ਖੁਸ਼ਵੰਤ ਸਿੰਘ ਵੀ ਇਸ ਗੱਲ ਦੀ ਪੁਸ਼ਟੀ ਕਰਦੇ ਹੋਏ ਲਿਖਦੇ ਹਨ, ਕਿ ਗੋਇੰਦਵਾਲ ਵਿਖੇ ਗੁਰੂ ਜੀ ਦੇ ਸ਼ਰਧਾਲੂਆਂ ਦੀ ਗਿਣਤੀ ਵਧਦੀ ਗਈ। ਸ਼ਰਧਾਲੂਆਂ ਵਿਚ ਮਹਾਰਾਜਾ ਅਕਬਰ ਵੀ ਸੀ। ਗੋਇੰਦਵਾਲ ਵਿਖੇ ਗੁਰੂ ਜੀ ਦੇ ਰਹਿਣ ਸਹਿਣ ਦੇ ਢੰਗ ਤੋਂ ਇੰਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਗੁਰੂ ਜੀ ਨੂੰ ਬੀਬੀ ਭਾਨੀ ਦੇ ਵਿਆਹ ਤੇ ਤੁਹਫੇ ਵਜੋਂ ਕਈ ਪਿੰਡਾਂ ਦਾ ਮਾਲੀਆ ਨਾਂ ਲਾ ਦਿੱਤਾ।[80]

ਸਰਦੂਲ ਸਿੰਘ ਦੇ ਕਥਨ ਅਨੁਸਾਰ, " ਪਾਦਸ਼ਾਹ ਅਕਬਰ ਸ੍ਰੀ ਗੁਰੂ ਅਮਰਦਾਸ ਜੀ ਦਾ ਸ਼ਰਧਾਲੂ ਸਿੱਖ ਸੀ। ਭਾਈ ਸਾਹਿਬ ਨਾਲ ਉਸ ਦਾ ਬੜਾ ਪਿਆਰ

ਸੀ। ਆਪ ਦੀ ਕਥਨੀ ਜਾਂ ਰਚਨਾ ਉਸ ਲਈ ਇਕ ਮੁਅੱਜਜ਼ਾ ਸੀ। ਉਹ ਕਈ ਦਿਨਾਂ ਲਈ ਉਨ੍ਹਾਂ ਨੂੰ ਆਪਣੇ ਦਰਬਾਰ ਦਿੱਲੀ ਜਾਂ ਆਗਰੇ ਵਿਚ ਸਤਿਗੁਰ ਜੀ ਕੋਲੋਂ ਮੰਗਵਾ ਲਿਆ ਕਰਦਾ ਸੀ। ਬਾਦਸ਼ਾਹ ਉੱਤੇ ਭਾਈ ਗੁਰਦਾਸ ਜੀ ਤੇ ਸਤਿਗੁਰ ਜੀ ਦਾ ਬੜਾ ਪ੍ਰਭਾਵ ਸੀ। ਅਕਬਰ ਵਿਦਵਾਨਾਂ ਦਾ ਕਦਰਦਾਨ ਸੀ। ਵਿਦਵਾਨਾਂ ਦੇ ਮੇਲ-ਮਿਲਾਪ ਵਿਚ ਦਿਲਚਸਪੀ ਰੱਖਦਾ ਸੀ।[81]

ਕਨਿੰਘਮ ਦੇ ਸ਼ਬਦਾਂ ਵਿਚ ਸ਼ਹਿਨਸ਼ਾਹ ਅਕਬਰ ਆਪ ਦੀ ਗੱਲ ਬੜੇ ਧਿਆਨ ਨਾਲ ਸੁਣਦਾ ਸੀ।[82] ਜੀ.ਐਸ. ਛਾਬੜਾ ਲਿਖਦੇ ਹਨ ਕਿ ਅਕਬਰ ਨੇ ਧਾਰਮਿਕ ਸਹਿਨਸ਼ੀਲਤਾ ਦੀ ਨੀਤੀ ਅਪਣਾਈ ਅਤੇ ਉਸਨੇ ਜਿੰਨਾ ਸਮਾਂ ਭਾਰਤ ਤੇ ਰਾਜ ਕੀਤਾ ਉਨ੍ਹਾਂ ਚਿਰ ਮੁਗਲਾਂ ਦੇ ਗੁਰੂ ਘਰ ਨਾਲ ਬੜੇ ਸੁਹਿਰਦਤਾ ਅਤੇ ਮਿੱਤਰਤਾ ਭਰੇ ਸੰਬੰਧ ਰਹੇ। ਅਕਬਰ ਦੀ ਚਿਤੌੜ ਚੜ੍ਹਾਈ ਸਮੇਂ ਗੁਰੂ ਅਮਰਦਾਸ ਨੇ ਉਸ ਦੀ ਜਿੱਤ ਲਈ ਪ੍ਰਾਰਥਨਾ ਕੀਤੀ ਸੀ ਅਤੇ ਅਕਬਰ ਨੂੰ ਸਫ਼ਲਤਾ ਵੀ ਪ੍ਰਾਪਤ ਹੋਈ ਸੀ। ਆਪਣੀ ਲਾਹੌਰ ਯਾਤਰਾ ਸਮੇਂ ਅਕਬਰ ਗੁਰੂ ਜੀ ਦੇ ਦਰਸ਼ਨਾਂ ਲਈ ਗੋਇੰਦਵਾਲ ਵੀ ਆਇਆ ਅਤੇ ਗੁਰੂ ਜੀ ਦੇ ਦਰਸ਼ਨ ਕਰਨ ਅਤੇ ਗੱਲਬਾਤ ਕਰਨ ਤੋਂ ਪਹਿਲਾਂ ਉਸਨੇ ਲੰਗਰ ਵਿਚ ਪ੍ਰਸ਼ਾਦਾ ਵੀ ਛਕਿਆ। ਗੁਰੂ ਜੀ ਦੇ ਲੰਗਰ ਪ੍ਰਬੰਧ ਤੋਂ ਖੁਸ਼ ਹੋ ਕੇ ਅਕਬਰ ਨੇ ਕੁਝ ਪਿੰਡ ਸਹਾਇਤਾ ਵਜੋਂ ਗੁਰੂ ਜੀ ਨੂੰ ਦੇਣੇ ਚਾਹੇ ਪਰ ਗੁਰੂ ਜੀ ਦੇ ਨਾਂਹ ਕਰਨ ਤੇ ਅਕਬਰ ਬਾਦਸ਼ਾਹ ਨੇ ਉਹ ਪਿੰਡ ਬੀਬੀ ਭਾਨੀ ਨੂੰ ਤੋਹਫ਼ੇ ਵਜੋਂ ਦੇ ਦਿੱਤੇ।[83] ਗੋਕਲ ਚੰਦ ਨਾਰੰਗ ਵੀ ਗੁਰੂ ਅਮਰਦਾਸ ਅਤੇ ਅਕਬਰ ਦੇ ਮਿੱਤਰਤਾ ਭਰੇ ਸੰਬੰਧਾਂ ਦਾ ਜ਼ਿਕਰ ਕਰਦੇ ਲਿਖਦੇ ਹਨ ਕਿ ਅਕਬਰ ਨੇ ਇਕ ਭਰੋਸੇਯੋਗ ਅਧਿਕਾਰੀ ਸਰਹਿੰਦ ਦੇ ਭਗਵਾਨ ਦਾਸ ਖੱਤਰੀ ਨੂੰ ਗੁਰੂ ਸਾਹਿਬ ਕੋਲ ਇਹ ਪ੍ਰਾਰਥਨਾ ਕਰਨ ਲਈ ਭੇਜਿਆ ਕਿ ਉਹ ਅਕਬਰ ਦੇ ਹੱਕ ਵਿਚ ਦੁਆ ਕਰਨ। ਉਨ੍ਹਾਂ ਦਿਨਾਂ ਵਿਚ ਗੁਰੂ ਸਾਹਿਬ ਬਾਉਲੀ ਦੀ ਉਸਾਰੀ ਵਿਚ ਰੁੱਝੇ ਹੋਏ ਸਨ ਅਤੇ ਦੱਸਿਆ ਜਾਂਦਾ ਹੈ ਕਿ ਗੁਰੂ ਸਾਹਿਬ ਨੇ ਕਿਹਾ ਕਿ ਜਿਉਂ ਹੀ ਬਾਉਲੀ ਦਾ ਚੱਕ ਆਪਣੀ ਥਾਂ ਤੇ ਟਿਕੇਗਾ। ਚਿਤੌੜ ਦਾ ਕਿਲਾ ਫ਼ਤਹਿ ਹੋ ਜਾਏਗਾ।[84]

ਅਕਬਰ ਦੇ ਸਮੇਂ ਅਕਬਰ ਦੀ ਧਾਰਮਿਕ ਸਹਿਨਸ਼ੀਲਤਾ ਤੇ ਆਜ਼ਾਦੀ ਦੀ ਨੀਤੀ ਕਾਰਨ ਮੁਸਲਮਾਨੀ ਕੱਟੜਤਾ ਸਿਖ ਲਹਿਰ ਨੂੰ ਇੰਨੀ ਛੇਤੀ ਕੋਈ ਨੁਕਸਾਨ ਨਾ

ਪਹੁੰਚਾ ਸਕੀ। ਸ਼ਹਿਨਸ਼ਾਹ ਅਕਬਰ ਨੇ ਮੁੱਲਾਂ ਅਤੇ ਕਾਜ਼ੀਆਂ ਦੀਆਂ ਸ਼ਿਕਾਇਤਾਂ ਵੱਲ ਕੋਈ ਧਿਆਨ ਨਾ ਦਿੱਤਾ। ਕਿਉਂਕਿ ਉਸ ਦਾ ਉਨ੍ਹਾਂ ਪ੍ਰਤੀ ਵਿਸ਼ਵਾਸ਼ ਬੁਰੀ ਤਰ੍ਹਾਂ ਟੁੱਟ ਚੁੱਕਾ ਸੀ। ਸਗੋਂ ਉਹ ਕੁੱਝ ਸਿੱਖ ਗੁਰੂਆਂ ਨੂੰ ਮਿਲਿਆ ਅਤੇ ਆਰਥਿਕ ਮੱਦਦ ਦੇ ਕੇ ਆਪਣੀ ਸ਼ਰਧਾ ਭਾਵਨਾ ਪ੍ਰਗਟ ਕੀਤੀ। ਮੌਜੂਦਾ ਅੰਮ੍ਰਿਤਸਰ ਵਾਲੀ ਥਾਂ ਗੁਰੂ ਅਮਰਦਾਸ ਨੂੰ ਉਨ੍ਹਾਂ ਦੀ ਲੜਕੀ ਦੇ ਵਿਆਹ ਤੇ ਜਦੋਂ ਅਕਬਰ ਗੁਰੂ ਜੀ ਨੂੰ ਗੋਇੰਦਵਾਲ ਵਿਖੇ ਮਿਲਿਆ ਸੀ, ਭੇਟ ਕੀਤੀ ਗਈ ਸੀ।[35] ਅਕਬਰ ਦੇ ਆਪ ਗੋਇੰਦਵਾਲ ਆਉਣ ਅਤੇ ਗੁਰੂ ਸਾਹਿਬਾਨ ਨਾਲ ਭੇਂਟ ਕਰਨ ਦੇ ਨਤੀਜੇ ਵਜੋਂ ਗੁਰੂ ਜੀ ਦੇ ਮਾਣ ਵਿਚ ਬਹੁਤ ਵਾਧਾ ਹੋਇਆ । ਜਨ ਸਾਧਾਰਣ ਉੱਤੇ ਇਸ ਦਾ ਬਹੁਤ ਚੰਗਾ ਪ੍ਰਭਾਵ ਪਿਆ। ਸਿੱਖ ਧਰਮ ਦੇ ਪ੍ਰਚਾਰ ਵਿਚ ਵਾਧਾ ਹੋਇਆ ਅਤੇ ਇਸਦੇ ਅਨੁਯਾਈਆਂ ਦੀ ਗਿਣਤੀ ਵੀ ਵਧ ਗਈ।

ਗੁਰੂ ਜੀ ਨੂੰ ਆਪਣੇ ਸਮੇਂ ਦੇ ਸ਼ਾਸ਼ਕਾਂ ਦੇ ਵਿਰੋਧ ਦਾ ਤਾਂ ਭਾਵੇਂ ਸਾਹਮਣਾ ਨਹੀਂ ਕਰਨਾ ਪਿਆ ਪਰ ਗੱਦੀ ਦੇ ਚਾਹਵਾਨਾਂ ਅਤੇ ਹੋਰ ਈਰਖਾਲੂਆਂ ਦੇ ਵਿਰੋਧ ਦਾ ਜ਼ਰੂਰ ਸਾਹਮਣਾ ਕਰਨਾ ਪਿਆ। ਜਿਵੇਂ ਕਿ ਸ਼੍ਰੀ ਗੁਰੂ ਅੰਗਦ ਦੇਵ ਜੀ ਦੇ ਪੁੱਤਰ ਦਾਤੂ ਤੇ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਪੁੱਤਰ ਸ੍ਰੀ ਚੰਦ ਨੇ ਗੁਰਗੱਦੀ ਲਈ ਝਗੜਾ ਸ਼ੁਰੂ ਕਰ ਦਿੱਤਾ। ਪਰ ਗੁਰੂ ਜੀ ਨੇ ਬੜੇ ਠਰੰਮੇ ਤੇ ਸ਼ਹਿਨਸ਼ੀਲਤਾ ਨਾਲ ਇਸ ਦਾ ਵਿਰੋਧ ਦਾ ਸਾਹਮਣਾ ਕੀਤਾ। ਇਸ ਤੋਂ ਬਿਨਾ ਗੁਰੂ ਜੀ ਨੂੰ ਗੋਇੰਦਵਾਲ ਦੇ ਮੁਸਲਮਾਨਾਂ ਅਤੇ ਹਿੰਦੂਆਂ ਦੇ ਵਿਰੋਧ ਦਾ ਵੀ ਸਾਹਮਣਾ ਕਰਨਾ ਪਿਆ। ਪੰਜਾਬ ਦੀ ਕਮਜ਼ੋਰੀ, ਬੀਰਤਾ ਦੀ ਘਾਟ, ਕੌਮਾਂ ਤੇ ਜਾਤਾਂ ਦੀ ਫੁੱਟ ਤੇ ਪਰਸਪਰ ਨਫ਼ਰਤ ਨੂੰ ਦੂਰ ਕਰਨ ਲਈ ਗੁਰੂ ਜੀ ਨੇ ਅਨੇਕਾਂ ਉਪਰਾਲੇ ਕੀਤੇ। ਉਨ੍ਹਾਂ ਲੰਗਰ ਦੀ ਸੰਸਥਾ ਕਾਇਮ ਕੀਤੀ। ਮੈਕਾਲਿਫ਼ ਲਿਖਦਾ ਹੈ ਕਿ ਗੁਰੂ ਦਰਸ਼ਨ ਕਰਨ ਲਈ ਆਉਣ ਵਾਲੇ ਸਾਰੇ ਲੋਕਾਂ ਨੂੰ ਵਧੀਆ ਭੋਜਨ ਦਿੱਤਾ ਜਾਂਦਾ ਸੀ। ਭੋਜਨ ਖਾਣ ਵਾਲਿਆਂ ਵਿਚ ਯਾਤਰੀ, ਭਿਖਾਰੀ ਤੇ ਗੁਰੂ ਜੀ ਦੇ ਅਨੁਯਾਈ ਸਾਰੇ ਸ਼ਾਮਲ ਹੁੰਦੇ ਸਨ। ਗੁਰੂ ਜੀ ਦਾ ਲੰਗਰ ਰਾਤ ਪੈਣ ਤੋਂ ਤਿੰਨ ਘੰਟੇ ਬਾਅਦ ਤੀਕ ਚੱਲਦਾ ਰਹਿੰਦਾ ਸੀ। ਸਾਰੇ ਵਿਅਕਤੀਆਂ ਦੇ ਭੋਜਨ ਕਰ ਲੈਣ ਤੋਂ ਬਾਅਦ ਜੋ ਕੁੱਝ ਬਚ ਜਾਂਦਾ ਸੀ ਉਹ ਪਸ਼ੂ ਪੰਛੀਆਂ ਨੂੰ ਪਾ ਦਿੱਤਾ ਜਾਂਦਾ ਸੀ। ਕੁੱਝ ਵੀ ਜਾਇਆ ਨਹੀਂ ਜਾਂਦਾ ਸੀ।[36]

ਇੰਞ ਇਸ ਸੰਸਥਾ ਨੇ ਜਾਤ-ਪਾਤ, ਊਚ-ਨੀਚ ਤੇ ਛੂਤ-ਛਾਤ ਦਾ ਭਰਮ ਮਿਟਾ ਕੇ ਲੋਕਾਂ ਵਿਚ ਏਕਤਾ, ਪ੍ਰੇਮ ਤੇ ਭਾਈਚਾਰੇ ਦੇ ਭਾਵ ਪੈਦਾ ਕੀਤੇ ਅਤੇ ਇਹ ਸੰਸਥਾ ਵੀ ਪੰਜਾਬ ਵਿਚ ਬੀਰਤਾ ਦੇ ਵਿਕਾਸ ਦਾ ਸਾਧਨ ਬਣੀ। ਗੁਰੂ ਅਮਰਦਾਸ ਜੀ ਨੇ ਪ੍ਰਚਾਰ ਨੂੰ ਹੋਰ ਤੇਜ਼ ਕਰਨ ਲਈ 22 ਕੇਂਦਰ ਕਾਇਮ ਕੀਤੇ ਤੇ ਹਰੇਕ ਕੇਂਦਰ ਇਕ ਮੁੱਖੀ ਸਿੱਖ ਦੀ ਸਪੁਰਦਗੀ ਵਿਚ ਦਿੱਤਾ ਗਿਆ। ਇਨ੍ਹਾਂ ਕੇਂਦਰਾਂ ਦੇ ਮੁੱਖੀ ਹਰੇਕ ਜਾਤ ਵਿਚੋਂ ਸਨ। - - - - - ਇਸ ਸਿਸਟਮ ਨੇ ਸਿੱਖੀ ਦਾ ਪ੍ਰਚਾਰ ਤੇਜ਼ ਕਰਨ ਵਿਚ ਬੜੀ ਸਹਾਇਤਾ ਕੀਤੀ।[87]

ਗੋਕਲ ਚੰਦ ਨਾਰੰਗ ਵੀ ਇਸ ਵਿਚਾਰ ਦੀ ਪ੍ਰੋੜ੍ਹਤਾ ਕਰਦੇ ਲਿਖਦੇ ਹਨ ਕਿ ਗੁਰੂ ਅਮਰਦਾਸ ਨੇ ਆਪਣੇ ਅਨੁਯਾਈਆਂ ਨਾਲ ਭਰੇ ਸਾਰੇ ਦੇਸ਼ ਨੂੰ 22 ਪਰਗਣਿਆਂ, ਜਿਨ੍ਹਾਂ ਨੂੰ ਮੰਜੇ ਕਿਹਾ ਜਾਂਦਾ ਸੀ, ਵਿਚ ਵੰਡ ਦਿੱਤਾ। ਇਕ ਨੇਕ ਅਤੇ ਪ੍ਰਭਾਵਸ਼ਾਲੀ ਸਿੱਖ ਨੂੰ ਪ੍ਰਾਂਤ ਦਾ ਮੁਖੀ ਨਿਯੁਕਤ ਕਰ ਦਿੱਤਾ ਜਾਂਦਾ ਸੀ ਜੋ ਧਾਰਮਿਕ ਆਗੂ ਅਤੇ ਗੁਰੂ ਦੇ ਪ੍ਰਤੀਨਿੱਧ ਦੇ ਤੌਰ ਤੇ ਕੰਮ ਕਰਦਾ ਸੀ ਅਤੇ ਆਪਣੇ ਪਰਗਣੇ ਵਿਚ ਧਾਰਮਿਕ ਕੰਮ ਤੋਰਦਾ ਸੀ।[88]

ਇਸ ਤਰ੍ਹਾਂ ਇਸ ਸਮੇਂ ਦੇ ਦੌਰਾਨ ਪਹਿਲਾਂ ਹੀ ਉਨ੍ਹਾਂ ਦਾ ਸਪਸ਼ਟ ਇਲਾਕਾਈ, ਰਾਜ ਪ੍ਰਬੰਧ ਸੰਗਠਨ ਰੂਪ ਧਾਰ ਚੁੱਕਾ ਸੀ। ਪੰਜਾਬ ਨੂੰ 22 ਧਰਮਾਰਥ ਹਲਕਿਆਂ ਵਿਚ ਵੰਡਿਆ ਜਾ ਚੁੱਕਾ ਸੀ। ਜਿਨ੍ਹਾਂ ਵਿਚੋਂ ਹਰ ਇਕ ਦਾ ਮੁੱਖੀ ਮਸੰਦ ਜਾਂ ਗੁਰੂ ਦਾ ਪੂਰਨ ਅਧਿਕਾਰੀ ਪ੍ਰਤੀਨਿਧ ਹੁੰਦਾ ਸੀ। ਜਿਸ ਦਾ ਫ਼ਰਜ਼ ਸੀ ਕਿ ਗੁਰੂ ਦੇ ਵਿਚਾਰਾਂ ਨੂੰ ਫੈਲਾਏ ਅਤੇ ਪੱਕਿਆਂ ਕਰੇ ਅਤੇ ਨਾਲ ਹੀ ਹਰ ਸਿੱਖ ਕੋਲੋਂ ਉਸ ਦੀ ਸਾਲਾਨਾ ਆਮਦਨ ਦਾ ਕੁੱਝ ਹਿੱਸਾ ਗੁਰੂ ਲਈ ਇਕੱਠਾ ਕਰੇ।[89] ਸਿੱਖਾਂ ਨੂੰ ਜਥੇਬੰਦ ਕਰਨ ਦੀ ਇਹ ਪ੍ਰਕਿਰਿਆ ਇਕ ਗੁਰੂ ਤੋਂ ਦੂਜੇ ਗੁਰੂ ਤੱਕ ਲਗਾਤਾਰ ਚਲਦੀ ਰਹੀ। ਗੁਰੂ ਅਮਰਦਾਸ ਦੇ ਸਮੇਂ ਇਸ ਕਾਰਜ ਦੀ ਪੂਰਤੀ ਲਈ 22 ਮੰਜੀਆਂ ਅਤੇ 52 ਪੀੜ੍ਹੇ ਸਥਾਪਤ ਕੀਤੇ ਗਏ ਜੋ ਸਿੱਖ ਮੱਤ ਦੇ ਪ੍ਰਚਾਰ ਅਤੇ ਪਸਾਰ ਲਈ ਸਾਰੇ ਬੜੇ ਅਤੇ ਛੋਟੇ ਕੇਂਦਰ ਸਨ।[90] ਇਸ ਮੰਜੀ ਸਿਸਟਮ ਪਿੱਛੇ ਇਕ ਹੋਰ ਗੱਲ ਵੀ ਵੇਖਣ ਵਿਚ ਆਈ ਹੈ, ਉਹ ਹੈ ਰਾਜਨੀਤਕ ਬੀਜ ਵਾਲੀ। ਅਕਬਰ ਦੀ ਹਕੂਮਤ 22 ਸੂਬਿਆਂ ਵਿਚ ਵੰਡੀ ਹੋਈ ਸੀ ਤੇ ਇਹ 22 ਮੰਜੀਆਂ ਵੀ ਪ੍ਰਗਟ ਕਰਦੀਆਂ ਸਨ ਕਿ ਇਹ ਪੰਥ ਆਪਣੀ ਵੱਖਰੀ ਹੋਂਦ ਰੱਖਦਾ ਹੈ।[91]

ਇਹ ਮੰਜੀਆਂ ਸਥਾਪਤ ਕਰਨ ਦੇ ਉੱਦਮ ਨੇ ਸਿੱਖ ਧਰਮ ਦੇ ਮੰਦਰ ਦੀਆਂ ਨੀਹਾਂ ਬਹੁਤ ਪੱਕੀਆਂ ਕਰ ਦਿੱਤੀਆਂ ਤੇ ਸਾਰੇ ਦੇਸ਼ ਵਿਚ ਸਿੱਖੀ ਦਾ ਪ੍ਰਚਾਰ ਕਰਨ ਲਈ ਇਸ ਸਿਸਟਮ ਨੇ ਸਹਾਇਤਾ ਕੀਤੀ।

ਗੁਰੂ ਰਾਮ ਦਾਸ ਜੀ ਦਾ ਸਮਾਂ –(1534 ਈ.— 1581 ਈ.)

ਜਦੋਂ ਗੁਰੂ ਰਾਮਦਾਸ ਜੀ ਗੱਦੀ ਤੇ ਬਿਰਾਜਮਾਨ ਹੋਏ, ਉਸ ਸਮੇਂ ਵੀ ਅਕਬਰ ਦਾ ਰਾਜ ਸੀ। ਅਕਬਰ ਬੜਾ ਦਿਆਲੂ, ਦੂਰ-ਦ੍ਰਿਸ਼ਟ, ਸਹਿਨਸ਼ੀਲ ਅਤੇ ਕੂਟ-ਰਾਜਨੀਤੱਗ ਹੋਣ ਕਾਰਕੇ ਉਸਦੇ ਗੁਰੂ ਘਰ ਨਾਲ ਬੜੇ ਸੁਖਾਵੇਂ ਸੰਬੰਧ ਬਣੇ ਰਹੇ। ਗੁਰੂ ਅਮਰਦਾਸ ਜੀ ਵਾਂਗ ਉਹ ਗੁਰੂ ਰਾਮਦਾਸ ਦਾ ਵੀ ਬਹੁਤ ਆਦਰ ਕਰਦਾ ਸੀ। ਕਿਰਪਾਲ ਸਿੰਘ ਨਾਰੰਗ ਲਿਖਦੇ ਹਨ ਕਿ ਅਕਬਰ ਨਾਲ ਗੁਰੂ ਰਾਮਦਾਸ ਜੀ ਦੇ ਸੰਬੰਧ ਚੰਗੇ ਮਿੱਤਰਤਾ ਵਾਲੇ ਰਹੇ। ਗੁਰੂ ਸਾਹਿਬ ਦੇ ਕਹਿਣ ਤੇ ਹੀ ਅਕਬਰ ਨੇ ਨਾਮ-ਮਾਤਰ ਕੀਮਤ ਉੱਤੇ ਮੌਜੂਦਾ ਅੰਮ੍ਰਿਤਸਰ ਸ਼ਹਿਰ ਅਤੇ ਇਸ ਦੇ ਆਲੇ ਦੁਆਲੇ ਦੀ 500 ਵਿੱਘੇ ਭੂੰਇ ਉਨ੍ਹਾਂ ਦੀ ਭੇਟ ਕਰ ਦਿੱਤੀ। ਉਨ੍ਹਾਂ ਦੇ ਆਖਣ ਤੇ ਹੀ ਬਾਦਸ਼ਾਹ ਨੇ ਇਕ ਸਾਲ ਵਾਸਤੇ ਪੰਜਾਬ ਦੇ ਕਿਸਾਨਾਂ ਤੇ ਜ਼ਿਮੀਦਾਰਾਂ ਦਾ ਮਾਲੀਆ ਮੁਆਫ਼ ਕਰ ਦਿੱਤਾ। ਬਾਦਸ਼ਾਹ ਦੇ ਇਸ ਸਰਪਰੱਸਤੀ ਵਾਲੇ ਵਤੀਰੇ ਨੇ ਸਿੱਖ ਧਰਮ ਨੂੰ ਹਰਮਨ ਪਿਆਰਾ ਬਣਾਉਣ ਵਿਚ ਬੜੀ ਸਹਾਇਤਾ ਕੀਤੀ।[92] ਵ. ਇ. ਕੋਰਨੇਵ ਵੀ ਇਸ ਗਲ ਦੀ ਪੁਸ਼ਟੀ ਕਰਦੇ ਲਿਖਦੇ ਹਨ ਕਿ ਮੁਗ਼ਲ ਸ਼ਹਿਨਸ਼ਾਹ ਅਕਬਰ ਨੇ ਆਪਣੇ ਵਿਸ਼ਾਲ ਰਾਜ ਵਿਚ ਅੰਦਰੂਨੀ ਵਿਰੋਧਤਾਈਆਂ ਨੂੰ ਘਟਾਇਆਂ ਕਰਨ ਦੀ ਕੋਸ਼ਿਸ਼ ਕਰਦਿਆਂ, ਗੈਰ ਮੁਸਲਮਾਨਾਂ ਵੱਲ ਧਾਰਮਿਕ ਸਹਿਨਸ਼ੀਲਤਾ ਦੀ ਨੀਤੀ ਚਲਾਈ। 1577 ਈ. ਵਿਚ ਉਸਨੇ ਚੌਥੇ ਗੁਰੂ, ਗੁਰੂ ਰਾਮਦਾਸ ਨੂੰ 500 ਵਿਘੇ ਜ਼ਮੀਨ ਭੇਟ ਕੀਤੀ, ਜਿਸ ਉੱਤੇ ਜਲਦੀ ਹੀ ਸਿੱਖਾਂ ਦੇ ਪਵਿੱਤਰ ਸ਼ਹਿਰ ਅੰਮ੍ਰਿਤਸਰ ਦੀ ਉਸਾਰੀ ਸ਼ੁਰੂ ਹੋ ਗਈ। ਉਸਨੇ ਲੰਗਰਾਂ ਨੂੰ ਰਸਦ ਪਹੁੰਚਾਉਣ ਦਾ ਜ਼ਿੰਮਾ ਵੀ ਆਪਣੇ ਉੱਤੇ ਲੈ ਲਿਆ।[93] ਜਦ ਗੋਇੰਦਵਾਲ ਦੇ ਲੋਕਾਂ ਨੇ ਗੁਰੂ ਅਮਰਦਾਸ ਜੀ ਵਿਰੁੱਧ ਅਕਬਰ ਪਾਸ ਸ਼ਿਕਾਇਤ ਕੀਤੀ ਤਾਂ ਗੁਰੂ ਸਾਹਿਬ ਨੇ ਜੇਠਾ ਜੀ (ਗੁਰੂ ਰਾਮਦਾਸ ਜੀ) ਨੂੰ ਹੀ ਉਥੇ ਭੇਜਿਆ ਸੀ:–

ਤੁਮ ਜਾਇ ਕਰੋ ਤਾਂ ਸੋ ਸੰਬਾਦ।
ਜੋ ਪੂਛੈ ਤਿਸ ਦੇਹੁ ਜਬਾਬੁ।।[94]

ਭਾਈ ਜੇਠਾ ਜੀ ਦੇ ਵਿਚਾਰ ਸੁਣ ਕੇ ਅਕਬਰ ਨੇ ਕਿਹਾ:-

ਯਹ ਫ਼ਕਰ ਮੌਲਾ ਜਾਤ। ਨਹੀਂ ਚਲੈ ਸੋ ਬਾਤ।
ਮੌਲਾ ਫ਼ਕੀ ਨਹੀਂ ਭੇਦ।।[95]

ਇਸ ਤਰ੍ਹਾਂ ਜੇਠਾ ਜੀ (ਗੁਰੂ ਰਾਮਦਾਸ ਜੀ) ਨੇ ਇਸ ਸਾਰੇ ਮਾਮਲੇ ਨੂੰ ਇੰਨੀ ਯੋਗਤਾ ਨਾਲ ਸੁਲਝਾਇਆ ਕਿ ਗੁਰੂ ਅਮਰਦਾਸ ਜੀ ਬਹੁਤ ਖੁਸ਼ ਹੋਏ। ਸਪਸ਼ਟ ਹੈ ਕਿ ਗੁਰੂ ਰਮਾਦਾਸ ਜੀ ਦੇ ਮੁਗਲਾਂ ਨਾਲ ਭਾਵ ਸਮੇਂ ਦੀ ਹਕੂਮਤ ਨਾਲ ਸੰਬੰਧ ਮਿੱਤਰਤਾ ਭਰੇ ਸਨ। ਜਿਸ ਕਰਕੇ ਗੁਰੂ ਜੀ ਨੇ ਆਪਣਾ ਸਾਰਾ ਜੀਵਨ ਸਿੱਖ ਧਰਮ ਦੇ ਪ੍ਰਚਾਰ ਅਤੇ ਲੋਕਾਂ ਦਾ ਜੀਵਨ ਸੁਧਾਰਨ ਵਿਚ ਲਾ ਦਿੱਤਾ।

<u>ਗੁਰੂ ਅਰਜਨ ਦੇਵ ਜੀ</u> -(1563-1606 ਈ.)

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੱਕ ਸਿੱਖਾਂ ਦੀ ਜਥੇਬੰਦੀ ਕਾਫ਼ੀ ਮਜ਼ਬੂਤ ਹੋ ਗਈ ਸੀ। ਸਿੱਖੀ ਆਦਰਸ਼ਾਂ ਦਾ ਪ੍ਰਚਾਰ ਦੂਰ-ਦੂਰ ਤੱਕ ਜ਼ੋਰ ਸ਼ੋਰ ਨਾਲ ਹੋਣ ਲੱਗ ਪਿਆ ਸੀ। ਅੰਮ੍ਰਿਤਸਰ ਵਿਚ ਹਰਿਮੰਦਰ ਸਾਹਿਬ ਸਿੱਖਾਂ ਦਾ ਪਹਿਲਾ ਵੱਡਾ ਤੀਰਥ ਸਿੱਖਾਂ ਦੀਆਂ ਧਾਰਮਿਕ, ਸਮਾਜਿਕ ਤੇ ਰਾਜਨੀਤਕ ਸਰਗਰਮੀਆਂ ਦਾ ਕੇਂਦਰ ਬਣ ਗਿਆ। ਗੁਰੂ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਕਰਕੇ ਮਨੁੱਖ ਜਾਤੀ ਦੀ ਅਗਵਾਈ ਲਈ ਰਾਹ ਖੋਲ੍ਹ ਦਿੱਤਾ। ਇਸ ਨਿਰਪੱਖਤਾ ਨੂੰ ਵੇਖ ਕੇ ਬਹੁਤ ਸਾਰੇ ਹਿੰਦੂ-ਮੁਸਲਮਾਨ ਗੁਰ-ਦਰਬਾਰ ਵਲ ਝੁਕਣ ਲੱਗੇ। ਗੁਰਬਾਣੀ ਦੇ ਪ੍ਰਚਾਰ ਨਾਲ ਜਾਤ-ਪਾਤ ਦੀ ਕੱਟੜਤਾ ਘੱਟ ਹੋਈ ਤੇ ਹਿੰਦੂਆਂ, ਮੁਸਲਮਾਨਾਂ ਵਿਚ ਸਮਾਜਕ ਸਾਂਝ ਵਧੀ। ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਨੂੰ ਆਰਥਿਕ ਤੌਰ ਤੇ ਸੁਤੰਤਰ ਕਰਨ ਲਈ ਉਨ੍ਹਾਂ ਵਿਚ ਵਪਾਰ ਤੇ ਦਸਤਕਾਰੀ ਲਈ ਉਤਸ਼ਾਹ ਪੈਦਾ ਕੀਤਾ। ਇਸ ਤਰ੍ਹਾਂ ਇਕ ਨਵੀਂ ਜਥੇਬੰਦੀ ਹੋਂਦ ਵਿਚ ਆਈ।

ਗੁਰੂ ਸਾਹਿਬ ਦੇ ਪ੍ਰਚਾਰ, ਦਿਲ ਖਿੱਚਵੀਂ ਸ਼ਖਸੀਅਤ, ਮਿੱਠੇ ਤੇ ਸੁਰੀਲੇ ਵਾਕ, ਪਿਆਰ ਨਾਲ ਭਰੇ ਸੁਭਾਅ, ਉਨ੍ਹਾਂ ਦੀ ਰਹਿਣੀ-ਬਹਿਣੀ ਨਿਮਰਤਾ ਤੇ ਕਰਨੀ ਤੋਂ ਅਕਬਰ ਬਹੁਤ ਪ੍ਰਭਾਵਤ ਸੀ। ਇਸੇ ਲਈ ਉਹ ਗੁਰੂ ਜੀ ਦੀ ਬਹੁਤ ਕਦਰ ਕਰਦਾ ਸੀ।

ਸਤਿਬੀਰ ਸਿੰਘ ਲਿਖਦੇ ਹਨ, " ਕਿ ਜਦੋਂ ਆਪ ਗੋਇੰਦਵਾਲ ਹੀ ਸਨ, ਅਕਬਰ ਆਪ ਜੀ ਦੇ ਦਰਸ਼ਨਾਂ ਨੂੰ ਆਇਆ। ਅਕਬਰ ਨੇ ਲਾਹੌਰ ਵਿਖੇ ਹੀ ਗੁਰੂ ਜੀ ਦੀ ਅਜ਼ਮਤ ਦੀਆਂ ਵਾਰਤਾਵਾਂ ਸੁਣ ਲਈਆਂ ਸਨ। 24 ਨਵੰਬਰ, 1598 ਈ. ਨੂੰ ਦਿੱਲੀ ਵਾਪਸ ਜਾ ਰਿਹਾ ਕਿ ਉਸ ਨੂੰ ਪਤਾ ਲੱਗਾ ਕਿ ਗੁਰੂ ਅਰਜਨ ਜੀ ਗੋਇੰਦਵਾਲ ਹੀ ਹਨ। ਸੋ ਅਕਬਰ ਗੋਇੰਦਵਾਲ ਗੁਰੂ ਜੀ ਦੇ ਦਰਬਾਰ ਵਿਚ ਆਇਆ। ਸ਼ਰਧਾ ਦਿਖ਼ਾਈ, ਕੀਰਤਨ ਸੁਣਿਆ ਲੰਗਰ ਵਿਚ ਪ੍ਰਸ਼ਾਦਾ ਛਕਿਆ। ਗੁਰੂ ਜੀ ਦੀ ਸਖਸ਼ੀਅਤ ਤੋਂ ਅਜਿਹਾ ਪ੍ਰਭਾਵਤ ਹੋਇਆ ਕਿ ਜਾਗੀਰ ਲਗਾਉਣੀ ਚਾਹੀ।[96] ਅਕਬਰ ਬੜਾ ਸਹਿਨਸ਼ੀਲ ਬਾਦਸ਼ਾਹ ਸੀ। ਇਸ ਲਈ ਉਹ ਗੁਰੂ ਅਰਜਨ ਦੇਵ ਜੀ ਦਾ ਬੜਾ ਸਤਿਕਾਰ ਕਰਦਾ ਸੀ। ਇੱਕ ਸਮਕਾਲੀ ਮੁਸਲਮਾਨ ਇਤਿਹਾਸਕਾਰ ਬਦਾਊਨੀ ਦਾ ਹਵਾਲਾ ਦਿੰਦਿਆਂ ਗੁਰਚਰਨ ਸਿੰਘ ਲਿਖਦੇ ਹਨ, ਕਿ ਅਕਬਰ ਨੇ ਜ਼ਾਤੀ ਤੌਰ ਤੇ ਗੁਰੂ ਸਾਹਿਬ ਦੀ ਸੇਵਾ ਵਿਚ ਗੋਇੰਦਵਾਲ ਹਾਜ਼ਰ ਹੋ ਕੇ ਆਪਣੀ ਸ਼ਰਧਾ ਦੇ ਫੁੱਲ ਭੇਟ ਕੀਤੇ ਸਨ। ਪ੍ਰੰਤੂ ਬਾਦਸ਼ਾਹ ਦੇ ਇਸ ਮਿੱਤਰ-ਭਾਵ ਦੇ ਬਾਵਜੂਦ ਉਸ ਦੇ ਕੁੱਝ ਵਜ਼ੀਰ ਤੇ ਵਿਸ਼ੇਸ਼ ਕਰਕੇ ਉਹ, ਜਿਨ੍ਹਾਂ ਦਾ ਸੰਬੰਧ ਪੰਜਾਬ ਦੇ ਮਾਮਲਿਆਂ ਨਾਲ ਸੀ, ਗੁਰੂ ਸਾਹਿਬ ਦੇ ਵਧਦੇ ਪ੍ਰਭਾਵ ਤੇ ਤੇਜ-ਪਰਤਾਪ ਨੂੰ ਈਰਖਾ ਦੀ ਨਜ਼ਰ ਨਾਲ ਵੇਖਦੇ ਸਨ। ਉਨ੍ਹਾਂ ਵਿਚੋਂ ਇੱਕ ਅਕਬਰ ਦਾ ਬੜਾ ਲਾਡਲਾ ਦਰਬਾਰੀ ਬੀਰਬੱਲ ਸੀ।[97]

ਗੁਰੂ ਜੀ ਦੇ ਕਹਿਣ ਤੇ ਅਕਬਰ ਨੇ ਵਧਾਇਆ ਹੋਇਆ ਮਾਲੀਆ ਘਟਾ ਦਿੱਤਾ। ਇਸ ਤਰ੍ਹਾਂ ਸਪਸ਼ਟ ਹੈ ਕਿ ਗੁਰੂ ਜੀ ਦੇ ਬਾਦਸ਼ਾਹ ਅਕਬਰ ਨਾਲ ਬੜੇ ਸੁਖਾਵੇਂ ਸੰਬੰਧ ਸਨ। ਅਤੇ ਇਹ ਸਮਾਂ ਕੁੱਝ ਸ਼ਾਂਤੀ ਦਾ ਸੀ। ਭਾਵੇਂ ਗੁਰੂ ਜੀ ਨੂੰ ਆਪਣੇ ਘਰ ਵਿੱਚ ਹੀ ਆਪਣੇ ਭਰਾ ਪ੍ਰਿਥੀ ਚੰਦ ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ। ਜਦੋਂ ਅਕਬਰ ਆਗਰੇ ਨੂੰ ਜਾਣ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਰਸਤੇ ਵਿਚ ਗੋਇੰਦਵਾਲ ਵਿਖੇ ਮਿਲਿਆ ਤਾਂ ਉਸਨੇ ਗੁਰੂ ਜੀ ਦੀ ਬੇਨਤੀ ਤੇ ਉਸ ਇਲਾਕੇ ਦਾ ਸਾਰੇ ਸਾਲ ਦਾ ਮਾਲੀਆ ਮੁਆਫ਼ ਕਰ ਦਿੱਤਾ। ਜਦੋਂ ਗੁਰੂ ਜੀ ਆਦਿ ਗ੍ਰੰਥ ਦੀ ਤਿਆਰੀ ਕਰ ਰਹੇ ਸਨ ਤਾਂ ਅਕਬਰ ਕੋਲ ਸ਼ਿਕਾਇਤ ਹੋਈ ਕਿ ਇਸ ਵਿਚ ਇਸਲਾਮ ਅਤੇ ਇਸ ਦੇ ਬਾਨੀ ਵਿਰੁੱਧ ਲਿਖਿਆ ਗਿਆ ਹੈ। ਰਾਜੇ ਨੇ ਆਪ ਇਸ ਗੱਲ ਦੀ ਤਫ਼ਤੀਸ਼ ਕੀਤੀ ਅਤੇ ਸ਼ਿਕਾਇਤ ਝੂਠੀ ਜਾਣ ਕੇ ਰੱਦ ਕਰ ਦਿੱਤੀ।[98]

ਖੁਸ਼ਵੰਤ ਸਿੰਘ ਜੀ ਇਸ ਵਿਚਾਰ ਦੀ ਪੋੜ੍ਹਤਾ ਕਰਦੇ ਹੋਏ ਲਿਖਦੇ ਹਨ ਕਿ ਬਾਦਸ਼ਾਹ ਅਕਬਰ ਨੇ ਆਪਣੀ ਸ਼ੰਕ ਦੂਰ ਹੋ ਜਾਣ ਤੇ 51 ਮੋਹਰਾਂ ਗੱਦੀ ਦੀ ਭੇਟਾ ਕੀਤੀਆਂ ਅਤੇ ਸਤਿਕਾਰ ਵਜੋਂ ਸਿੱਖਾਂ ਨੂੰ ਦੁਸ਼ਾਲੇ ਅਤੇ ਇੱਕ ਗੁਰੂ ਜੀ ਲਈ ਵੀ ਭੇਜਿਆ।[99]

ਇਸ ਤਰ੍ਹਾਂ ਅਕਬਰ ਦੇ ਸਹਿਨਸ਼ੀਲਤਾ ਵਾਲੇ ਵਤੀਰੇ ਨੇ ਸਿੱਖ ਮੱਤ ਨੂੰ ਕੇਵਲ ਮੁਸਲਿਮ ਕੱਟੜਤਾ ਦੀ ਮਾਰ ਤੋਂ ਹੀ ਨਹੀਂ ਬਚਾਇਆ ਸਗੋਂ ਬਚਪਨ ਵਿਚ ਇਸ ਦੀ ਰਾਖੀ ਵੀ ਕੀਤੀ। ਸਿੱਖ ਮੱਤ ਦੇ ਛੇਤੀ ਵਿਕਾਸ ਲਈ ਢੁੱਕਵੇਂ ਹਾਲਾਤ ਪੈਦਾ ਕੀਤੇ। ਅਕਬਰ ਦੇ ਤਕੜੇ ਤੇ ਕੁਸ਼ਲ ਰਾਜ ਪ੍ਰਬੰਧ ਦੇ ਕਾਰਨ ਰਾਜ ਵਿਚ ਸਥਾਈ ਸ਼ਾਂਤੀ ਰਹੀ। ਜਿਸਨੇ ਸਿੱਖਾਂ ਨੂੰ ਬਿਨਾ ਕਿਸੇ ਵਿਦਰੋਹ ਅਤੇ ਬਿਦੇਸ਼ੀ ਹਮਲੇ ਦੇ ਅੱਗੇ ਵਧਣ ਦੇ ਯੋਗ ਬਣਾ ਦਿੱਤਾ। ਗੁਰੂ ਅਰਜਨ ਦੇ ਕਹਿਣ ਤੇ ਇਲਾਕੇ ਦੇ ਲੋਕਾਂ ਦਾ ਮਾਲੀਆ ਮੁਆਫ਼ ਕਰ ਦੇਣ ਤੇ ਲੋਕਾਂ ਤੇ ਅਕਬਰ ਤੇ ਗੁਰੂ ਸਾਹਿਬ ਦੇ ਗੂੜ੍ਹੇ ਮਿੱਤਰਤਾਨਾ ਸੰਬੰਧਾਂ ਦਾ ਬਹੁਤ ਚੰਗਾ ਅਸਰ ਹੋਇਆ ਅਤੇ ਬਹੁਤ ਸਾਰੇ ਲੋਕ ਸਿੱਖ ਮੱਤ ਵਲ ਖਿੱਚੇ ਗਏ।

ਅਕਬਰ ਦੀ ਮੌਤ ਪਿੱਛੋਂ ਜਹਾਂਗੀਰ ਗੱਦੀ ਤੇ ਬੈਠਾ। ਜਹਾਂਗੀਰ ਬੜਾ ਤੁਅੱਸਬੀ ਤੇ ਤੰਗ ਦਿਲ ਸੀ। ਸਿੱਖ ਧਰਮ ਦੀ ਵਧਦੀ ਸਰਬ-ਪ੍ਰਿਅਤਾ ਤੇ ਜਥੇਬੰਦੀ ਉਹ ਦੀਆਂ ਅੱਖਾਂ ਵਿਚ ਕੰਡੇ ਵਾਂਗ ਰੜਕਦੀ ਸੀ। ਸ਼ੇਖ ਅਹਿਮਦ ਸਿਰਹਿੰਦੀ ਜੋ ਸਿਰਹਿੰਦ ਦਾ ਕਠੋਰ ਅਤੇ ਹਠ ਧਰਮੀ ਸੁੰਨੀ ਨੇਤਾ ਸੀ, ਰਾਹੀਂ ਗੁਰੂ ਜੀ ਦੇ ਵਧਦੇ ਪ੍ਰਭਾਵ( ਖਾਸ ਕਰਕੇ ਮੁਸਲਮਾਨਾਂ ਤੇ) ਦੀਆਂ ਖ਼ਬਰਾਂ ਜਹਾਂਗੀਰ ਕੋਲ ਪਹੁੰਚ ਰਹੀਆਂ ਸਨ। ਸ਼ੇਖ ਨੇ ਰਾਜੇ ਨੂੰ ਗੁਰੂ ਜੀ ਵਿਰੁੱਧ ਕਾਰਵਾਈ ਕਰਨ ਅਤੇ ਖਤਮ ਕਰਨ ਲਈ ਵੀ ਪ੍ਰਾਰਥਨਾ ਕੀਤੀ।[100] ਖੁਸ਼ਵੰਤ ਸਿੰਘ ਜੀ ਵੀ ਇਸ ਵਿਚਾਰ ਦੀ ਤਾਈਦ ਕਰਦੇ ਹਨ।[101]। ਜਹਾਂਗੀਰ( ) ਆਪਣੀ ਸਵੈ ਜੀਵਨੀ 'ਤੁਜ਼ਕ-ਇ-ਜਹਾਂਗੀਰੀ' ਵਿਚ ਲਿਖਦਾ ਹੈ ਕਿ ਗੋਇੰਦਵਾਲ ਵਿਚ ਜੋ ਬਿਆਸ ਦਰਿਆ ਦੇ ਕੰਢੇ ਤੇ ਹੈ, ਪੀਰ, ਬਜ਼ੁਰਗਾਂ ਦੇ ਭੇਸ ਵਿਚ ਅਰਜਨ ਨਾਮੀ ਇੱਕ ਹਿੰਦੂ ਰਹਿੰਦਾ ਸੀ। ਉਸਨੇ ਬਹੁਤ ਸਾਰੇ ਭੋਲੇ ਭਾਲੇ ਲੋਕਾਂ, ਸਗੋਂ ਮੂਰਖ ਤੇ ਬੇਸਮਝ ਮੁਸਲਮਾਨਾਂ ਨੂੰ ਵੀ ਆਪਣੀ ਰਹੁ-ਰੀਤੀ ਦਾ ਅਨੁਯਾਈ ਬਣਾ ਕੇ ਆਪਣੀ ਪੀਰੀ ਤੇ ਵਲੀ ਪੁਣੇ ਦਾ ਢੋਲ ਬਹੁਤ ਉੱਚਾ ਵਜਾਇਆ ਹੋਇਆ ਸੀ। ਲੋਕ ਉਸ ਨੂੰ ਗੁਰੂ ਕਹਿੰਦੇ ਸਨ। ਸੱਭ ਪਾਸਿਆਂ ਤੋਂ ਫਰੇਬ ਤੇ ਫਰੇਬ ਦੇ ਪੁਜਾਰੀ ਉਹਦੇ ਕੋਲ ਆ ਕੇ ਉਸ ਤੋਂ ਪੂਰੀ ਪੂਰੀ ਸ਼ਰਧਾ ਪ੍ਰਗਟ ਕਰਦੇ ਸਨ। ਤਿੰਨ-ਚਾਰ

ਆਤਮਿਕ ਪੀੜ੍ਹੀਆਂ ਤੋਂ ਉਨ੍ਹਾਂ ਦੀ ਇਹ ਦੁਕਾਨ ਗਰਮ ਸੀ। ਕਈ ਵਾਰੀ ਮੇਰੇ ਦਿਲ ਵਿਚ ਖਿਆਲ ਆਇਆ ਕਿ ਇਸ ਝੂਠ ਤੇ ਪਖੰਡ ਦੀ ਦੁਕਾਨ ਨੂੰ ਬੰਦ ਕਰਨਾ ਚਾਹੀਦਾ ਹੈ ਜਾਂ ਉਸ ਨੂੰ ਮੁਸਲਮਾਨਾਂ ਦੇ ਮੱਤ ਵਿਚ ਲਿਆਉਣਾ ਚਾਹੀਦਾ ਹੈ।[102]

ਇਸ ਗੱਲ ਤੋਂ ਪਤਾ ਲੱਗਦਾ ਹੈ ਕਿ ਜਹਾਂਗੀਰ ਕਿਸੇ ਅਜਿਹੇ ਢੁੱਕਵੇਂ ਸਮੇਂ ਦੀ ਭਾਲ ਵਿੱਚ ਸੀ, ਜਦੋਂ ਉਹ ਗੁਰੂ ਜੀ ਨੂੰ ਆਪਣੀ ਤੰਗ ਦਿਲੀ ਅਤੇ ਤੁਅੱਸਬ ਦਾ ਸ਼ਿਕਾਰ ਬਣਾ ਕੇ ਭਾਰਤ ਵਿਚ ਇਸ ਵਧਦੀ ਤਾਕਤ ਨੂੰ ਖਤਮ ਕਰ ਸਕੇ। ਸਬੱਬ ਨਾਲ ਜਹਾਂਗੀਰ ਨੂੰ ਇਹ ਮੌਕਾ ਮਿਲ ਗਿਆ ਜਦੋਂ ਜਹਾਂਗੀਰ ਦੀ ਗੱਦੀ ਨਸ਼ੀਨੀ ਉੱਤੇ ਉਸ ਦੇ ਆਪਣੇ ਪੁੱਤਰ ਸ਼ਹਿਜ਼ਾਦਾ ਖੁਸਰੋ ਨੇ ਬਗਾਵਤ ਕਰ ਦਿੱਤੀ। ਇਹ ਬਗਾਵਤ ਅਸਫ਼ਲ ਰਹੀ ਤੇ ਘਬਰਾਇਆ ਹੋਇਆ ਖੁਸਰੋ ਪੰਜਾਬ ਪੁੱਜਾ। ਉਹ ਗੁਰੂ ਅਰਜਨ ਦੇਵ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਉਸ ਨੇ ਉਨ੍ਹਾਂ ਪਾਸੋਂ ਆਸ਼ੀਰਵਾਦ ਮੰਗੀ। ਗੁਰੂ ਸਾਹਿਬ ਨੇ ਬਦਨਸੀਬ ਸ਼ਹਿਜ਼ਾਦੇ ਦਾ ਆਦਰ ਮਾਣ ਕੀਤਾ ਤੇ ਉਸ ਨੂੰ ਰਾਹ ਦੇ ਖਰਚਾਂ ਲਈ ਕੁੱਝ ਰਕਮ ਦਿੱਤੀ। ਗੋਕਲ ਚੰਦ ਨਾਰੰਗ ਇਸ ਗੱਲ ਦੀ ਹਾਮੀ ਭਰਦੇ ਲਿਖਦੇ ਹਨ ਕਿ ਜਦੋਂ ਸ਼ਹਿਜ਼ਾਦਾ ਖੁਸਰੋ ਜਿਸਨੇ ਆਪਣੇ ਬਾਪ ਵਿਰੁੱਧ ਵਿਦਰੋਹ ਕਰ ਦਿੱਤਾ ਸੀ, ਪੰਜਾਬ ਭੱਜ ਕੇ ਆਇਆ ਤਾਂ ਉਸ ਨੇ ਸਹਾਇਤਾ ਲਈ ਗੁਰੂ ਸਾਹਿਬ ਦੀ ਸ਼ਰਨ ਲਈ। ਗੁਰੂ ਸਾਹਿਬ ਨੇ ਅਜੇ ਤੱਕ ਸੈਨਿਕ ਸੰਗਠਨ ਦੀ ਯੋਜਨਾ ਚਾਲੂ ਨਹੀਂ ਸੀ ਕੀਤੀ। ਪਰ ਉਨ੍ਹਾਂ ਨੇ ਸ਼ਹਿਜ਼ਾਦੇ ਨੂੰ ਭਾਰੀ ਰਕਮ ਦਿੱਤੀ ਅਤੇ ਗੁਰੂ ਘਰ ਵਿਚ ਉਸਦੀ ਜਿੱਤ ਦੇ ਹੱਕ ਵਿਚ ਪ੍ਰਾਰਥਨਾ ਕਰਕੇ ਉਸਨੂੰ ਨੈਤਿਕ ਸਹਾਇਤਾ ਦਿੱਤੀ।[103] ਇਸ ਘਟਨਾ ਤੋਂ ਦੋਖੀਆਂ ਨੇ ਵਧਾ ਚੜ੍ਹਾ ਕੇ ਬਾਦਸ਼ਾਹ ਨੂੰ ਰਿਪੋਟਾਂ ਭੇਜੀਆਂ ਕਿ ਗੁਰੂ ਅਰਜਨ ਦੇਵ ਨੇ ਸ਼ਹਿਜ਼ਾਦਾ ਖੁਸਰੋ ਦੀ ਮੱਦਦ ਕੀਤੀ ਹੈ। ਜਹਾਂਗੀਰ ਲਈ ਇਸ ਤੋਂ ਵਧੀਆ ਮੌਕਾ ਹੋਰ ਕਿਹੜਾ ਹੋ ਸਕਦਾ ਸੀ। ਸੋ ਉਸ ਨੇ ਗੁਰੂ ਜੀ ਨੂੰ ਸ਼ਹੀਦ ਕਰਨ ਦੀ ਵਿਉਂਤ ਸੋਚੀ। ਡਾ. ਗੋਪਾਲ ਸਿੰਘ ਜਹਾਂਗੀਰ ਦੀ ਆਪਣੀ ਸਵੈ-ਜੀਵਨੀ 'ਚੋਂ ਹਵਾਲਾ ਦਿੰਦੇ ਹੋਏ ਲਿਖਦੇ ਹਨ, " ਜਦ ਖੁਸਰੋ ਇਸ ਰਸਤਿਓਂ ਲੰਘਿਆ ਤਾਂ ਇਸ ਅਪ੍ਰਸਿੱਧ ਪੁਰਸ਼ ਨੇ ਉਸਦੇ ਕੋਲ ਹਾਜ਼ਰ ਹੋਣ ਦੀ ਸਲਾਹ ਕੀਤੀ। ਸਬੱਬ ਨਾਲ ਖੁਸਰੋ ਉਸਦੀ ਰਿਹਾਇਸ਼ ਵਾਲੀ ਥਾਂ ਉਤਰਿਆ, ਉਸ ਦੇ ਪਾਸ ਆਇਆ ਤੇ ਸੇਵਾ ਕੀਤੀ। ਅੱਗੋਂ ਉਸ ਨੇ ਖੁਸਰੋ ਨਾਲ ਵਿਸ਼ੇਸ਼ ਵਰਤਾਓ

ਕੀਤਾ ਤੇ ਉਸ ਦੇ ਮੱਥੇ ਪੁਰ ਕੇਸਰ ਦਾ ਤਿਲਕ ਲਾਇਆ, ਜਿਸ ਨੂੰ ਹਿੰਦੂ ਲੋਕ ਬੜਾ ਸ਼ੁੱਭ ਮੰਨਦੇ ਹਨ। ਜਦ ਅਸਾਂ ਇਹ ਬਿਰਤਾਂਤ ਸੁਣਿਆ, ਤਾਂ ਉਸ ਦੀ ਮੂਰਖਤਾ ਸਮਝੀ, ਤਦ ਅਸਾਂ ਉਸ ਨੂੰ ਆਪਣੇ ਸਾਹਮਣੇ ਹਾਜ਼ਰ ਕਰਨ ਦੀ ਆਗਿਆ ਕੀਤੀ ਅਤੇ ਉਸਦੇ ਘਰ-ਬਾਰ ਤੇ ਸੰਤਾਨ ਨੂੰ ਮੁਰਤਜ਼ਾ ਖਾਂ ਦੇ ਹਵਾਲੇ ਕਰ ਦਿੱਤਾ। ਉਸ ਦੀ ਕੁੱਲ ਜਾਇਦਾਦ ਜ਼ਬਤ ਕਰਕੇ ਉਸਨੂੰ ਮਾਰ ਸੁੱਟਣ ਦਾ ਹੁਕਮ ਦੇ ਦਿੱਤਾ।[104]

ਜਿਵੇਂ ਉਪਰ ਲਿਖਿਆ ਹੈ ਕਿ ਜਹਾਂਗੀਰ ਤਾਂ ਗੁਰੂ ਜੀ ਨੂੰ ਸ਼ਹੀਦ ਕਰਨ ਲਈ ਮੌਕੇ ਦੀ ਭਾਲ ਵਿਚ ਸੀ ਤੇ ਇਹ ਮੌਕਾ ਉਸ ਲਈ ਢੁਕਵਾਂ ਸੀ। ਵਰਨਾ ਕੇਸਰ ਦਾ ਟਿੱਕਾ ਲਾਉਣ ਦਾ ਇਹ ਭਾਵ ਬਿੱਲਕੁੱਲ ਨਹੀਂ ਕਿ ਗੁਰੂ ਸਾਹਿਬ ਨੇ ਉਸ ਨੂੰ ਬਾਦਸ਼ਾਹੀ ਲਈ ਅਸ਼ੀਰਵਾਦ ਦਿੱਤੀ ਸੀ। ਸ਼ਰਨਾਰਥੀ ਸ਼ਹਿਜ਼ਾਦਾ ਗੁਰੂ ਸਾਹਿਬ ਦੇ ਚਰਨਾਂ ਤੇ ਆ ਡਿੱਗਾ ਸੀ। ਗੁਰੂ ਸਾਹਿਬ ਨੇ ਉਸਨੂੰ ਬਾਦਸ਼ਾਹ ਦਾ ਪੁੱਤਰ ਸਮਝਦਿਆਂ ਤੇ ਉਸਦੀ ਉੱਚੀ ਸ਼ਖਸ਼ੀਅਤ ਦਾ ਖਿਆਲ ਕਰਕੇ ਇਕ ਵਿਸ਼ੇਸ਼ ਚਿੰਨ੍ਹ ਨਾਲ ਉਸਦਾ ਸਤਿਕਾਰ ਕੀਤਾ ਸੀ। ਪਰੰਤੂ ਰਪੋਟਾਂ ਦੇਣ ਵਾਲਿਆਂ ਜਾਂ ਬਾਦਸ਼ਾਹ ਦੇ ਖੁਸ਼ਾਮਦੀਆਂ ਨੇ ਆਪਣੇ ਤਰੀਕੇ ਨਾਲ ਇਸ ਦੇ ਅਰਥ ਕੱਢ ਕੇ ਬਦਾਸ਼ਾਹ ਨੂੰ ਇਤਲਾਹ ਭੇਜ ਦਿੱਤੀ। ਖੁਸ਼ਵੰਤ ਸਿੰਘ ਜੀ ਲਿਖਦੇ ਹਨ ਕਿ ਅਰਜਨ ਨੇ ਖੁਸਰੋ ਨੂੰ ਅਸ਼ੀਰਵਾਦ ਤੋਂ ਸਿਵਾਏ ਹੋਰ ਕੋਈ ਸਹਾਇਤਾ ਨਹੀਂ ਦਿੱਤੀ।[105] ਗੁਰਚਰਨ ਸਿੰਘ ਲਿਖਦੇ ਹਨ ਕਿ ਗੁਰੂ ਸਾਹਿਬ ਨੇ ਖੁਸਰੋ ਨੂੰ ਕਿਸੇ ਰਾਜਸੀ ਕਾਰਨ ਕਰਕੇ ਸ਼ਰਨ ਨਹੀਂ ਸੀ ਦਿੱਤੀ, ਸਗੋਂ ਇਹ ਸੰਤ-ਮਹਾਤਮਾਂ ਵਾਸਤੇ ਇਕ ਨਿੱਤ ਦਾ ਸਾਧਾਰਨ ਮਾਮਲਾ ਸੀ, ਕਿਉਂ ਜੁਾਂਜੋ ਸਰਨਿ ਆਵੈ, ਤਿਸੁ ਕੰਠਿ ਲਾਵੈ' ,ਉਨ੍ਹਾਂ ਦਾ ਇਕ ਮੁੱਖ ਸਿਧਾਂਤ ਸੀ। ਪਰੰਤੂ ਜਹਾਂਗੀਰ ਨੇ ਇਸ ਮਾਮੂਲੀ ਜਿਹੀ ਘਟਨਾ ਨੂੰ ਗੁਰੂ ਅਰਜਨ ਸਾਹਿਬ ਦੇ ਵਿਰੁੱਧ ਕਾਰਵਾਈ ਕਰਨ ਲਈ ਇਕ ਬਹਾਨਾ ਬਣਾ ਲਿਆ। ਚੰਦੂ ਸ਼ਾਹ, ਜੋ ਜਹਾਂਗੀਰ ਦੇ ਥੱਲੇ ਇਕ ਉੱਚ ਪਦਵੀ ਉਤੇ ਸਥਾਪਤ ਸੀ, ਨੇ ਬਲਦੀ ਤੇ ਤੇਲ ਪਾਇਆ ਅਤੇ ਜਹਾਂਗੀਰ ਨੂੰ ਚੁੱਕਿਆ ਕਿ ਉਹ ਗੁਰੂ ਸਾਹਿਬ ਨੂੰ ਜਾਨੋਂ ਮਾਰ ਦੇਵੇ।[106]

ਜਹਾਂਗੀਰ ਨੇ ਲਾਹੌਰ ਆ ਕੇ ਗੁਰੂ ਸਾਹਿਬ ਦੀ ਪੇਸ਼ੀ ਦਾ ਹੁਕਮ ਦਿੱਤਾ। ਖੁਸਰੋ ਦੀ ਮਦਦ ਕਰਨ ਬਦਲੇ ਦੋ ਲੱਖ ਰੁਪਏ ਦੀ ਚੱਟੀ ਭਰਨ ਤੇ ਗੁਰੂ ਗ੍ਰੰਥ ਸਾਹਿਬ ਵਿੱਚ ਹਜ਼ਰਤ ਮੁਹੰਮਦ ਸਾਹਿਬ ਦੀ ਤਾਰੀਫ਼ ਦਰਜ ਕਰਨ ਲਈ ਕਿਹਾ ਗਿਆ। ਪਰ ਗੁਰੂ ਜੀ

ਦੁਆਰਾ ਸਾਫ਼ ਇਨਕਾਰ ਕਰ ਦੇਣ ਤੇ ਜਹਾਂਗੀਰ ਹੋਰ ਵੀ ਗੁੱਸੇ ਵਿਚ ਆ ਗਿਆ ਅਤੇ ਗੁਰੂ ਜੀ ਨੂੰ ਸ਼ਹੀਦ ਕਰਨ ਦਾ ਹੁਕਮ ਦੇ ਦਿੱਤਾ। ਕਿਰਪਾਲ ਸਿੰਘ ਨਾਰੰਗ ਲਿਖਦੇ ਹਨ, ਕਿ ਗੁਰੂ ਸਾਹਿਬ ਉੱਤੇ ਦੋ ਲੱਖ ਰੁਪਏ ਦਾ ਭਾਰੀ ਜੁਰਮਾਨਾ ਕਰ ਦਿੱਤਾ ਅਤੇ ਨਾਲ ਹੀ ਹੁਕਮ ਸੁਣਾਇਆ ਕਿ ਉਹ ਗੁਰੂ ਗ੍ਰੰਥ ਸਾਹਿਬ ਵਿਚੋਂ ਉਹ ਸਾਰੇ ਸ਼ਬਦ ਕੱਟ ਦੇਣ, ਜੋ ਹਿੰਦੂ ਜਾਂ ਇਸਲਾਮੀ ਨਿਸ਼ਚਿਆਂ ਦੇ ਅਨੁਕੂਲ ਨਹੀਂ ਹਨ। ਗੁਰੂ ਸਾਹਿਬ ਨੇ ਉੱਤਰ ਦਿੱਤਾ, " ਅਸੀਂ ਫ਼ਕੀਰ ਆਦਮੀ ਹਾਂ। ਸਾਡੇ ਕੋਲ ਜੋ ਮਾਇਆ ਆਉਂਦੀ ਹੈ ਉਹ ਗਰੀਬਾਂ, ਲੋੜਵੰਦਾਂ, ਨਿਆਸਰਿਆਂ ਤੇ ਪਰਦੇਸੀਆਂ ਦੀ ਸਹਾਇਤਾ ਵਾਸਤੇ ਹੈ। ਰਾਜ ਦੀਆਂ ਚੱਟੀਆਂ ਭਰਨ ਵਾਸਤੇ ਨਹੀਂ। ਗੁਰੂ ਗ੍ਰੰਥ ਸਾਹਿਬ ਵਿਚੋਂ ਅਸੀਂ ਇੱਕ ਅੱਖਰ ਵੀ ਕੱਢਣ ਜਾਂ ਬਦਲਣ ਲਈ ਤਿਆਰ ਨਹੀਂ, ਕਿਉਂ ਜੁ ਅਸਾਂ ਇਸ ਵਿਚ ਕਿਸੇ ਧਰਮ ਦਾ ਦਿਲ ਦੁਖਾਉਣ ਵਾਲੀ ਕੋਈ ਗੱਲ ਨਹੀ ਲਿਖੀ। ਇਸ ਉੱਤੇ ਜਹਾਂਗੀਰ ਨੇ ਹੁਕਮ ਦਿੱਤਾ ਕਿ ਉਨ੍ਹਾਂ ਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਜਾਵੇ ਤੇ ਉਨ੍ਹਾਂ ਨੂੰ ਤਸੀਹੇ ਦੇ ਕੇ ਮੌਤ ਦੇ ਘਾਟ ਉਤਾਰਿਆ ਜਾਵੇ। ਨਾਲ ਹੀ ਉਸ ਨੇ ਗੁਰੂ ਸਾਹਿਬ ਦੇ ਸਾਰੇ ਮਕਾਨ, ਰਿਹਾਇਸ਼ੀ, ਅਸਥਾਨ ਤੇ ਬਾਲ-ਬੱਚੇ ਵੀ ਮੁਰਤਜ਼ਾ ਖਾਂ ਦੇ ਹਵਾਲੇ ਕਰਨ ਦਾ ਹੁਕਮ ਦਿੱਤਾ।[107] ਗੁਰੂ ਜੀ ਨੂੰ ਲਾਹੌਰ ਮੁਰਤਜ਼ਾ ਖਾਂ ਦੇ ਹਵਾਲੇ ਕੀਤਾ ਗਿਆ। ਤਸੀਹੇ ਦੇ ਕੇ ਮਾਰਨ ਦਾ ਹੁਕਮ ਦਿੱਤਾ ਗਿਆ। ਮੁਰਤਜ਼ਾ ਖਾਂ ਨੇ ਇਸ ਨਿਰਦਈ ਕੰਮ ਲਈ ਦੀਵਾਨ ਚੰਦੂ ਮੱਲ ਨੂੰ ਲਗਾਇਆ ਤਾਂ ਜੋ ਘਰੋਗੀ ਵਿਰੋਧ ਦੇ ਕਾਰਨ ਚੰਦੂ ਦੇ ਮਨ ਵਿਚ ਤਸੀਹੇ ਦੇਣ ਤੋਂ ਸੰਕੋਚ ਪੈਦਾ ਨਾ ਹੋਵੇ। ਅੰਤ 30 ਮਈ, 1606 ਈ. ਨੂੰ ਗੁਰੂ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ।

ਖੁਸ਼ਵੰਤ ਸਿੰਘ ਅਨੁਸਾਰ ਖੁਸਰੋ ਦੀ ਮਦਦ ਕਰਨ ਕਰਕੇ ਜਹਾਂਗੀਰ ਵਲੋਂ ਅਰਜਨ ਨੂੰ ਭਾਰੀ ਜੁਰਮਾਨਾ ਕੀਤਾ ਗਿਆ। ਗੁਰੂ ਜੀ ਵਲੋਂ ਜੁਰਮਾਨਾ ਨਾ ਭਰਨ ਅਤੇ ਦੇਸ਼ ਧ੍ਰੋਹੀ ਦਾ ਦੋਸ਼ ਮੰਨਣ ਤੋਂ ਇਨਕਾਰ ਕਰਨ ਤੇ ਗੁਰੂ ਜੀ ਨੂੰ ਕੈਦ ਕਰਕੇ ਮੌਤ ਦੀ ਸਜ਼ਾ ਸੁਣਾਈ ਗਈ। ਗੁਰੂ ਜੀ ਨੂੰ ਲਾਹੌਰ ਲਿਆਂਦਾ ਗਿਆ। ਗੁਰੂ ਜੀ ਦੇ ਦੋਖੀਆਂ ਵਿਚੋਂ ਇਕ ਹਿੰਦੂ ਸ਼ਾਹੂਕਾਰ ਸੀ ਜਿਸ ਦੀ ਲੜਕੀ ਦਾ ਸਾਕ ਗੁਰੂ ਜੀ ਨੇ ਆਪਣੇ ਪੁੱਤਰ ਲਈ ਲੈਣ ਤੋਂ ਇਨਕਾਰ ਕਰ ਦਿੱਤਾ ਸੀ।[108] ਮੈਕਾਲਿਫ਼ ਵੀ ਲਿਖਦਾ ਹੈ ਕਿ ਚੰਦੂ ਸ਼ਾਹ ਨੇ ਵਿਆਹ ਬਾਰੇ ਗੱਲਬਾਤ ਕਰ ਰਹੇ ਵਿਚੋਲਿਆਂ ਕੋਲ ਮੰਦਾ ਚੰਗਾ ਬੋਲਕੇ ਗੁਰੂ ਜੀ ਦੀ

ਬੇਇਜ਼ਤੀ ਕੀਤੀ। ਗੁਰੂ ਜੀ ਨੂੰ ਵੀ ਇਸ ਬਾਰੇ ਖਬਰ ਪਹੁੰਚ ਗਈ। ਇਸ ਲਈ ਉਨ੍ਹਾਂ ਨੇ ਸਾਕ ਲੈਣ ਤੋਂ ਇਨਕਾਰ ਕਰ ਦਿੱਤਾ। ਸਿੱਟੇ ਵਜੋਂ ਚੰਦੂ ਸ਼ਾਹ ਗੁਰੂ ਜੀ ਨੂੰ ਕਤਲ ਕਰਵਾਉਣ ਵਿਚ ਸਫ਼ਲ ਹੋ ਗਿਆ।[109] ਸਪਸ਼ਟ ਹੈ ਗੁਰੂ ਅਰਜਨ ਦੇਵ ਜੀ ਦਾ ਸਮਾਂ ਅਮਨ ਤੇ ਸ਼ਾਂਤੀ ਦਾ ਸਮਾਂ ਨਹੀਂ ਸੀ। ਉਨ੍ਹਾਂ ਨੂੰ ਸਮੇਂ ਦੇ ਜ਼ਾਬਰ ਹਾਕਮਾਂ ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ। ਗੁਰੂ ਜੀ ਦਾ ਸ਼ਹਿਜ਼ਾਦਾ ਖੁਸਰੋ ਦੀ ਬਗਾਵਤ ਵਿਚ ਕੋਈ ਹੱਥ ਨਹੀਂ ਸੀ। ਅਸਲੀਅਤ ਇਹ ਹੈ ਕਿ ਗੁਰੂ ਸਾਹਿਬ ਜਹਾਂਗੀਰ ਦੀ ਤੰਗ-ਦਿਲੀ, ਧਾਰਮਿਕ ਕੱਟੜ-ਪੁਣੇ ਤੇ ਪੱਖ-ਪਾਤ ਦਾ ਸ਼ਿਕਾਰ ਹੋਏ। ਫਿਰ ਵੀ ਉਨ੍ਹਾਂ ਨੇ ਆਪਣਾ ਸਿਦਕ, ਸਿੱਖੀ ਤੇ ਸਿਰੜ ਨਹੀਂ ਹਾਰਿਆ। ਉਹ ਬਾਣੀ ਵੀ ਰਚਦੇ ਰਹੇ, ਆਪਣੇ ਧਰਮ ਦਾ ਪ੍ਰਚਾਰ ਵੀ ਕਰਦੇ ਰਹੇ। ਉਨ੍ਹਾਂ ਦੀ ਸ਼ਹਾਦਤ ਨਾਲ ਸਿੱਖਾਂ ਦੇ ਮਨ ਵਿਚ ਹਕੂਮਤ ਵਿਰੁੱਧ ਨਫ਼ਰਤ ਦਾ ਜਜ਼ਬਾ ਪੈਦਾ ਹੋ ਗਿਆ।

## ਗੁਰੂ ਹਰਿਗੋਬਿੰਦ ਦਾ ਸਮਾਂ (1595 ਈ.- 1644 ਈ.)

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੇ ਪੰਜਾਬੀਆਂ ਅੰਦਰ ਨਵੀਂ ਰੂਹ ਤੇ ਜੋਸ਼ ਭਰਿਆ ਤੇ ਉਨ੍ਹਾਂ ਨੂੰ ਜਥੇਬੰਦੀ ਤੇ ਸ਼ਸਤਰਧਾਰੀ ਹੋ ਕੇ ਮੁਗਲ ਹਕੂਮਤ ਦਾ ਡਟ ਕੇ ਟਾਕਰਾ ਕਰਨ ਦਾ ਉਤਸ਼ਾਹ ਦਿੱਤਾ। ਹਕੂਮਤ ਦੇ ਮਨ ਵਿਚ ਸੀ ਕਿ ਸ਼ਾਇਦ ਗੁਰੂ ਜੀ ਦੀ ਮੌਤ ਨਾਲ ਸਿੱਖ ਕਾਫ਼ੀ ਸਮੇਂ ਲਈ ਦੱਬੇ ਰਹਿਣਗੇ। ਪਰ ਨਤੀਜਾ ਇਸ ਦੇ ਉਲਟ ਨਿਕਲਿਆ। ਸਿੱਖ 11 ਸਾਲਾ ਹਰਿ ਗੋਬਿੰਦ ਦੇ ਦੁਆਲੇ ਇਕੱਠੇ ਹੋ ਗਏ ਅਤੇ ਦੋ ਤਜਰਬਾਕਾਰ ਸਿੱਖ ਭਾਈ ਬੁੱਢਾ ਅਤੇ ਭਾਈ ਗੁਰਦਾਸ ਆਪਣੇ ਗੁਰੂ ਦੀ ਮੌਤ ਦਾ ਬਦਲਾ ਲੈਣ ਲਈ ਤਿਆਰ ਹੋ ਗਏ।[110] ਗੁਰੂ ਹਰਿ ਗੋਬਿੰਦ ਨੇ ਮਹਿਸੂਸ ਕੀਤਾ ਕਿ ਹੁਣ ਜ਼ਾਬਰ ਮੁਗਲ ਹਕੂਮਤ ਦੇ ਵਿਰੁੱਧ ਡੱਟਣ ਤੋਂ ਬਿਨਾ ਹੋਰ ਕੋਈ ਰਸਤਾ ਨਹੀਂ। ਇਸ ਲਈ ਉਨ੍ਹਾਂ ਨੇ ਆਪਣੇ ਪਿਤਾ ਦੇ ਅੰਤਿਮ ਆਦੇਸ਼ ਅਨੁਸਾਰ ਸ਼ਸਤਰਧਾਰੀ ਹੋਣ ਅਤੇ ਵੱਧ ਤੋਂ ਵੱਧ ਫ਼ੌਜ ਰੱਖਣ ਦਾ ਫੈਸਲਾ ਕਰ ਲਿਆ। ਗੁਰਿਆਈ ਦੀ ਰਸਮ ਸਮੇਂ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਗਈਆਂ। ਨਿੱਤ ਦੇ ਪ੍ਰੋਗਰਾਮ ਵਿਚ ਸਵੇਰੇ-ਸ਼ਾਮ ਕਥਾ ਕੀਰਤਨ ਦੇ ਨਾਲ ਨਾਲ ਪਿਛਲੇ ਪਹਿਰ ਖੁਲ੍ਹੇ ਮੈਦਾਨ ਵਿਚ ਕੁਸ਼ਤੀਆਂ ਹੋਣ ਲੱਗੀਆਂ। ਹੌਲੀ ਹੌਲੀ, ਗੁਰੂ ਸਾਹਿਬ ਨੇ ਫ਼ੌਜ ਰੱਖਣੀ ਸ਼ੁਰੂ ਕਰ ਦਿੱਤੀ।

ਮੁਕੱਦਮੇ, ਦੰਡ, ਤਸੀਹੇ ਤੇ ਮੌਤ ਜਿਹੜੇ ਪੰਜਵੇਂ ਗੁਰੂ ਅਰਜਨ ਦੇਵ ਨੇ ਝੱਲੇ ਉਹ ਸਿੱਖਾਂ ਦੇ ਧਰਮ ਤੰਤਰ ਦੀ ਫੌਜੀ ਸ਼ਕਤੀ ਨੂੰ ਇਕੱਤਰ ਕਰਨ ਲਈ ਇੱਕ ਪ੍ਰਕਾਰ ਦਾ ਅਹਿਮ ਸੌਦਾ ਸਨ। ਉਨ੍ਹਾਂ ਦੇ ਸਪੁੱਤਰ ਗੁਰੂ ਹਰਿ ਗੋਬਿੰਦ ਜਿਹੜੇ ਉਨ੍ਹਾਂ ਪਿਛੋਂ 11 ਸਾਲ ਦੀ ਉਮਰ ਵਿਚ ਗੱਦੀ ਤੇ ਬੈਠੇ, ਦੋ ਤਲਵਾਰਾਂ ਧਾਰਨ ਕਰਕੇ ਮੈਦਾਨ ਵਿਚ ਨਿਤਰੇ, " ਇਕ ਮੇਰੇ ਪਿਤਾ ਦੇ ਬਦਲੇ ਲਈ ਦੂਜੀ ਮੁਹੰਮਦ ਦੀਆਂ ਕਰਾਮਾਤਾਂ ਨੂੰ ਨਸ਼ਟ ਕਰਨ ਲਈ।[111] ਤਿਆਗ ਦੇ ਚਿੰਨ੍ਹਾਂ ਦੇ ਨਾਲ ਨਾਲ ਸ਼ਾਹੀ ਲਾਓ-ਲਸ਼ਕਰ, ਤਲਵਾਰ, ਛਤਰ ਤੇ ਕਲਗੀ ਆਦਿ ਅਪਣਾਏ ਗਏ। ਮੈਕਾਲਿਫ਼ ਲਿਖਦਾ ਹੈ ਕਿ ਗੁਰੂ ਅਰਜਨ ਦੀਆਂ ਅੰਤਿਮ ਰਸਮਾਂ ਪੂਰੀਆਂ ਕਰਨ ਪਿਛੋਂ ਜਦੋਂ ਭਾਈ ਬੁੱਢਾ ਨੇ ਗੁਰੂ ਜੀ ਨੂੰ ਗੁਰਿਆਈ ਦਾ ਤਿਲਕ ਲਾਉਣ ਵੇਲੇ ਪੁਰਾਣੀਆਂ ਰਸਮਾਂ ਦੀ ਤਰ੍ਹਾਂ ਉਨ੍ਹਾਂ ਅੱਗੇ ਸੇਲੀ ਅਤੇ ਦਸਤਾਰ ਆਦਿ ਪੇਸ਼ ਕੀਤਾ ਤਾਂ ਗੁਰੂ ਹਰਿ ਗੋਬਿੰਦ ਨੇ ਕਿਹਾ ਕਿ ਸੇਲੀ ਖ਼ਜ਼ਾਨੇ ਵਿਚ ਰਖ ਦਿੱਤੀ ਜਾਵੇ ਕਿਉਂਕਿ ਇਹ ਅੱਜ ਦੇ ਸਮੇਂ ਵਿਚ ਸਿੱਖਾਂ ਦੀਆਂ ਬਦਲੀਆਂ ਹਾਲਾਤਾਂ ਅਨੁਸਾਰ ਠੀਕ ਨਹੀਂ। ਉਨ੍ਹਾਂ ਨੇ ਭਾਈ ਬੁੱਢਾ ਨੂੰ ਕਿਹਾ ਕਿ ਮੇਰੀ ਸੇਲੀ ਤਲਵਾਰ ਦੀ ਬੈਲਟ ਹੋਵੇਗੀ ਅਤੇ ਮੈਂ ਆਪਣੀ ਦਸਤਾਰ ਤੇ ਬਾਦਸ਼ਾਹੀ ਦੀ ਕਲਗੀ ਲਾਵਾਂਗਾ।[112] ਜਿਹੜੇ ਤੋਹਫ਼ੇ ਹੁਣ ਹਰ ਪਾਸੇ ਤੋਂ ਲਗਾਤਾਰ ਆਉਣ ਲੱਗੇ ਪਏ ਸਨ ਉਹ ਘੋੜਿਆਂ, ਹਥਿਆਰਾਂ ਅਤੇ ਹੋਰ ਜੰਗੀ ਸਮਾਨ ਦੀ ਸ਼ਕਲ ਵਿਚ ਸਨ - - - - - ਉਨ੍ਹਾਂ ਨੇ ਆਪਣਾ ਬਹੁਤਾ ਸਮਾਂ ਕੁਸ਼ਤੀਆਂ, ਘੋੜ ਸਵਾਰੀ, ਤੰਬੂ ਗੱਡਣ, ਸ਼ੇਰ ਤੇ ਜੰਗਲੀ ਸੂਰ ਦਾ ਸ਼ਿਕਾਰ ਖੇਡਣ ਵਿਚ ਲਾਉਣਾ ਆਰੰਭ ਕਰ ਦਿੱਤਾ ਸੀ। ਉਦੇਸ਼ ਵਿਚ ਤਬਦੀਲੀ ਆਉਣ ਨਾਲ ਕੌਮ ਦਾ ਸਰੂਪ ਬਦਲ ਗਿਆ। ਤੇ ਕਿੱਤੇ ਵਿਚ ਬਦਲੀ ਆਉਣ ਨਾਲ ਰੁਚੀਆਂ ਵੀ ਬਦਲ ਗਈਆਂ।[113]

ਇਸ ਤਰ੍ਹਾਂ ਛੇਵੇਂ ਗੁਰੂ ਦੀ ਮੁੱਖ ਰੁਚੀ ਨੇ ਉਨ੍ਹਾਂ ਨੂੰ ਲਾਓ-ਲਸ਼ਕਰ ਦੀ ਸੰਗਤ ਵਿਚ, ਜੰਗ ਦੇ ਖਤਰੇ ਵਿਚ ਤੇ ਸ਼ਿਕਾਰ ਦੀ ਉਕਸਾਹਟ ਵਿਚ ਅਨੰਦ ਪ੍ਰਾਪਤ ਕਰਨ ਲਾਇਆ। ਇਹ ਵੀ ਹੋ ਸਕਦਾ ਹੈ ਕਿ ਮੰਦਭਾਗੇ ਆਗੂ ਦੀ ਨੀਤੀ ਇਕ ਦੁਖੀ ਪੁੱਤਰ ਦੀਆਂ ਭਾਵਨਾਵਾਂ ਤੇ ਧਾਰਮਿਕ ਆਗੂ ਦਿਆਂ ਕਰਤੱਵਾਂ ਨਾਲ ਰਚ ਮਿਚ ਗਈ ਹੋਵੇ ਤਾਂ ਜੋ ਉਨ੍ਹਾਂ ਦੇ ਕਰਮ ਉਨ੍ਹਾਂ ਦੀਆਂ ਰੀਝਾਂ ਦੇ ਅਨੁਕੂਲ ਢਲ ਜਾਣ, ਭਾਵੇਂ ਉਨ੍ਹਾਂ ਨੇ ਅਕਬਰ ਦੇ ਪੁੱਤਰ ਦੀ ਨਰਮ ਜਿਹੀ ਸੱਤਾ ਦੇ ਅਧੀਨ, ਉਸੇ ਸੁਤੰਤਰਤਾ ਤੋਂ ਵੱਧ ਚੀਜ਼ ਨਾ ਵੀ ਸਿਖਿਆ ਹੋਵੇ।[114]

ਸੰਤਬੀਰ ਸਿੰਘ ਲਿਖਦੇ ਹਨ, " ਗੁਰੂ ਅਰਜਨ ਜੀ ਨੇ ਲਾਹੌਰ ਜਾਣ ਤੋਂ ਪਹਿਲਾਂ ਗੁਰੂ ਹਰਿ ਗੋਬਿੰਦ ਜੀ ਨੂੰ ਗੁਰੂ ਗੱਦੀ ਬਖਸ਼ਣ ਵੇਲੇ ਉਸੇ ਤਰ੍ਹਾਂ ਹੀ ਪਰਖ ਕੀਤੀ। ਆਪਣੇ ਹੱਥੀਂ ਤਲਵਾਰ ਦੇ ਕੇ ਗੁਰੂ ਹਰਿ ਗੋਬਿੰਦ ਜੀ ਨੂੰ ਕਿਹਾ ਕਿ ਇਸ ਨਾਲ ਇਕ

ਉਂਗਲੀ ਕੱਟਣ। ਬਾਲਕ ਗੁਰੂ ਹਰਿ ਗੋਬਿੰਦ ਨੇ ਬਗੈਰ ਸੰਕੋਚ ਅਤੇ ਝਿਜਕ ਦੇ ਤਲਵਾਰ ਉਂਗਲ ਵਲ ਵਧਾਈ ਤਾਂ ਗੁਰੂ ਮਾਲਕ ਨੇ ਹੱਥ ਪਕੜ ਕੇ ਗੁਰੂ ਹਰਿ ਗੋਬਿੰਦ ਜੀ ਨੂੰ ਗੁਰੂ ਹੋਣ ਦਾ ਐਲਾਨ ਕੀਤਾ। ਨਾਲ ਹੀ ਇਹ ਸ਼ਬਦ ਕਹੇ, " ਬੱਚਾ ਹੁਣ ਸ਼ਸਤਰ ਪਹਿਨਣੇ ਹਨ ਅਤੇ ਤਦ ਤੱਕ ਡਟੇ ਰਹਿਣਾ ਜਦ ਤੱਕ ਇਹ ਜ਼ਾਲਮ ਜ਼ੁਲਮ ਨਾ ਛੱਡ ਦੇਣ ਜਾਂ ਖਤਮ ਨਾ ਹੋ ਜਾਣ। "[115] ਸਿੱਖ ਰਵਾਇਤਾਂ ਅਨੁਸਾਰ ਵੀ ਗੁਰੂ ਅਰਜਨ ਸਾਹਿਬ ਨੇ ਆਪਣੇ ਅੰਤਿਮ ਸੰਦੇਸ਼ ਵਿਚ ਹੀ ਆਪਣੇ ਸਿੱਖਾਂ ਦੇ ਸਾਹਮਣੇ ਉਨ੍ਹਾਂ ਦੇ ਭਵਿੱਖ ਬਾਰੇ ਆਖ ਦਿੱਤਾ ਸੀ ਕਿ ਨੌਜਵਾਨ ਗੁਰੂ ਹਰਿ ਗੋਬਿੰਦ ਇਸੇ ਲੀਹ ਉੱਤੇ ਚੱਲੇਗਾ। ਮੈਕਾਲਿਫ਼ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਸੰਗਤ ਤੋਂ ਵਿਛੜਨ ਸਮੇਂ ਆਖਿਆ, " ਮੈਂ ਆਪਣੇ ਜੀਵਨ ਦਾ ਉਦੇਸ਼ ਪ੍ਰਾਪਤ ਕਰਨ ਵਿਚ ਸਫ਼ਲ ਹੋ ਗਿਆ ਹਾਂ। ਤੁਸੀਂ ਮੇਰੇ ਪੁੱਤਰ, ਪੂਜ ਹਰਿ ਗੋਬਿੰਦ ਪਾਸ ਜਾਓ ਤੇ ਉਨ੍ਹਾਂ ਨੂੰ ਮੇਰੇ ਵਲੋਂ ਚੋਖਾ ਧੀਰਜ ਦਿਓ। ਉਨ੍ਹਾਂ ਨੂੰ ਕਹਿਣਾ ਕਿ ਉਹ ਮੇਰਾ ਸੋਗ ਨਾ ਮਨਾਣ ਤੇ ਨਾ ਹੀ ਕਾਇਰਾਂ ਵਾਂਗ ਰੋਣ ਪਿੱਟਣ ਤੇ ਵਿਰਲਾਪ ਕਰਨ, ਸਗੋਂ ਵਾਹਿਗੁਰੂ ਦੇ ਗੁਣ ਗਾਉਣ। ਉਹ ਪੂਰੇ ਸ਼ਸਤਰ-ਧਾਰੀ ਹੋ ਕੇ ਗੱਦੀ ਤੇ ਬੈਠਣ ਅਤੇ ਜਿੰਨੀ ਵੱਧ ਤੋਂ ਵੱਧ ਫ਼ੌਜ ਰੱਖ ਸਕਦੇ ਹੋਣ, ਰੱਖਣ। ਬਾਬਾ ਬੁੱਢਾ ਜੀ ਦਾ ਸਤਿਕਾਰ ਕਰਨ ਅਤੇ ਸ਼ਸਤਰ ਧਾਰਨ ਕਰਨ ਤੋਂ ਬਿਨਾ ਬਾਕੀ ਸਾਰੀਆਂ ਰਹੁ-ਰੀਤਾਂ ਪਹਿਲੇ ਗੁਰੂਆਂ ਵਾਲੀਆਂ ਹੀ ਰੱਖਣ।[116]

ਸੋ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੋਂ ਬਾਅਦ ਉਹ ਸਮਾਂ ਸ਼ੁਰੂ ਹੁੰਦਾ ਹੈ, ਜਦ ਸਿੱਖ ਆਤਮਕ ਅਨੰਦ ਦੀ ਪ੍ਰਾਪਤੀ ਲਈ ਯਤਨ ਕਰਨ ਦੇ ਨਾਲ ਹੀ ਜਾਬਰ ਮੁਗਲਾਂ ਪਾਸੋਂ ਘਰ-ਘਾਟ ਦੀ ਰੱਖਿਆ ਲਈ ਵੀ ਤਿਆਰੀ ਕਰਨ ਲੱਗ ਪਏ। ਆਪਣੇ ਬੇਗੁਨਾਹ ਤੇ ਪਿਆਰੇ ਗੁਰੂ ਦੀ ਸ਼ਹਾਦਤ ਨੇ ਉਨ੍ਹਾਂ ਨੂੰ ਦ੍ਰਿੜ੍ਹ ਕਰਾ ਦਿੱਤਾ ਕਿ ਰਾਜਨੀਤਕ ਸੁਤੰਤਰਤਾ ਤੋਂ ਬਿਨ੍ਹਾਂ ਆਤਮਕ ਮੁਕਤੀ ਪ੍ਰਾਪਤ ਕਰਨੀ ਮੁਸ਼ਕਲ ਹੈ। ਸ਼ਹੀਦਾਂ ਦਾ ਖੂਨ ਅਜਾਈਂ ਨਹੀਂ ਜਾਂਦਾ। ਸੋ ਹੋਰ ਸ਼ਹੀਦਾਂ ਵਾਂਗ ਗੁਰੂ ਅਰਜਨ ਦੇਵ ਜੀ ਨੇ ਵੀ ਸਿੱਖਾਂ ਦੇ ਅੰਦਰ ਇਕ ਨਵੀਂ ਰੂਹ ਫੂਕ ਦਿੱਤੀ ਤੇ ਉਨ੍ਹਾਂ ਨੂੰ ਜਥੇਬੰਦ ਅਤੇ ਸ਼ਸਤਰਧਾਰੀ ਹੋਣ ਲਈ ਪ੍ਰੇਰਿਆ।[117]

ਆਰਚਰ ਦੇ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੇ, "ਜਮਾਇਤੇ ਦੀ ਸਾਂਝ ਨੂੰ ਫੌਜੀ ਰੂਪ ਵਿਚ ਬਦਲ ਦਿੱਤਾ।[118]

ਗੁਰੂ ਜੀ ਨੇ ਆਪਣੇ ਮਨੋਰਥ ਦੀ ਪੂਰਤੀ ਲਈ ਅਕਾਲ ਤਖਤ ਬਣਾਇਆ, ਲੋਹ ਗੜ੍ਹ ਦੀ ਸਥਾਪਨਾ ਕੀਤੀ। ਫੌਜ ਵਿਚ ਨਾਮ ਕੱਟਿਆਂ ਨੂੰ ਸ਼ਾਮਲ ਕੀਤਾ, ਮੁਕੱਦਮਿਆਂ ਦੇ ਫੈਸਲੇ ਕਚਹਿਰੀ ਲਗਾ ਕੇ ਕਰਨੇ ਸ਼ੁਰੂ ਕੀਤੇ ਅਤੇ ਲੋਕਾਂ ਨੂੰ ਅਜ਼ਾਦੀ ਪ੍ਰਾਪਤ ਕਰਨ ਲਈ ਪ੍ਰੇਰਿਆ। ਇਹ ਸੱਭ ਗੱਲਾਂ ਮੁਗਲ ਹਕੂਮਤ ਲਈ ਵੰਗਾਰ ਸਨ ਤੇ ਗੁਰੂ ਜੀ ਨੂੰ ਗਿਫ੍ਤਾਰ ਕਰਨ ਲਈ ਕਾਫੀ ਸਨ। ਗੁਰੂ ਜੀ ਨੂੰ ਕੈਦ ਕਰਕੇ ਗਵਾਲੀਅਰ ਭੇਜਿਆ ਗਿਆ ਤੇ ਅੰਤ 52 ਰਾਜਿਆਂ ਸਮੇਤ ਰਿਹਾ ਕਰਨਾ ਪਿਆ। ਪੇਸ਼ ਨਾ ਜਾਂਦੀ ਵੇਖ ਕੇ ਜਹਾਂਗੀਰ ਨੇ ਗੁਰੂ ਹਰਿ ਗੋਬਿੰਦ ਨਾਲ ਸੁਲਾਹ ਕਰ ਲਈ। ਕਨਿੰਘਮ ਲਿਖਦਾ ਹੈ, ਅੰਤ ਸ਼ਹਿਨਸ਼ਾਹ ਨੇ ਆਪ ਜੀ ਦੀ ਕਿਸੇ ਕਰਾਮਾਤ ਨੂੰ ਵੇਖ ਕੇ ਯਾ ਦਿਲ ਵਿਚ ਕੋਈ ਤਰਸ ਆ ਜਾਣ ਕਰਕੇ ਆਪ ਨੂੰ ਨਜ਼ਰਬੰਦੀ ਤੋਂ ਰਿਹਾ ਕਰ ਦਿੱਤਾ।[119] ਇਸ ਤਰ੍ਹਾਂ ਕੁੱਝ ਸਮਾਂ ਅਮਨ ਚੈਨ ਰਿਹਾ ਤੇ ਸਿੱਖਾਂ ਨੂੰ ਵਧਣ ਫੁੱਲਣ ਦਾ ਸਮਾਂ ਮਿਲਦਾ ਰਿਹਾ। ਸਿੱਖ ਜਥੇਬੰਦੀ ਮਜ਼ਬੂਤ ਪੈਰਾਂ ਤੇ ਖੜੀ ਹੋ ਗਈ।

ਜਹਾਂਗੀਰ ਦੀ ਮੌਤ ਹੁੰਦਿਆਂ ਹੀ ਉਨ੍ਹਾਂ ਦੀ ਦੋਸਤੀ ਦੇ ਈਰਖਾਲੂਆਂ ਨੇ ਖੁਰਮ ਨੂੰ ਗੁਰੂ ਜੀ ਦੇ ਵਿਰੁੱਧ ਭੜਕਾਇਆ। ਪ੍ਰਿਥੀ ਚੰਦ ਦੇ ਪੁੱਤਰ ਮਿਹਰਬਾਨ ਅਤੇ ਚੰਦੂ ਦੇ ਪੁੱਤਰ ਕਰਮ ਚੰਦ ਨੇ ਵੀ ਖੁਰਮ ਨੂੰ ਗੁਰੂ ਜੀ ਵਿਰੁੱਧ ਚੁੱਕਿਆ। ਜਿਸ ਦੇ ਸਿੱਟੇ ਵਜੋਂ ਗੁਰੂ ਜੀ ਨੂੰ ਸ਼ਾਹੀ ਫੌਜਾਂ ਨਾਲ ਕਈ ਲੜਾਈਆਂ ਲੜਨੀਆਂ ਪਈਆਂ। ਇਸ ਤਰ੍ਹਾਂ ਬਾਕੀ ਸਾਰਾ ਜੀਵਨ ਜੰਗਾਂ ਯੁੱਧਾਂ ਵਿਚ ਗੁਜ਼ਰਿਆ। ਕੁੱਝ ਸਮਾਂ ਅਮਨ ਚੈਨ ਰਹਿਣ ਪਿਛੋਂ ਸਿੱਖਾਂ ਉੱਤੇ ਮੁੜ ਜਬਰ ਜ਼ੁਲਮ ਦਾ ਦੌਰ ਸ਼ੁਰੂ ਹੋ ਗਿਆ। ਸਰਕਾਰ ਤੇ ਚੌਤ ਵਰਗੇ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਮੁਗਲ ਰਾਜ ਕੁੱਝ ਚਿਰ ਲਈ ਹੀ ਲਾਭਦਾਇਕ ਰਿਹਾ। ਜਹਾਂਗੀਰ ਦੀ ਮੌਤ ਤੋਂ ਬਾਅਦ ਮੁਗਲਾਂ ਨੇ ਮੁੜ ਕੇ ਮਜ਼੍ਹਬੀ ਅੱਤਿਆਚਾਰ ਕਰਨ ਦੀ ਨੀਤੀ ਸ਼ੁਰੂ ਕਰ ਦਿੱਤੀ।[120]

## ਭਾਈ ਗੁਰਦਾਸ ਦਾ ਸਮਾਂ

ਭਾਈ ਗੁਰਦਾਸ ਦਾ ਜਨਮ 16ਵੀਂ ਸ਼ਤਾਬਦੀ ਦੇ ਅੱਧ ਦੇ ਲਗਪਗ ਮੰਨਿਆ ਜਾਂਦਾ ਹੈ ਅਤੇ ਗੁਰੂ ਅਮਰਦਾਸ ਜੀ ਇਸ ਸਮੇਂ ਗੱਦੀ ਤੇ ਬਿਰਾਜਮਾਨ ਹੁੰਦੇ ਹਨ। ਇਸ

ਤਰ੍ਹਾਂ ਭਾਈ ਗੁਰਦਾਸ ਦਾ ਜਨਮ ਉਨ੍ਹਾਂ ਹੀ ਪਰਿਸਥਿਤੀਆਂ ਵਿਚ ਹੋਇਆ ਜਿਨ੍ਹਾਂ ਪਰਿਸਥਿਤੀਆਂ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਗੱਦੀ ਸੰਭਾਲੀ। ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਉਣ ਤੱਕ ਭਾਈ ਗੁਰਦਾਸ ਭਰ ਜਵਾਨ ਹੋ ਗਏ। ਕਿਉਂ ਕਿ ਭਾਈ ਸਾਹਿਬ ਨੂੰ ਮੁੱਢ ਤੋਂ ਹੀ ਗੁਰਸਿੱਖੀ ਜੀਵਨ ਨਾਲ ਪਿਆਰ ਹੈ ਇਸ ਲਈ ਉਨ੍ਹਾਂ ਦਾ ਗੁਰਬਾਣੀ ਨਾਲ ਪਿਆਰ ਵੀ ਸੁਭਾਵਿਕ ਹੈ। ਭਾਈ ਗੁਰਦਾਸ ਨੇ ਚਾਰ ਗੁਰੂ ਸਾਹਿਬ ਦਾ ਰਾਜ ਕਾਲ ਵੇਖਿਆ, ਇਸ ਲਈ ਉਨ੍ਹਾਂ ਦੇ ਸਮੇਂ ਦੀ ਸਮਾਜਿਕ, ਧਾਰਮਿਕ , ਰਾਜਨੀਤਿਕ ਤੇ ਆਰਥਕ ਹਾਲਤ ਦਾ ਭਾਈ ਸਾਹਿਬ ਤੇ ਜ਼ਰੂਰ ਅਸਰ ਹੋਇਆ, ਜਿਸ ਦਾ ਪ੍ਰਤੱਖ ਸਬੂਤ ਉਨ੍ਹਾਂ ਦੀਆਂ ਵਾਰਾਂ ਹਨ। ਭਾਈ ਸਾਹਿਬ ਨੇ ਆਪਣੀਆਂ ਵਾਰਾਂ ਵਿਚ ਇਹ ਸੱਭ ਕੁੱਝ ਦਾ ਜ਼ਿਕਰ ਕੀਤਾ ਹੈ। ਡਾ. ਗੋਪਾਲ ਸਿੰਘ ਦੇ ਸ਼ਬਦਾਂ ਵਿਚ ਭਾਈ ਗੁਰਦਾਸ ਭੱਲੇ ਖੱਤਰੀ ਦਾ ਤੀਜੇ ਗੁਰੂ ਨਾਲ ਨੇੜਲਾ ਸੰਬੰਧ ਸੀ ਅਤੇ 1579 ਈ. ਵਿਚ ਚੌਥੇ ਗੁਰੂ ਰਾਮਦਾਸ ਦੁਆਰਾ ਉਨ੍ਹਾਂ ਨੂੰ ਸਿੱਖ ਧਰਮ ਵਿਚ ਲਿਆਂਦਾ ਗਿਆ ਉਹ ਉੱਚ ਕੋਟੀ ਦਾ ਕਵੀ ਅਤੇ ਧਰਮਸ਼ਾਸਤ੍ਰ ਅਤੇ ਸੰਸਕ੍ਰਿਤ ਦਾ ਗਿਆਤਾ ਸੀ। ਉਸ ਦੀ ਪ੍ਰਸਿੱਧ ਰਚਨਾ ਪੰਜਾਬੀ ਵਿਚ ਲਿਖੀਆਂ 40 ਵਾਰਾਂ ਹਨ ਅਤੇ ਬ੍ਰਿਜ ਭਾਸ਼ਾ ਵਿਚ ਲਿਖੇ ਕਬਿੱਤ ਅਤੇ ਸਵੱਯੇ। ਆਪਣੀਆਂ ਇਨ੍ਹਾਂ ਰਚਨਾਵਾਂ ਵਿਚ ਉਸ ਨੇ ਗੁਰਬਾਣੀ ਦੀ ਵਿਆਖਿਆ ਕੀਤੀ ਹੈ।[121]

ਭਾਵੇਂ ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਗੁਰੂ ਨਾਨਕ ਅਤੇ ਗੁਰੂ ਅੰਗਦ ਦੇ ਸਮੇਂ ਦੇ ਹਾਲਾਤ ਦਾ ਬਹੁਤ ਚੰਗੀ ਤਰ੍ਹਾਂ ਵਰਣਨ ਕੀਤਾ ਹੈ। ਪਰ ਤੀਜੇ ਗੁਰੂ ਅਮਰਦਾਸ ਤੋਂ ਲੈ ਕੇ ਛੇਵੇਂ ਗੁਰੂ ਹਰਿਗੋਬਿੰਦ ਤੱਕ ਉਨ੍ਹਾਂ ਦੇ ਗੁਰੂ ਘਰ ਨਾਲ ਬੜੇ ਨੇੜਲੇ ਸੰਬੰਧ ਰਹੇ ਹਨ। ਉਨ੍ਹਾਂ ਨੂੰ ਗੁਰੂ ਘਰ ਵਿਚ ਬੜਾ ਆਦਰ ਤੇ ਮਾਣ ਪ੍ਰਾਪਤ ਸੀ। ਗੁਰੂ ਅਮਰਦਾਸ ਨੇ ਭਾਈ ਗੁਰਦਾਸ ਦੀ ਵਿਦਿਆ ਲਈ ਵਧੀਆ ਤੋਂ ਵਧੀਆ ਪ੍ਰਬੰਧ ਕੀਤਾ ਸੀ। ਕਾਂਸ਼ੀ ਦੇ ਵਿਦਵਾਨ ਕੇਸੋ ਗੁਪਾਲ ਪੰਡਿਤ ਨੇ ਆਪ ਨੂੰ ਸੰਸਕ੍ਰਿਤ ਪੜ੍ਹਾਉਣ ਲਈ ਕਾਫ਼ੀ ਸਮਾਂ ਲਾਇਆ ਸੀ। ਗੁਰੂ ਜੀ ਨੇ ਭਵਨ ਉਸਾਰੀ ਤੇ ਧਰਮ ਪ੍ਰਚਾਰ ਲਈ ਭਾਈ ਗੁਰਦਾਸ ਨੂੰ ਅਨੇਕਾਂ ਥਾਵਾਂ ਤੇ ਭੇਜਿਆ।

ਭਾਈ ਜੇਠਾ ਜੀ (ਗੁਰੂ ਰਾਮਦਾਸ) ਨਾਲ ਭਾਈ ਗੁਰਦਾਸ ਦਾ ਸੰਬੰਧ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਹੀ ਚਲਿਆ ਆਉਂਦਾ ਸੀ। ਦੋਵੇਂ ਹੀ ਬਾਉਲੀ ਦੀ ਸੇਵਾ

ਅਤੇ ਗੁਰੂ ਕੇ ਚੱਕ ਦੀ ਆਬਾਦੀ ਸਮੇਂ ਰਲਕੇ ਕੰਮ ਕਰਦੇ ਰਹੇ ਸਨ। ਅਮਲ ਵਿਚ ਗੁਰ ਸਿੱਖੀ ਜੀਵਨ ਭਾਈ ਗੁਰਦਾਸ ਨੇ ਚੌਥੇ ਗੁਰੂ ਰਾਮਦਾਸ ਪਾਸੋਂ ਹੀ ਪ੍ਰਾਪਤ ਕੀਤਾ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, " ਇਨ੍ਹਾਂ ਨੇ ਚੌਥੇ ਸਤਿਗੁਰਾਂ ਤੋਂ 1630 ਬਿ. ਵਿੱਚ ਸਿੱਖ ਧਰਮ ਧਾਰਨ ਕੀਤਾ ਅਤੇ ਗੁਰਬਾਣੀ ਦਾ ਸਿਧਾਂਤ ਪੰਜਵੇਂ ਗੁਰਾਂ ਪਾਸੋਂ ਸਮਝਿਆ।[122]

ਗੁਰੂ ਰਾਮਦਾਸ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਕੇ ਆਗਰਾ, ਹਰਿਦੁਆਰ, ਦਿੱਲੀ, ਮਥਰਾ ਆਦਿ ਥਾਵਾਂ ਤੇ ਧਰਮ ਪ੍ਰਚਾਰ ਲਈ ਗਏ ਤੇ ਗੁਰੂ ਘਰ ਦੇ ਕਾਰਜਾਂ ਵਿਚ ਵੀ ਸਰਗਰਮ ਰਹੇ। ਵਿਸ਼ੇਸ਼ ਜ਼ਿੰਮੇਵਾਰੀ ਦੇ ਕੰਮ ਅਕਸਰ ਭਾਈ ਸਾਹਿਬ ਨੂੰ ਹੀ ਸੌਂਪੇ ਜਾਂਦੇ ਸਨ। ਭਾਈ ਰਣਧੀਰ ਸਿੰਘ ਦੇ ਕਥਨ ਅਨੁਸਾਰ 30 ਸਤੰਬਰ, 1578 ਈ. ਨੂੰ ਅਕਬਰ ਬਾਦਸ਼ਾਹ ਨੇ ਰਾਜਧਾਨੀ ਆਗਰਾ ਵਿਚ ਸਰਬ ਧਰਮ ਸੰਮੇਲਨ ਕਰਨ ਦਾ ਉੱਦਮ ਕੀਤਾ ----- ਸ੍ਰੀ ਗੁਰੂ ਜੀ ਨੇ ਆਪਣੇ ਵਲੋਂ ਭਾਈ ਗੁਰਦਾਸ ਜੀ ਨੂੰ ਪ੍ਰਤੀਨਿਧਤਾ ਬਖਸ਼ ਕੇ ਵਡਿਆਈਆਂ ਤੇ ਆਗਰੇ ਘੱਲਿਆ।[123]

ਗੁਰੂ ਅਰਜਨ ਦੇਵ ਜੀ ਨਾਲ ਭਾਈ ਸਾਹਿਬ ਦਾ ਅਥਾਹ ਪ੍ਰੇਮ ਸੀ। ਪ੍ਰਿਥੀ ਚੰਦ ਵਲੋਂ ਗੁਰੂ ਸਾਹਿਬ ਦੀ ਵਿਰੋਧਤਾ ਸਮੇਂ ਭਾਈ ਗੁਰਦਾਸ ਨੇ ਬੜੀ ਸੂਝ-ਬੂਝ, ਨਾਲ ਇਸ ਮਾਮਲੇ ਨੂੰ ਸੁਲਝਾਇਆ। ਭਾਈ ਸਾਹਿਬ ਨੇ ਪ੍ਰਿਥੀ ਚੰਦ ਦੀਆਂ ਭੈੜੀਆਂ ਹਰਕਤਾਂ ਨੂੰ ਰੋਕਣ ਲਈ ਬੜੀ ਦੂਰ ਦ੍ਰਿਸ਼ਟੀ ਤੋਂ ਕੰਮ ਲਿਆ। ਪ੍ਰਿਥੀ ਚੰਦ ਦੇ ਕਿਰਦਾਰ ਨੂੰ ਭਾਈ ਸਾਹਿਬ ਨੇ ਆਪਣੀ 36ਵੀਂ ਵਾਰ ਵਿਚ ਬੜੇ ਵਿਸਥਾਰ ਨਾਲ ਚਿਤ੍ਰਿਆ ਹੈ। ਸਿੱਖ ਜਗਤ ਵਿਚ ਦਸਵੰਧ ਦੀ ਪ੍ਰਥਾ ਨੂੰ ਪ੍ਰਚਾਰਨ ਵਾਲਾ ਵੀ ਭਾਈ ਗੁਰਦਾਸ ਹੀ ਸੀ। ਭਾਈ ਸਾਹਿਬ ਦੇ ਜੀਵਨ ਦਾ ਸੱਭ ਤੋਂ ਮਹਾਨ ਕਾਰਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਹੈ। ਇਸ ਤਰ੍ਹਾਂ ਗੁਰੂ ਸਾਹਿਬ ਨੇ ਇਸ ਮਹਾਨ ਜ਼ਿੰਮੇਵਾਰੀ ਦਾ ਮਾਣ ਵੀ ਭਾਈ ਸਾਹਿਬ ਨੂੰ ਬਖਸ਼ਿਆ। ਇਸੇ ਸਮੇਂ ਨਾਲ ਨਾਲ ਭਾਈ ਸਾਹਿਬ ਆਪਣੀ ਰਚਨਾ ਵੀ ਰਚਦੇ ਰਹੇ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਬਾਰੇ ਅਕਬਰ ਕੋਲ ਸ਼ਿਕਾਇਤ ਕਰਨ ਤੇ ਵੀ ਗੁਰੂ ਸਾਹਿਬ ਨੇ ਭਾਈ ਸਾਹਿਬ, ਬਾਬਾ ਬੁੱਢਾ ਜੀ ਤੇ ਕੁੱਝ ਹੋਰ ਸਿੱਖਾਂ ਨੂੰ ਗ੍ਰੰਥ ਦੇ ਕੇ ਸ਼ਿਕਾਇਤ ਦੂਰ ਕਰਨ ਲਈ ਅਕਬਰ ਕੋਲ ਭੇਜਿਆ। ਕਿਰਪਾਲ ਸਿੰਘ ਨਾਰੰਗ ਜੀ ਵੀ ਇਸ ਗੱਲ ਦੀ ਹਾਮੀ ਭਰਦੇ

ਹੋਏ ਲਿਖਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਨਾਲ ਗੁਰੂ ਅਰਜਨ ਸਾਹਿਬ ਦੇ ਦੁਸ਼ਮਣਾਂ– ਚੰਦੂ, ਪ੍ਰਿਥੀਏ, ਸੁਲਹੀ– ਨੂੰ ਉਨ੍ਹਾਂ ਦੇ ਵਿਰੁੱਧ ਕਾਰਵਾਈ ਕਰਨ ਦਾ ਮੌਕਾ ਮਿਲ ਗਿਆ ਅਤੇ ਉਨ੍ਹਾਂ ਨੇ ਇਸ ਤੋਂ ਅਯੋਗ ਲਾਭ ਉਠਾਇਆ। —— ਪ੍ਰਿਥੀਏ ਤੇ ਸੁਲਹੀ ਨੇ ਅਕਬਰ ਬਾਦਸ਼ਾਹ ਨੂੰ ਭੜਕਾਇਆ ਕਿ ਇਸ ਅਧਾਰ ਉੱਤੇ ਗੁਰੂ ਜੀ ਦੇ ਵਿਰੁੱਧ ਕਾਰਵਾਈ ਕਰਨੀ ਚਾਹੀਦੀ ਹੈ। ਇਸ ਉੱਤੇ ਅਕਬਰ ਨੇ ਗੁਰੂ ਸਾਹਿਬ ਦੇ ਨਾਂ ਹੁਕਮ ਜਾਰੀ ਕੀਤਾ ਕਿ ਉਹ ਉਸਦੇ ਦਰਬਾਰ ਵਿਚ ਹਾਜ਼ਰ ਹੋ ਕੇ ਸਫ਼ਾਈ ਪੇਸ਼ ਕਰਨ। ਗੁਰੂ ਜੀ ਨੇ ਭਾਈ ਗੁਰਦਾਸ ਤੇ ਬੁੱਢਾ ਜੀ ਨੂੰ ਅਕਬਰ ਦੇ ਦਰਬਾਰ ਵਿਚ ਭੇਜਿਆ। ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਵਿੱਚੋਂ ਕੁੱਝ ਸ਼ਬਦ ਪੜ੍ਹ ਕੇ ਸੁਣਾਏ। ਬਾਦਸ਼ਾਹ ਇਨ੍ਹਾਂ ਸ਼ਬਦਾਂ ਦੀ ਰਵਾਦਾਰੀ ਤੇ ਉਦਾਰਤਾ ਵਾਲੇ ਭਾਵ ਤੋਂ ਬਹੁਤ ਪ੍ਰਭਾਵਤ ਹੋਇਆ ਤੇ ਕਹਿਣ ਲੱਗਾ, ਇਹ ਤਾਂ ਸੱਚੀ-ਮੁੱਚੀ ਸਤਿਕਾਰ ਯੋਗ ਗ੍ਰੰਥ ਹੈ।[124] ਇਸੇ ਸਮੇਂ ਵੀ ਭਾਈ ਸਾਹਿਬ ਧਰਮ ਪ੍ਰਚਾਰ ਲਈ ਕਾਬਲ, ਕੰਧਾਰ ਆਦਿ ਥਾਵਾਂ ਤੇ ਗਏ। ਗੁਰੂ ਜੀ ਦੀ ਸ਼ਹਾਦਤ ਵੇਲੇ ਹਰਿਮੰਦਰ ਸਾਹਿਬ ਵਿਚ ਜੋ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਬਾਬਾ ਬੁੱਢਾ ਜੀ ਨੇ ਕੀਤਾ। ਤੇ ਅਰਦਾਸਾ ਭਾਈ ਗੁਰਦਾਸ ਜੀ ਨੇ ਸੋਧਿਆ।[125]

ਕਿਹਾ ਜਾਂਦਾ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਮੇਂ ਭਾਈ ਗੁਰਦਾਸ ਇਤਨੇ ਉਦਾਸ ਹੋ ਗਏ ਕਿ ਆਪ ਸੰਸਾਰ ਤਿਆਗ ਕੇ ਪਹਾੜਾਂ ਵਿਚ ਚਲੇ ਗਏ ਤੇ ਗੁਰੂ ਹਰਿਗੋਬਿੰਦ ਸਾਹਿਬ ਨੇ ਆਪ ਨੂੰ ਜ਼ੋਰ ਪਾ ਕੇ ਵਾਪਿਸ ਮੰਗਵਾਇਆ। ਭਾਈ ਗੁਰਦਾਸ ਦੀ 24ਵੀਂ ਵਾਰ ਦੀ 23ਵੀਂ ਪੌੜੀ ਵੀ ਇਸ ਗੱਲ ਦੀ ਸਾਖੀ ਭਰਦੀ ਹੈ।

ਰਹਿੰਦੇ ਗੁਰ ਦਰਿਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।
ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ।
- - - - - - - - - - - - - - - - - - - - -
ਗੁਰੂ ਅਰਜਨ ਵਿਟਹੁ ਕੁਰਬਾਣੀ।[126]

ਗੁਰੂ ਹਰਿਗੋਬਿੰਦ ਜੀ ਦਾ ਬਚਪਨ ਭਾਈ ਗੁਰਦਾਸ ਤੇ ਬਾਬਾ ਬੁੱਢਾ ਜੀ ਦੀ ਦੇਖ ਰੇਖ ਹੇਠ ਬੀਤਿਆ। ਗੁਰੂ ਹਰਿ ਗੋਬਿੰਦ ਜੀ ਦੇ ਗੁਰਗੱਦੀ ਤੇ ਬਿਰਾਜਮਾਨ ਹੋਣ

ਸਮੇਂ ਭਾਈ ਗੁਰਦਾਸ ਭਾਵੇਂ ਕਾਫ਼ੀ ਬਿਰਧ ਸਨ ਫਿਰ ਵੀ ਉਹ ਗੁਰੂ ਘਰ ਦੀ ਸੇਵਾ ਵਿਚ ਕ੍ਰਿਆਸ਼ੀਲ ਸਨ। ਗੁਰੂ ਜੀ ਦੇ ਮੀਰੀ ਪੀਰੀ ਦੀਆਂ ਤਲਵਾਰਾਂ ਪਹਿਨਣ ਪਿਛੋਂ ਭਾਈ ਸਾਹਿਬ ਨੇ ਸਿੱਖਾਂ ਨੂੰ ਸ਼ਸਤਰ ਵਿਦਿਆ ਸਿਖਾਉਣ ਵਾਲੇ ਉਸਤਾਦਾਂ ਨੂੰ ਬੁਲਾਇਆ ਅਤੇ ਸਿਖਲਾਬਾਂ ਨਿਯਤ ਕੀਤੇ। ਚੰਗੇ ਸ਼ਸਤਰਾਂ ਦਾ ਪ੍ਰਬੰਧ ਕੀਤਾ। ਜਦ ਜਹਾਂਗੀਰ ਨੇ ਗੁਰੂ ਜੀ ਨੂੰ ਦਿੱਲੀ ਬੁਲਾਇਆ ਤਾਂ ਉਹ ਭਾਈ ਗੁਰਦਾਸ ਤੇ ਹੋਰ ਪ੍ਰਮੁੱਖ ਸਿੱਖਾਂ ਨਾਲ ਸਲਾਹ ਮਸ਼ਵਰਾ ਕਰਕੇ ਦਿੱਲੀ ਜਾਣ ਲੱਗੇ ਗੁਰੂ ਘਰ ਦਾ ਸਾਰਾ ਕੰਮ ਕਾਰ ਤੇ ਪ੍ਰਬੰਧ ਭਾਈ ਗੁਰਦਾਸ ਤੇ ਬਾਬਾ ਬੁੱਢਾ ਜੀ ਨੂੰ ਸੌਂਪਿਆ ਗਿਆ। ਜਦੋਂ ਗੁਰੂ ਜੀ ਗਵਾਲੀਅਰ ਤੋਂ ਦਿੱਲੀ ਵਾਪਸ ਆਏ ਤਾਂ ਪਹਿਲਾਂ ਅਕਾਲ ਤਖਤ ਆਏ। ਇਥੇ ਅਰਦਾਸ ਭਾਈ ਗੁਰਦਾਸ ਜੀ ਨੇ ਕੀਤੀ ਫਿਰ ਸ੍ਰੀ ਹਰਿਮੰਦਰ ਸਾਹਿਬ ਗਏ ਤਾਂ ਅਰਦਾਸ ਭਾਈ ਬੁੱਢਾ ਜੀ ਨੇ ਕੀਤੀ।[127]

ਗੁਰੂ ਘਰ ਦੇ ਵਿਰੋਧੀਆਂ ਜਿਵੇਂ ਮਿਹਰਬਾਨ ਆਦਿ ਨੂੰ ਸਮੇਂ ਸਮੇਂ ਤੇ ਸਮਝਾਉਣ ਦਾ ਯਤਨ ਕੀਤਾ। ਜਦੋਂ ਵੀ ਗੁਰੂ ਸਾਹਿਬ ਯਾਤਰਾ ਤੇ ਜਾਂਦੇ ਤਾਂ ਪਿਛਲਾ ਪ੍ਰਬੰਧ ਆਮ ਕਰਕੇ ਭਾਈ ਗੁਰਦਾਸ ਤੇ ਭਾਈ ਬੁੱਢਾ ਜੀ ਦੇ ਹਵਾਲੇ ਹੁੰਦਾ ਸੀ। ਬਾਬਾ ਬੁੱਢਾ ਜੀ ਦੇ ਪ੍ਰਲੋਕ ਸੁਧਾਰਨ ਪਿਛੋਂ ਹਰਿ ਮੰਦਰ ਸਾਹਿਬ ਦੇ ਗ੍ਰੰਥੀ ਦੀ ਸੇਵਾ ਵੀ ਨਿਭਾਈ।

ਸਪਸ਼ਟ ਹੈ ਕਿ ਭਾਈ ਗੁਰਦਾਸ ਨੇ ਆਪਣਾ ਸਾਰਾ ਜੀਵਨ ਹੀ ਗੁਰ ਸਿੱਖੀ ਦਾ ਪ੍ਰਚਾਰ ਤੇ ਗੁਰ ਸੇਵਾ ਵਿਚ ਹੀ ਲੰਘਾਇਆ। ਆਪਣੀ ਬ੍ਰਿਧ ਅਵਸਥਾ ਵਿਚ ਗੁਰੂ ਜੀ ਤੋਂ ਪ੍ਰਵਾਨਗੀ ਲੈ ਕੇ ਗੋਇੰਦਵਾਲ ਪੁੱਜ ਗਏ ਅਤੇ ਆਪਣਾ ਸਾਰਾ ਸਮਾਂ ਭਜਨ ਬੰਦਗੀ ਵਿਚ ਬਤੀਤ ਕਰਨ ਲੱਗੇ। ਇੱਕ ਦਿਨ ਪ੍ਰਭਾਤ ਵੇਲੇ ਉੱਠ ਕੇ ਭਾਈ ਸਾਹਿਬ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਮੇਰੇ ਲਈ ਸਮਾਧ ਨਹੀਂ ਬਣਾਉਣੀ ਇਸ ਸਰੀਰ ਦੀ ਭਸਮ ਬਿਆਸ ਵਿਚ ਪ੍ਰਵਾਹ ਕਰ ਦੇਣੀ। ਆਪ ਦੇ ਨੈਣਾਂ ਹੇਠ ਹੋਈ ਗਈ ਇਹ ਸੁਆਹ ਵੀ ਪਾਵਨ ਹੁੰਦੀ ਸਫ਼ਲ ਹੋ ਜਾਵੇਗੀ।[128]

ਇਸ਼ਨਾਨ ਕਰਕੇ ਜਪੁਜੀ ਦਾ ਪਾਠ ਕਰਨ ਮਗਰੋਂ ਸੁਖਮਨੀ ਦਾ ਪਾਠ ਆਰੰਭਿਆ ਤੇ ਭੋਗ ਪਾਉਂਦਿਆਂ ਸਾਰ ਹੀ ਉਨ੍ਹਾਂ ਦਾ ਸੀਸ ਗੁਰੂ ਚਰਨਾਂ ਤੇ ਢਹਿ ਪਿਆ ਤੇ ਪ੍ਰਾਣ ਉਡਾਰੀ ਮਾਰ ਗਏ।

ਇਸ ਤਰ੍ਹਾਂ ਭਾਈ ਸਾਹਿਬ ਜੀ ਦੀ ਮਹਾਨਤਾ ਉਨ੍ਹਾਂ ਦੀ ਪੁਰਾਤਨਤਾ ਕਰਕੇ ਵੀ ਹੈ ਅਤੇ ਉਨ੍ਹਾਂ ਦੁਆਰਾ ਸਿੱਖੀ ਦੀ ਪਰਫੁੱਲਤਾ ਵਿਚ ਪਾਏ ਯੋਗਦਾਨ ਕਰਕੇ ਵੀ। ਸੋ ਭਾਈ ਸਾਹਿਬ ਭਾਵੇਂ ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਅਤੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਹਜ਼ੂਰੀ ਵਿਚ ਰਹੇ। ਪਰ ਫਿਰ ਵੀ ਉਨ੍ਹਾਂ ਦਾ ਪਿਛੋਕੜ ਜਿਨ੍ਹਾਂ ਹਾਲਤਾਂ ਵਿਚ ਉਨ੍ਹਾਂ ਨੇ ਰਚਨਾ ਕੀਤੀ ਜਾਂ ਜਿਨ੍ਹਾਂ ਹਾਲਤਾਂ ਦਾ ਉਨ੍ਹਾਂ ਤੇ ਅਸਰ ਹੋਇਆ ਉਹ ਗੁਰੂ ਨਾਨਕ ਤੋਂ ਵੀ ਪਹਿਲਾਂ ਨਾਲ ਜਾ ਜੁੜਦਾ ਹੈ।

---

# ਪੈਰ ਟਿੱਪਣੀਆਂ ਤੇ ਹਵਾਲੇ


1. ਅਨਿਲ ਚੰਦਰ ਬੈਨਰਜੀ, ਗੁਰੂ ਨਾਨਕ ਐਂਡ ਹਿਜ਼ ਟਾਇਮਜ਼, ਪੰਨਾ- 102.
2. ਮੈਕਾਲਿਫ਼, ਦੀ ਸਿੱਖ ਰਿਲਿਜਨ, ਪੰਨਾ- 63-64.
3. ਡਾ. ਗੋਪਾਲ ਸਿੰਘ, ਏ ਹਿਸਟਰੀ ਆਫ਼ ਦੀ ਸਿੱਖ ਪੀਪਲ, ਪੰਨਾ- 209.
4. ਡਾ. ਤੇਜਾ ਸਿੰਘ, ਪੇਪਰਜ਼ ਆਨ ਗੁਰੂ ਨਾਨਕ, ਪੰਨਾ- 68.
5. ਡਾ. ਮੋਹਨ ਸਿੰਘ ਦੀਵਾਨਾ, ਏ ਹਿਸਟਰੀ ਆਫ਼ ਪੰਜਾਬੀ ਲਿਟਰੇਚਰ, ਪੰਨਾ-79.
6. ਕਨਿੰਘਮ, ਸਿੱਖ ਇਤਿਹਾਸ, ਪੰਨਾ- 35.
7. ਇਲਿਅਟ ਐਂਡ ਡਾਇਸਨ, ਹਿਸਟਰੀ ਆਫ਼ ਇੰਡੀਆ, ਭਾਗ -4, ਪੰਨਾ- 191.
8. ਤੇ 9. ਕਿਰਪਾਲ ਸਿੰਘ ਨਾਰੰਗ, ਭਾਰਤ ਦਾ ਮੁਸਲਿਮ ਇਤਿਹਾਸ, ਪੰਨਾ- 38,39,40.
10. ਭਾਰਤ ਦਾ ਮੁਸਲਿਮ ਇਤਿਹਾਸ, ਪੰਨਾ- [illegible]
11. ਜੀ.ਐਸ. ਛਾਬੜਾ, ਐਡਵਾਂਸਡ ਹਿਸਟਰੀ ਆਫ਼ ਪੰਜਾਬ, ਪੰਨਾ- 2.
12. ਅਨਿਲ ਚੰਦਰ ਬੈਨਰਜੀ, ਗੁਰੂ ਨਾਨਕ ਐਂਡ ਹਿਜ਼ ਟਾਇਮਜ਼, ਪੰਨਾ- 2.
13. ਡਾ. ਏ.ਐਲ. ਸ੍ਰੀ ਵਾਸਤਵ, ਸਲਤਨਤ ਆਫ਼ ਦੇਹਲੀ, ਪੰਨਾ- 497.
14. ਕਿਰਪਾਲ ਸਿੰਘ ਨਾਰੰਗ, ਭਾਰਤ ਦਾ ਮੁਸਲਿਮ ਇਤਿਹਾਸ, ਪੰਨਾ- 132.
15. ਅਨਿਲ ਚੰਦਰ ਬੈਨਰਜੀ, ਗੁਰੂ ਨਾਨਕ ਐਂਡ ਹਿਜ਼ ਟਾਇਮਜ਼, ਪੰਨਾ- 2.
16. ਮੈਕਾਲਿਫ਼, ਦੀ ਸਿੱਖ ਰਿਲਿਜਨ, ਪੰਨਾ- 42.
17. ਐਸ.ਆਰ. ਸ਼ਰਮਾ, ਭਾਰਤ ਮੇਂ ਮੁਸਲਿਮ ਸ਼ਾਸਨ ਕਾ ਇਤਿਹਾਸ, ਪੰਨਾ- 115.
18. ਅਨਿਲ ਚੰਦਰ ਬੈਨਰਜੀ, ਗੁਰੂ ਨਾਨਕ ਐਂਡ ਹਿਜ਼ ਟਾਇਮਜ਼, ਪੰਨਾ- 8.
19. ਕਿਰਪਾਲ ਸਿੰਘ ਨਾਰੰਗ, ਭਾਰਤ ਦਾ ਮੁਸਲਿਮ ਇਤਿਹਾਸ, ਪੰਨਾ- 197.
20. ਕਨਿੰਘਮ, ਸਿੱਖ ਇਤਿਹਾਸ, ਪੰਨਾ- 37.
21. ਸਤਿਬੀਰ ਸਿੰਘ, ਸਾਡਾ ਇਤਿਹਾਸ(ਭਾਗ ਪਹਿਲਾ), ਪੰਨਾ- 18.
22. ਡਾ. ਸੁਰਿੰਦਰ ਸਿੰਘ ਕੋਹਲੀ, ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ- 117.
23. ਲਾਲ ਸਿੰਘ ਗਿਆਨੀ, ਪੰਜਾਬ ਦੀ ਵੀਰ ਪਰੰਪਰਾ, ਪੰਨਾ- 45.
24. ਗੁਰੂ ਨਾਨਕ ਐਂਡ ਹਿਜ਼ ਟਾਇਮਜ਼, ਪੰਨਾ- 9.
25. ਕ.ਜ. ਅਸੁਰਾਗਿਡਆਨ, ਗੁਰੂ ਨਾਨਕ, ਪੰਨਾ- 7.

26. ਡਾ. ਦਰਸ਼ਨ ਸਿੰਘ, ਦਿ ਰਿਲੀਜਨ ਆਫ਼ ਗੁਰੂ ਨਾਨਕ, ਪੰਨਾ-3.

27. ਡਾ. ਗੋਕਲ ਚੰਦ ਨਾਰੰਗ, ਟਰਾਂਸਫਰਮੇਸ਼ਨ ਆਫ਼ ਸਿਖਇਜ਼ਮ, ਪੰਨਾ- 19.

28. ਕਿਰਪਾਲ ਸਿੰਘ ਨਾਰੰਗ, ਭਾਰਤ ਦਾ ਮੁਸਲਿਮ ਇਤਿਹਾਸ, ਪੰਨਾ- 188-89.

29. -ਉਹੀ- ਪੰਨਾ- 560-51.

30. ਵ.ਇ. ਕੋਰਨੇਵ, ਗੁਰੂ ਨਾਨਕ, ਪੰਨਾ- 103.

31. ਅਤੇ 32. ਡਾ. ਗੋਕਲ ਚੰਦ ਨਾਰੰਗ, ਸਿੱਖ ਮੱਤ ਦਾ ਪਰਿਵਰਤਨ, ਪੰਨਾ- 5.

33. ਭਾਈ ਜੋਧ ਸਿੰਘ, ਸਿਖਇਜ਼ਮ ਐਂਡ ਇੰਡੀਅਨ ਸੁਸਾਇਟੀ, ਪੰਨਾ- 35.

34. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਸਿਖਸ, ਪੰਨਾ- 47.

35. ਕਨਿੰਘਮ, ਏ ਹਿਸਟਰੀ ਆਫ਼ ਸਿਖਸ, ਪੰਨਾ- 34.

36. ਡਾ. ਤੇਜਾ ਸਿੰਘ, ਪੇਪਰਜ਼ ਆਨ ਗੁਰੂ ਨਾਨਕ, ਪੰਨਾ- 3-4.

37. ਗੁਰਚਰਨ ਸਿੰਘ, ਭਾਰਤ ਦਾ ਮੁਸਲਿਮ ਇਤਿਹਾਸ, ਪੰਨਾ-565-67.

38. ਖੁਸ਼ਵੰਤ ਸਿੰਘ, ਦੀ ਸਿਖਸ, ਪੰਨਾ- 25.

39. ਭਾਈ ਜੋਧ ਸਿੰਘ, ਸਿਖਇਜ਼ਮ ਐਂਡ ਇੰਡੀਅਨ ਸੁਸਾਇਟੀ, ਪੰਨਾ- 28.

40 ਅਤੇ 41. ਵਾਰ ਪਹਿਲੀ, ਇੱਕੀਵੀਂ—ਪਉੜੀ 21, 4.

42. ਟੀ.ਐਲ.ਵਾਸਵਾਨੀ, ਗੁਰੂ ਨਾਨਕ ਪਰਾਫਿਟ ਆਫ਼ ਲਾਈਟ, ਪੰਨਾ- 9.

43. ਡਾ. ਰਾਧਾ ਕ੍ਰਿਸ਼ਨਨ, ਸੇਕਰਡ ਰਾਈਟਿੰਗਜ਼ ਆਫ਼ ਦੀ ਸਿਖਸ, ਪੰਨਾ- 18.

44. ਵਾਰ ਪਹਿਲੀ, ਪਉੜੀ 33.

45. ਡਾ. ਗੰਡਾ ਸਿੰਘ, ਦੀ ਸਿਖਸ, ਪੰਨਾ- 4.

46. ਡਾ. ਗੋਕਲ ਚੰਦ ਨਾਰੰਗ, ਗੁਰੂ ਗੋਬਿੰਦ ਸਿੰਘ 300 ਵੀਂ. ਬਰਥਡੇ ਸੋਵਿਨੀਰ।

47. ਵਾਰ ਮਲਾਰ ਮ:1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ- 1288.

48. ਵਾਰ ਮਾਝ ਮ: 1, -ਉਹੀ-, ਪੰਨਾ- 145.

49. ਵਾਰ ਆਸਾ ਮ: 1, -ਉਹੀ-, ਪੰਨਾ- 474.

50. ਵਾਰ ਆਸਾ ਮ: 1, -ਉਹੀ-, ਪੰਨਾ- 469.

51. ਧਨਾਸਰੀ ਮ: 1, -ਉਹੀ-, ਪੰਨਾ- 662.

52. ਸਿਰੀ ਰਾਗੁ ਮ: 1, -ਉਹੀ-, ਪੰਨਾ- 15.

53. ਵਾਰ ਆਸਾ ਮ:1, -ਉਹੀ- ਪੰਨਾ- 471.

54. ਖੁਸ਼ਵੰਤ ਸਿੰਘ, ਹਾਇਮਨਜ਼ ਆਫ਼ ਗੁਰੂ ਨਾਨਕ, ਪੰਨਾ 99.
55. ਮੈਕਾਲਿਫ਼, ਦੀ ਸਿੱਖ ਰਿਲਿਜਨ, ਭਾਗ-1, ਪੰਨਾ 170.
56. ਵਾਰ ਪਹਿਲੀ, ਪਉੜੀ 30.
57. ਡਾ. ਸੀਤਾ ਰਾਮ ਬਾਹਰੀ, ਗੁਰੂ ਨਾਨਕ ਸਾਹਿਬ ਦੀ ਦਾਰਸ਼ਨਿਕਤਾ ਦਾ ਪਿਛੋਕੜ(ਖੋਜ ਪੱਤਰ),ਪੰਨਾ 5.
58. ਡਾ. ਗੋਕਲ ਚੰਦ ਨਾਰੰਗ, ਟਰਾਂਸਫਰਮੇਸ਼ਨ ਆਫ਼ ਸਿਖਇਜ਼ਮ, ਪੰਨਾ 20.
59. ਧਨਾਸਰੀ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 660.
60. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਦੀ ਸਿਖਸ, ਪੰਨਾ 41.
61. ਰਾਗੁ ਸਿਰੀ ਅਸ਼ਟਪਦੀਆਂ ਮ:1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 72.
62. ਵਾਰ ਛੱਬੀਵੀਂ (26), ਪਉੜੀ-19.
63.ਅਤੇ 64. ਰਾਗ ਆਸਾ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 360.
65. ਪ੍ਰੋ. ਸ਼ੇਰ ਸਿੰਘ ਗਿਆਨੀ, ਗੁਰਮਤਿ ਦਰਸ਼ਨ, ਪੰਨਾ 25.
66 ਤੋਂ 68. ਵਾਰ ਪਹਿਲੀ, ਪਉੜੀ 27,23,23.
69. ਡਾ. ਗੋਬਿੰਦ ਸਿੰਘ, ਗੁਰੂ ਨਾਨਕ: ਵਰਲਡ ਟੀਚਰ, ਪੰਨਾ 7.
70. ਡਾ. ਗੰਡਾ ਸਿੰਘ, ਦੀ ਸਿਖਸ ਐਂਡ ਸਿਖਇਜ਼ਮ, ਪੰਨਾ 19.
71. ਪ੍ਰੋ. ਸ਼ੇਰ ਸਿੰਘ ਗਿਆਨੀ, ਗੁਰਮਤਿ ਦਰਸ਼ਨ, ਪੰਨਾ 3.
72. ਮੈਕਾਲਿਫ਼, ਸਿੱਖ ਰਿਲਿਜਨ, ਭਾਗ-1, ਪੰਨਾ 181.
73.ਤੋਂ 75. ਵਾਰ ਪਹਿਲੀ, ਅਠਾਰਾਂ, ਚੋਵੀਵੀਂ(1,18,24) ਪਉੜੀ 38,14,8.
76. ਕਿਰਪਾਲ ਸਿੰਘ ਨਾਰੰਗ, ਭਾਰਤ ਦਾ ਮੁਸਲਿਮ ਇਤਿਹਾਸ, ਪੰਨਾ 569.
77. ਵ.ਇ.ਕੋਰਨੇਵ, ਗੁਰੂ ਨਾਨਕ, ਪੰਨਾ 103.
78. ਸਤਿਬੀਰ ਸਿੰਘ, ਸਾਡਾ ਇਤਿਹਾਸ, ਪੰਨਾ 134.
79. ਜੀ.ਐਸ. ਛਾਬੜਾ, ਐਡਵਾਂਸਡ ਹਿਸਟਰੀ ਆਫ਼ ਦੀ ਪੰਜਾਬ, ਪੰਨਾ 121.
80. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਦੀ ਸਿਖਸ, ਪੰਨਾ 53.
81. ਸਰਦੂਲ ਸਿੰਘ, ਭਾਈ ਗੁਰਦਾਸ, ਪੰਨਾ 8-9.
82. ਕਨਿੰਘਮ, ਸਿੱਖ ਇਤਿਹਾਸ, ਪੰਨਾ 59.
83. ਜੀ.ਐਸ.ਛਾਬੜਾ, ਐਡਵਾਂਸਡ ਹਿਸਟਰੀ ਆਫ਼ ਦੀ ਪੰਜਾਬ, ਪੰਨਾ 547-48.

84. ਡਾ. ਗੋਕਲ ਚੰਦ ਨਾਰੰਗ, ਸਿੱਖ ਮੱਤ ਦਾ ਪਰਿਵਰਤਨ, ਪੰਨਾ- 26.
85. ਡਾ. ਫੌਜਾ ਸਿੰਘ(ਸਿਖਇਜ਼ਮ),ਡਿਵੈਲਪਮੈਂਟ ਆਫ਼ ਸਿਖਇਜ਼ਮ ਅੰਡਰ ਦੀ ਗੁਰੂਜ਼, ਪੰਨਾ-11.
86. ਮੈਕਾਲਿਫ਼, ਦੀ ਸਿੱਖ ਰਿਲਿਜਨ, ਪੰਨਾ- 189.
87. ਲਾਲ ਸਿੰਘ ਗਿਆਨੀ, ਪੰਜਾਬ ਦੀ ਵੀਰ ਪਰੰਪਰਾ, ਪੰਨਾ- 51.
88. ਡਾ. ਗੋਕਲ ਚੰਦ ਨਾਰੰਗ, ਸਿੱਖ ਮੱਤ ਦਾ ਪਰਿਵਰਤਨ, ਪੰਨਾ- 22.
89. ਵ.ਇ.ਕੋਰਨੇਵ, ਗੁਰੂ ਨਾਨਕ, ਪੰਨਾ- 102.
90. ਡਾ. ਫੌਜਾ ਸਿੰਘ, ਡਿਵੈਲਪਮੈਂਟ ਆਫ਼ ਸਿਖਇਜ਼ਮ ਅੰਡਰ ਦੀ ਗੁਰੂਜ਼, ਪੰਨਾ-8.
91. ਸਤਿਬੀਰ ਸਿੰਘ, ਸਾਡਾ ਇਤਿਹਾਸ, ਪੰਨਾ- 155.
92. ਕਿਰਪਾਲ ਸਿੰਘ ਨਾਰੰਗ, ਭਾਰਤ ਦਾ ਮੁਸਲਿਮ ਇਤਿਹਾਸ, ਪੰਨਾ- 571.
93. ਵ.ਇ. ਕੋਰਨੇਵ, ਗੁਰੂ ਨਾਨਕ, ਪੰਨਾ- 103.
94. ਮਹਿਮਾ ਪ੍ਰਕਾਸ਼, ਸਾਖੀਆਂ ਪਾਤਸ਼ਾਹੀ ਤੀਜੀ ਦੀਆਂ
95. -ਉਹੀ- , ਸਾਖੀ 12.
96. ਸਤਿਬੀਰ ਸਿੰਘ, ਸਾਡਾ ਇਤਿਹਾਸ, ਪੰਨਾ- 195.
97. ਭਾਰਤ ਦਾ ਮੁਸਲਿਮ ਇਤਿਹਾਸ, ਪੰਨਾ- 574.
98. ਡਾ. ਫੌਜਾ ਸਿੰਘ, ਡਿਵੈਲਪਮੈਂਟ ਆਫ਼ ਸਿਖਇਜ਼ਮ ਅੰਡਰ ਦੀ ਗੁਰੂਜ਼, ਪੰਨਾ- 11.
99. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਦੀ ਸਿਖਸ, ਪੰਨਾ- 58.
100. ਡਾ. ਗੋਪਾਲ ਸਿੰਘ, ਏ ਹਿਸਟਰੀ ਆਫ਼ ਦੀ ਸਿੱਖ ਪੀਪਲ, ਪੰਨਾ- 191.
101. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਦੀ ਸਿਖਸ, ਪੰਨਾ- 59.
102. ਲਾਲ ਸਿੰਘ ਗਿਆਨੀ, ਪੰਜਾਬ ਦੀ ਵੀਰ ਪਰੰਪਰਾ(ਚੋ.) ਪੰਨਾ- 52-53.
103. ਡਾ. ਗੋਕਲ ਚੰਦ ਨਾਰੰਗ, ਸਿੱਖ ਮੱਤ ਦਾ ਪਰਿਵਰਤਨ, ਪੰਨਾ- 36-37.
104. ਡਾ. ਗੋਪਾਲ ਸਿੰਘ, ਏ ਹਿਸਟਰੀ ਆਫ਼ ਦੀ ਸਿੱਖ ਪੀਪਲ, ਪੰਨਾ- 191-92.
105. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਦੀ ਸਿਖਸ, ਪੰਨਾ- 60.
106. ਭਾਰਤ ਦਾ ਮੁਸਲਿਮ ਇਤਿਹਾਸ, ਪੰਨਾ- 575-76.
107. -ਉਹੀ-, ਪੰਨਾ- 576.
108. ਖੁਸ਼ਵੰਤ ਸਿੰਘ,ਏ ਹਿਸਟਰੀ ਆਫ਼ ਦੀ ਸਿਖਸ, ਪੰਨਾ- 60.

109. ਮੈਕਾਲਿਫ, ਦੀ ਸਿੱਖ ਰਿਲਿਜਨ, ਪੰਨਾ 72--75.
110. ਖੁਸ਼ਵੰਤ ਸਿੰਘ, ਏ ਹਿਸਟਰੀ ਆਫ ਦੀ ਸਿਖਸ, ਪੰਨਾ 63.
111. ਮੈਲਕਮ, ਸਕੈਚਜ਼ ਆਫ ਦੀ ਸਿਖਸ, ਪੰਨਾ 70.
112. ਦੀ ਸਿੱਖ ਰਿਲਿਜਨ, ਪੰਨਾ 2.
113. ਡਾ. ਗੋਕਲ ਚੰਦ ਨਾਰੰਗ, ਸਿੱਖ ਮੱਤ ਦਾ ਪਰਿਵਰਤਨ, ਪੰਨਾ 56.
114. ਕਨਿੰਘਮ, ਹਿਸਟਰੀ ਆਫ ਦੀ ਸਿਖਸ, ਪੰਨਾ 53.
115. ਸਤਿਬੀਰ ਸਿੰਘ, ਸਾਡਾ ਇਤਿਹਾਸ, ਪੰਨਾ 237.
116. ਦੀ ਸਿੱਖ ਰਿਲਿਜਨ, ਭਾਗ-3, ਪੰਨਾ 99.
117. ਕ੍ਰਿਪਾਲ ਸਿੰਘ ਨਾਰੰਗ, ਭਾਰਤ ਦਾ ਮੁਸਲਿਮ ਇਤਿਹਾਸ, ਪੰਨਾ 577.
118. ਦੀ ਸਿਖਸ, ਪੰਨਾ 171. (ਵੇਖੋ : ਭਾਰਤ ਦਾ ਮੁਸਲਿਮ ਇਤਿਹਾਸ ,ਪੰਨਾ 578 )
119. ਸਿੱਖ ਇਤਿਹਾਸ, ਪੰਨਾ 69.
120. ਸਰਕਾਰ ਅਤੇ ਦੱਤ, ਮਾਡਰਨ ਇੰਡੀਅਨ ਹਿਸਟਰੀ ਭਾਗ 1, ਪੰਨਾ 8.
121. ਹਿਸਟਰੀ ਆਫ ਦੀ ਸਿੱਖ ਪੀਪਲ, ਪੰਨਾ 209.
122. ਮਹਾਨ ਕੋਸ਼, ਪੰਜਵੀਂ ਵਾਰ, ਪੰਨਾ 416.
123. ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ, ਪੰਨਾ 5.
124. ਭਾਰਤ ਦਾ ਮੁਸਲਿਮ ਇਤਿਹਾਸ, ਪੰਨਾ 573-74.
125. ਸਰਦੂਲ ਸਿੰਘ, ਭਾਈ ਗੁਰਦਾਸ, ਪੰਨਾ 24.
126. ਵਾਰ ਚੌਵੀਵੀਂ(24),ਪਉੜੀ, 23.
127. ਭਾਈ ਵੀਰ ਸਿੰਘ, ਕਬਿੱਤ ਭਾਈ ਗੁਰਦਾਸ (ਦੂਸਰਾ ਸਟੀਕ),ਪੰਨਾ 52.
128. -ਉਹੀ-, ਪੰਨਾ 83.

---

## ਭਾਈ ਗੁਰਦਾਸ ਦਾ ਜੀਵਨ ਅਤੇ ਵਿਅਕਤਿੱਤਵ

ਭਾਈ ਗੁਰਦਾਸ ਜੀ ਪਹਿਲੇ ਮਹਾਨ ਸਿੱਖ ਵਿਦਵਾਨ, ਪਰਚਾਰਕ, ਗੁਰਬਾਣੀ ਅਤੇ ਗੁਰਮਤਿ ਦੇ ਵਿਆਖਿਆਕਾਰ ਕਵੀ ਹੋਏ ਹਨ। ਜਿਨ੍ਹਾਂ ਨੇ ਚਾਰ ਗੁਰੂ ਸਾਹਿਬਾਨ ਦੇ ਨਿਕਟ ਰਹਿ ਕੇ ਗੁਰੂ ਸਾਹਿਬਾਨ ਦੀ ਚਲਾਈ ਸਿੱਖ ਲਹਿਰ ਦੀ ਪ੍ਰਫੁੱਲਤਾ ਵਿਚ ਸਭ ਤੋਂ ਵੱਧ ਯੋਗਦਾਨ ਪਾਇਆ ਹੈ। ਪਰ ਬੜੇ ਦੁੱਖ ਦੀ ਗੱਲ ਹੈ ਕਿ ਉਨ੍ਹਾਂ ਦੇ ਜੀਵਨ, ਖਾਸ ਕਰਕੇ ਮੁੱਢਲੇ ਜੀਵਨ ਸੰਬੰਧੀ ਭਰੋਸੇ ਯੋਗ ਸਮੱਗਰੀ ਕਿਧਰੋਂ ਪ੍ਰਾਪਤ ਨਹੀਂ ਹੁੰਦੀ। ਭਾਈ ਗੁਰਦਾਸ ਦੀਆਂ ਆਪਣੀਆਂ ਰਚਨਾਵਾਂ ਵੀ ਉਨ੍ਹਾਂ ਦੇ ਜੀਵਨ ਬਾਰੇ ਕੋਈ ਖਾਸ ਚਾਨਣਾ ਨਹੀਂ ਪਾਉਂਦੀਆਂ। ਵੱਖ ਵੱਖ ਵਿਦਵਾਨਾਂ ਨੇ ਉਨ੍ਹਾਂ ਦੇ ਜਨਮ ਬਾਰੇ ਅੰਦਾਜ਼ੇ ਹੀ ਲਗਾਏ ਹਨ। ਫਿਰ ਵੀ ਭਾਈ ਸਾਹਿਬ ਦੇ ਮੁੱਢਲੇ ਜੀਵਨ ਬਾਰੇ ਕਿਸੇ ਸਿੱਟੇ ਤੇ ਪਹੁੰਚਣ ਤੋਂ ਪਹਿਲਾਂ ਵੱਖ ਵੱਖ ਵਿਦਵਾਨਾਂ ਦੇ ਵਿਚਾਰਾਂ ਨੂੰ ਮੱਦੇ ਨਜ਼ਰ ਜ਼ਰੂਰ ਰੱਖਣਾ ਪਵੇਗਾ।

### (੧) ਭਾਈ ਗੁਰਦਾਸ ਦਾ ਜੀਵਨ

#### ਜਨਮ ਤਿਥੀ

ਭਾਈ ਗੁਰਦਾਸ ਜੀ ਦੀ ਜਨਮ ਤਿਥੀ ਬਾਰੇ ਵਿਦਵਾਨਾਂ ਵਿਚ ਕਾਫ਼ੀ ਮੱਤ ਭੇਦ ਹਨ। ਸਰਦੂਲ ਸਿੰਘ ਭਾਈ ਗੁਰਦਾਸ ਦਾ ਜਨਮ 1615 ਬਿਕ੍ਰਮੀ (1558 ਈ.) ਮੰਨਦੇ ਹਨ।[1] ਖੁਸ਼ਵੰਤ ਸਿੰਘ ਭਾਈ ਗੁਰਦਾਸ ਦਾ ਜਨਮ 1540 ਈ. ਤੋਂ 1560 ਈ. ਦੇ ਵਿਚਕਾਰ ਮੰਨਦੇ ਲਿਖਦੇ ਹਨ ਕਿ ਬਹੁਤੇ ਇਤਿਹਾਸਕਾਰ ਭਾਈ ਗੁਰਦਾਸ ਦਾ ਜਨਮ ਦੂਜੇ ਗੁਰੂ ਅੰਗਦ ਦੇਵ ਦੇ ਸਮੇਂ ਮੰਨਦੇ ਹਨ। ਹੋਰਨਾਂ ਅਨੁਸਾਰ ਭਾਈ ਗੁਰਦਾਸ ਦਾ ਜਨਮ ਤੀਜੇ ਗੁਰੂ ਅਮਰਦਾਸ ਦੀ ਗੱਦੀ ਨਸ਼ੀਨੀ ਤੋਂ ਛੇਤੀ ਬਾਅਦ ਹੋਇਆ। ਉਨ੍ਹਾਂ ਅਨੁਸਾਰ ਨਾਂ ਤੀਜੇ ਗੁਰੂ ਦੁਆਰਾ ਹੀ ਰੱਖਿਆ ਗਿਆ ਸੀ। ਉਦੋਂ ਤੋਂ ਨਾਂ ਰੱਖਣ ਦੀ ਰੀਤ ਜਨਮ ਤੋਂ ਛੇਤੀ ਬਾਅਦ ਨਿਭਾ ਦਿੱਤੀ ਜਾਂਦੀ ਹੈ। ਇਸ ਲਈ ਉਸ ਦਾ ਜਨਮ 1540 ਈ. ਤੇ 1560 ਈ. ਦੇ ਵਿਚਕਾਰ ਹੀ ਹੋਇਆ।[2] ਖੁਸ਼ਵੰਤ ਸਿੰਘ ਦੁਆਰਾ 1540 ਈ. ਤੋਂ 1560 ਈ. ਤੱਕ ਦੇ ਵਿਚਕਾਰ ਦਾ ਵੀਹ ਸਾਲ ਦਾ ਸਮਾਂ ਉਨ੍ਹਾਂ ਦਾ ਜਨਮ ਨਿਸ਼ਚਿਤ ਕਰਨ ਲਈ ਕੋਈ ਠੋਸ ਸਬੂਤ ਨਹੀਂ। ਉਨ੍ਹਾਂ ਨੇ ਕਿਸੇ ਠੋਸ ਜਾਂ ਕਿਸੇ ਇਕ ਸਨ ਤੇ ਪਹੁੰਚਣ ਦੀ ਕੋਸ਼ਿਸ਼ ਨਹੀਂ ਕੀਤੀ। ਡਾ. ਤੇਜਾ ਸਿੰਘ ਅਨੁਸਾਰ ਭਾਈ ਗੁਰਦਾਸ ਦੇ ਜਨਮ ਬਾਰੇ ਪੱਕੇ ਤੌਰ ਤੇ ਤਾਂ ਕੁੱਝ ਨਹੀਂ ਕਿਹਾ ਜਾ ਸਕਦਾ ਪਰ ਰਵਾਇਤ ਅਨੁਸਾਰ ਉਨ੍ਹਾਂ ਦਾ ਜਨਮ 1558 ਈ. ਦੇ ਨੇੜੇ

ਤੇੜੇ ਹੋਇਆ।[3]

ਭਾਈ ਰਣਧੀਰ ਸਿੰਘ ਨੇ ਆਪਣੇ ਇਕ ਲੇਖ, ਭਾਈ ਗੁਰਦਾਸ ਭੱਲੇ ਦਾ ਜੀਵਨ ਵਿਚ ਲਿਖਿਆ ਹੈ ਕਿ ਭਾਈ ਸਾਹਿਬ ਦਾ ਜਨਮ ਭੱਲਾ ਖਾਨਦਾਨ ਦੇ ਸਿੱਖੀ ਧਾਰਨ ਉਪਰੰਤ ਗੋਇੰਦਵਾਲ ਆ ਕੇ ਵਸਣ ਤੋਂ ਬਾਅਦ ਸੰਮਤ 1608 ਬਿਕ੍ਰਮੀ(1551 ਈ.) ਵਿਚ ਅਰਥਾਤ ਗੁਰੂ ਅਰਜਨ ਦੇਵ ਜੀ ਦੇ ਜਨਮ ਤੋਂ ਦੋ ਕੁ ਵਰ੍ਹੇ ਪਹਿਲਾਂ ਹੋਇਆ।[4] ਡਾ. ਦਲੀਪ ਸਿੰਘ ਦੀਪ ਵੀ ਭਾਈ ਗੁਰਦਾਸ ਦਾ ਜਨਮ 1608 ਬਿ. (1551 ਈ.) ਹੀ ਮੰਨਦੇ ਹਨ।[5] ਪਰ ਉਹ ਵੀ ਇਸ ਲਈ ਕੋਈ ਠੋਸ ਸਬੂਤ ਪੇਸ਼ ਨਹੀਂ ਕਰਦੇ। ਡਾ. ਰਤਨ ਸਿੰਘ ਜੱਗੀ ਵੀ ਭਾਈ ਗੁਰਦਾਸ ਦਾ ਜਨਮ 1608 ਬਿ.(1551 ਈ.) ਹੀ ਮੰਨਣ ਯੋਗ ਮੰਨਦੇ ਹਨ।[6] ਡਾ. ਹਰਨਾਮ ਸਿੰਘ ਸ਼ਾਨ[7], ਮੌਲਾ ਬਖਸ਼ ਕੁਸ਼ਤਾ[8], ਸੰਤ ਸਿੰਘ ਸੇਖੋ[9] ਆਦਿ ਵਿਦਵਾਨਾਂ ਨੇ ਵੀ ਭਾਈ ਗੁਰਦਾਸ ਦਾ ਜਨਮ 1551 ਈ.(1608 ਬਿਕਰਮੀ) ਨੂੰ ਹੋਣ ਨਾਲ ਸਹਿਮਤੀ ਪ੍ਰਗਟ ਕੀਤੀ ਹੈ। ਪਰ ਕਿਸੇ ਵੀ ਵਿਦਵਾਨ ਨੇ ਕੋਈ ਠੋਸ ਸਬੂਤ ਪੇਸ਼ ਕਰਕੇ ਕੋਈ ਠੋਸ ਨਤੀਜਾ ਪੇਸ਼ ਨਹੀਂ ਕੀਤਾ।

ਭਾਈ ਵੀਰ ਸਿੰਘ ਵੀ ਭਾਈ ਗੁਰਦਾਸ ਦਾ ਜਨਮ 1600 ਤੋਂ 1610 ਬਿ. ਦੇ ਵਿਚਕਾਰ ਹੋਣ ਦਾ ਅਨੁਮਾਨ ਲਾਉਂਦੇ ਹਨ। ਭਾਈ ਵੀਰ ਸਿੰਘ ਬੀਬੀ ਭਾਨੀ ਨੂੰ (ਜਿਸ ਦਾ ਜਨਮ 1590- 91 ਬਿਕ੍ਰਮੀ) (1533 - 34 ਈ.) ਦਾ ਮੰਨਿਆ ਜਾਂਦਾ ਹੈ) ਭਾਈ ਗੁਰਦਾਸ ਤੋਂ ਵੱਡੀ ਉਮਰ ਦੀ ਮੰਨਦੇ ਹੋਏ ਦਲੀਲ ਪੇਸ਼ ਕਰਦੇ ਹਨ ਕਿ ਗੁਰੂ ਅਰਜਨ ਦੇਵ ਜੀ ਦੀ ਗੱਦੀ ਨਸ਼ੀਨੀ ਤੋਂ ਮਗਰੋਂ ਆਪ ਜਦ ਅੰਮ੍ਰਿਤਸਰ ਆਏ ਤਾਂ ਉਹ ਗੁਰੂ ਅਰਜਨ ਦੀ ਮਾਤਾ ਭਾਨੀ ਨੂੰ ਮਿਲਣ ਤੇ ਮੱਥਾ ਟੇਕਦੇ ਹਨ।" ਯਥਾ-ਦੇਖੀ ਸੁਜਾ ਪ੍ਰਣਾਮ ਸੁ ਕਯੋ।"[10] ਭਾਈ ਵੀਰ ਸਿੰਘ ਜੀ ਅਨੁਸਾਰ ਮੱਥਾ ਵੱਡਿਆਂ ਨੂੰ ਹੀ ਟੇਕਿਆ ਜਾਂਦਾ ਹੈ। ਇਸ ਲਈ ਭਾਈ ਗੁਰਦਾਸ ਦਾ ਜਨਮ ਬੀਬੀ ਭਾਨੀ ਤੋਂ ਬਾਅਦ ਅਰਥਾਤ 1590-91 ਬਿਕ੍ਰਮੀ (1533-34 ਈ.) ਤੋਂ ਬਾਅਦ ਹੀ ਹੋਇਆ। ਭਾਈ ਸਾਹਿਬ ਦੂਜੀ ਦਲੀਲ ਪੇਸ਼ ਕਰਦੇ ਹਨ ਕਿ ਭਾਈ ਗੁਰਦਾਸ ਦੇ ਵਡੇਰੇ ਗੁਰੂ ਭਗਤ ਨਹੀਂ ਸਨ। ਸ੍ਰੀ ਗੁਰੂ ਅਮਰਦਾਸ ਜੀ 1597 ਬਿਕਰਮੀ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ ਆਏ। ਉਸ ਵੇਲੇ ਇਨ੍ਹਾਂ ਦਾ ਪਰਿਵਾਰ ਸਿੱਖੀ ਦਾ ਧਾਰਨੀ ਨਹੀਂ ਸੀ। ਸਿੱਖੀ ਧਾਰਨ ਕਰਨ ਤੇ ਗੁਰੂ ਦੀ ਸ਼ਰਨ ਵਿਚ ਆਉਣ ਤੋਂ ਪਹਿਲਾਂ ਕਿਸੇ ਬੱਚੇ ਦਾ ਨਾਂ 'ਗੁਰਦਾਸ' ਰੱਖਿਆ ਜਾਣਾ ਸੰਭਾਵਿਤ ਨਹੀਂ ਹੁੰਦਾ। ਗੁਰੂ ਅਮਰਦੇਵ ਜੀ ਖਡੂਰ ਸਾਹਿਬ ਆ ਕੇ ਕਈ ਸਾਲ ਘਰ ਨਹੀਂ ਗਏ।

ਇਸ ਅਰਸੇ ਵਿਚ ਪਰਿਵਾਰ ਦਾ ਖਡੂਰ ਸਾਹਿਬ ਮਿਲਣ ਆਉਣਾ ਜ਼ਰੂਰੀ ਘਟਨਾ ਹੈ। ਇਥੇ ਆ ਕੇ ਉਨ੍ਹਾਂ ਤੇ ਗੁਰੂ ਅੰਗਦ ਦੇਵ ਜੀ ਦੇ ਦੈਵੀ ਗੁਣਾਂ ਦਾ ਪ੍ਰਭਾਵ ਪਿਆ ਤੇ ਉਨ੍ਹਾਂ ਦੇ ਮਨ ਵਿਚ ਸ਼ਰਧਾ ਪੈਦਾ ਹੋਣ ਤੇ ਉਹ ਸਿੱਖ ਸਜੇ। ਅਜਿਹੀ ਸ਼ਰਧਾ ਮਈ ਅਵਸਥਾ ਵਿਚ ਬੱਚੇ ਦਾ ਨਾਂ ਹੀ ਗੁਰਦਾਸ (ਗੁਰੂ ਦਾ ਦਾਸ) ਰੱਖਿਆ ਜਾ ਸਕਦਾ ਹੈ।[11] ਇਸ ਕਰਕੇ ਵੀ ਭਾਈ ਵੀਰ ਸਿੰਘ ਜੀ ਭਾਈ ਗੁਰਦਾਸ ਦਾ ਜਨਮ 1600 ਤੋਂ 1610 ਬਿਕਰਮੀ ਦੇ ਵਿਚਕਾਰ ਹੋਣ ਦਾ ਅਨੁਮਾਨ ਲਾਉਂਦੇ ਹਨ।

ਭਾਈ ਵੀਰ ਸਿੰਘ ਜੀ ਦਾ ਸਿਰਫ਼ ਬੀਬੀ ਭਾਨੀ ਨੂੰ ਮੱਥਾ ਟੇਕਣ ਦੇ ਆਧਾਰ ਤੇ ਭਾਈ ਗੁਰਦਾਸ ਦਾ ਜਨਮ ਬੀਬੀ ਭਾਨੀ ਤੋਂ ਬਾਅਦ ਹੋਣ ਦਾ ਅਨੁਮਾਨ ਲਾਉਣਾ ਦਲੀਲ ਦੀ ਕਸੌਟੀ ਤੇ ਪੂਰਾ ਨਹੀਂ ਉਤਰਦਾ। ਕਿਉਂਕਿ ਭਾਈ ਗੁਰਦਾਸ ਦਾ ਪਰਿਵਾਰ 1597 ਤੋਂ ਪਹਿਲਾਂ ਗੁਰੂ ਘਰ ਦਾ ਸਿੱਖ ਨਹੀਂ ਸੀ। ਗੁਰੂ ਅੰਗਦ ਦੇਵ ਜੀ ਦੇ ਦੈਵੀ ਗੁਣਾਂ ਦੇ ਪ੍ਰਭਾਵ ਕਾਰਨ ਸਿੱਖ ਬਣਿਆ। ਉਸ ਤੋਂ ਬਾਅਦ ਇਹ ਪਰਿਵਾਰ ਗੁਰੂ ਘਰ ਦਾ ਪੱਕਾ ਸ਼ਰਧਾਲੂ ਬਣ ਗਿਆ। ਸ਼ਰਧਾ ਤੇ ਪ੍ਰੇਮ ਭਾਵਨਾ ਦੀ ਅਵਸਥਾ ਵਿਚ ਵੱਡੇ ਛੋਟੇ ਦਾ ਖਿਆਲ ਨਹੀਂ ਆਉਂਦਾ। ਉਂਜ ਵੀ ਸ਼ਰਧਾ ਤੇ ਪ੍ਰੇਮ ਭਾਵਨਾ ਅਧੀਨ ਗੁਰੂ ਘਰ ਦੇ ਹਰ ਜੀਅ ਨੂੰ ਛੋਟ ਵਡਿਆਈ ਤੋਂ ਉੱਪਰ ਉੱਠ ਕੇ ਮੱਥਾ ਟੇਕਿਆ ਜਾਂਦਾ ਹੈ। ਬੀਬੀ ਭਾਨੀ ਤਾਂ ਗੁਰੂ ਅਰਜਨ ਦੇਵ ਜੀ ਦੇ ਮਾਤਾ ਜੀ ਸਨ। ਇਸ ਲਈ ਜਦੋਂ ਉਹ ਗੁਰੂ ਅਰਜਨ ਦੇਵ ਪ੍ਰਤੀ ਅਥਾਹ ਸ਼ਰਧਾ ਅਧੀਨ ਸਿਰ ਨਿਭਾਉਂਦੇ ਸਨ ਤਾਂ ਬੀਬੀ ਭਾਨੀ ਨੂੰ ਮੱਥਾ ਟੇਕਣ ਤੋਂ ਉਨ੍ਹਾਂ ਦੀ ਛੋਟ ਵਡਿਆਈ ਦਾ ਅਨੁਮਾਨ ਲਗਾਉਣਾ ਜਚਦਾ ਨਹੀਂ। ਪਰ ਭਾਈ ਵੀਰ ਸਿੰਘ ਦੇ ਅਨੁਸਾਰ ਅਮਰਦੇਵ 1597 ਬਿਕਰਮੀ ਵਿਚ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ ਆਏ ਤੇ ਫਿਰ ਕਈ ਸਾਲ ਘਰ ਨਹੀਂ ਗਏ। ਜੇ ਮੰਨ ਲਿਆ ਜਾਵੇ ਕਿ ਉਹ 5–6 ਸਾਲ ਘਰ ਨਹੀਂ ਗਏ ਤਾਂ ਫਿਰ ਉਹ 1602–03 ਬਿਕਰਮੀ ਤੱਕ ਘਰ ਨਹੀਂ ਗਏ। ਪੰਜ-ਛੇ ਸਾਲ ਉਡੀਕਣ ਪਿਛੋਂ ਉਨ੍ਹਾਂ ਦੇ ਪਰਿਵਾਰ ਦਾ ਉਨ੍ਹਾਂ ਨੂੰ ਖਡੂਰ ਸਾਹਿਬ ਆਉਣਾ ਕੁੱਝ ਠੀਕ ਵੀ ਜਾਪਦਾ ਹੈ। ਇਸ ਤਰ੍ਹਾਂ ਉਨ੍ਹਾਂ ਦਾ ਪਰਿਵਾਰ 1602–03 ਬਿਕਰਮੀ ਵਿਚ ਖਡੂਰ ਸਾਹਿਬ ਆ ਕੇ ਗੁਰੂ ਘਰ ਦੇ ਦੈਵੀ ਗੁਣਾਂ ਨੂੰ ਵੇਖਣ ਉਪਰੰਤ ਗੁਰੂ ਘਰ ਦਾ ਪੱਕਾ ਸ਼ਰਧਾਲੂ ਬਣ ਗਿਆ। ਪੰਜ-ਛੇ ਸਾਲ

ਗੁਰੂ ਘਰ ਦੀ ਸੇਵਾ ਤੇ ਸ਼ਰਧਾ ਭਾਵਨਾ ਤੋਂ ਬਾਅਦ ਹੀ ਗੁਰੂ ਘਰ ਦੀ ਮਿਹਰ ਨਾਲ ਉਨ੍ਹਾਂ ਦੇ ਘਰ ਬੱਚੇ ਨੇ ਜਨਮ ਲਿਆ ਹੋਵੇਗਾ ਤੇ ਬੱਚੇ ਦਾ ਨਾਂ ਗੁਰਦਾਸ ਰਖਿਆ ਗਿਆ ਹੋਵੇਗਾ। ਇਸ ਤਰ੍ਹਾਂ ਉਨ੍ਹਾਂ ਦੇ ਜਨਮ ਦਾ ਸਮਾਂ 1609—10 ਬਿਕਰਮੀ ਦੇ ਨਜ਼ਦੀਕ ਜਾ ਪੁੱਜਦਾ ਹੈ।

ਸਪਸ਼ਟ ਹੈ ਕਿ ਭਾਈ ਗੁਰਦਾਸ ਦੇ ਜਨਮ ਵਾਰੇ ਵਿਦਵਾਨਾਂ ਦੀਆਂ ਕਿਆਸ ਅਰਾਈਆਂ ਹੀ ਹਨ, ਕੋਈ ਵੀ ਵਿਦਵਾਨ ਕਿਸੇ ਸਿੱਟੇ ਤੇ ਨਹੀਂ ਪਹੁੰਚ ਸਕਿਆ। ਕਿਉਂਕਿ ਭਾਈ ਸਾਹਿਬ ਬੀਬੀ ਭਾਨੀ ਦੇ ਚਚੇਰੇ ਭਾਈ ਸਨ। ਉਨ੍ਹਾਂ ਦਾ ਗੁਰੂ ਅਮਰਦਾਸ ਨਾਲ ਗੂੜ੍ਹਾ ਸੰਬੰਧ ਪ੍ਰੇਮ ਭਾਵਨਾ ਤੇ ਸ਼ਰਧਾ ਸੀ। ਗੁਰੂ ਅਮਰਦਾਸ ਜੀ 1552 ਈ. (1609 ਬਿਕਰਮੀ) ਨੂੰ ਗੁਰਗੱਦੀ ਤੇ ਬੈਠੇ। ਸ਼ਰਧਾ ਭਾਵਨਾ ਤੇ ਪ੍ਰੇਮ ਭਾਵਨਾ ਅਧੀਨ ਗੁਰੂ ਘਰ ਦੀ ਆਗਿਆ ਲੈ ਕੇ ਹੀ ਬੱਚੇ ਦਾ ਨਾਮ ਰੱਖਿਆ ਜਾਂਦਾ ਹੈ ਤੇ ਰਖਿਆ ਗਿਆ ਹੋਵੇਗਾ। ਗੁਰੂ ਘਰ ਦੀ ਆਗਿਆ ਅਨੁਸਾਰ 'ਗ' ਅੱਖਰ ਦਾ ਹੁਕਮ ਮਿਲਿਆ ਹੋਵੇਗਾ ਤੇ ਬੱਚੇ ਦਾ ਨਾਮ ਗੁਰਦਾਸ ਰੱਖ ਲਿਆ ਹੋਵੇਗਾ। ਉਂਜ ਵੀ ਨਾਮ-ਕਰਣ ਦੀ ਰਸਮ ਜਨਮ ਤੋਂ ਛੇਤੀ ਬਾਅਦ ਹੀ ਨਿਭਾ ਲਈ ਜਾਂਦੀ ਹੈ। ਇਸ ਲਈ ਭਾਈ ਗੁਰਦਾਸ ਦਾ ਜਨਮ ਗੁਰੂ ਅਮਰਦਾਸ ਜੀ ਦੇ ਗੱਦੀ ਧਾਰਨ ਕਰਨ ਤੋਂ ਬਾਅਦ ਛੇਤੀ ਹੀ ਹੋਇਆ ਹੋਵੇਗਾ। ਇਸ ਤਰ੍ਹਾਂ ਭਾਈ ਸਾਹਿਬ ਦਾ ਜਨਮ 1552 ਈ.(1609 ਬਿ.) ਦੇ ਅਧੀਰ ਵਿਚ ਮੰਨਣ ਤੋਂ ਸੰਕੋਚ ਨਹੀਂ ਕਰਨਾ ਚਾਹੀਦਾ। ਖੁਸ਼ਵੰਤ ਸਿੰਘ ਜੀ ਦਾ ਕਹਿਣਾ ਕਿ ਭਾਈ ਗੁਰਦਾਸ ਜੀ ਦਾ ਜਨਮ ਤੀਜੇ ਗੁਰੂ ਅਮਰਦਾਸ ਜੀ ਦੀ ਗੱਦੀ ਨਸ਼ੀਨੀ ਤੋਂ ਛੇਤੀ ਬਾਅਦ ਹੋਇਆ ਵੀ ਇਸੇ ਗੱਲ ਦੀ ਪੁਸ਼ਟੀ ਕਰਦਾ ਹੈ। ਭਾਈ ਵੀਰ ਸਿੰਘ ਦਾ ਅਨੁਮਾਨ 1600 ਤੋਂ 1610 ਬਿਕਰਮੀ ਵਿਚਕਾਰ ਭਾਈ ਗੁਰਦਾਸ ਦਾ ਜਨਮ ਇਸ ਤੱਥ ਦੀ ਗਵਾਹੀ ਭਰਦਾ ਹੈ।

ਜਨਮ ਅਸਥਾਨ

ਭਾਈ ਗੁਰਦਾਸ ਦੇ ਜਨਮ ਅਸਥਾਨ ਬਾਰੇ ਵੀ ਵਿਦਵਾਨ ਇਕ ਮੱਤ ਨਹੀਂ ਹਨ। ਸਰਦੂਲ ਸਿੰਘ[12] ਰਣਧੀਰ ਸਿੰਘ[13], ਮੌਲਾ ਬਖਸ਼ ਕੁਸ਼ਤਾ[14], ਡਾ. ਸੁਰਿੰਦਰ ਸਿੰਘ ਕੋਹਲੀ[15], ਡਾ. ਜੀਤ ਸਿੰਘ ਸੀਤਲ[16] ਆਦਿ ਵਿਦਵਾਨਾਂ ਨੇ ਭਾਈ ਗੁਰਦਾਸ ਦਾ ਜਨਮ ਗੋਇੰਦਵਾਲ ਵਿਖੇ ਹੀ ਮੰਨਿਆ ਹੈ। ਭਾਈ ਵੀਰ ਸਿੰਘ ਭਾਈ ਗੁਰਦਾਸ ਦਾ ਜਨਮ ਬਾਸਰਕੇ ਜਾਂ ਗੋਇੰਦਵਾਲ ਵਿਖੇ ਹੋਇਆ ਮੰਨਦੇ ਹਨ।[17] ਡਾ. ਜਗਜੀਤ ਸਿੰਘ ਵੀ ਲਿਖਦੇ ਹਨ ਕਿ ਵਿਸ਼ਵਾਸ਼ ਨਾਲ ਨਹੀਂ ਕਿਹਾ ਜਾ ਸਕਦਾ ਕਿ ਭਾਈ ਗੁਰਦਾਸ ਦਾ ਜਨਮ ਉਨ੍ਹਾਂ ਦੇ ਦਾਦਕੇ ਬਾਸਰਕੇ

ਹੋਇਆ ਜਾਂ ਗੋਇੰਦਵਾਲ।[18] ਪਰ ਕਿਉਂਕਿ ਗੁਰੂ ਅੰਗਦ ਦੇਵ ਜੀ ਦੀ ਆਗਿਆ ਨਾਲ ਗੁਰੂ ਅਮਰਦਾਸ ਨੇ ਗੋਇੰਦਵਾਲ ਵਸਾਇਆ ਸੀ ਅਤੇ ਪਰਿਵਾਰ ਸਮੇਤ ਗੋਇੰਦਵਾਲ ਵਸਣ ਦਾ ਹੁਕਮ ਦਿੱਤਾ ਸੀ। ਜਿਸ ਕਰਕੇ ਗੁਰੂ ਅਮਰਦਾਸ ਤੇ ਉਨ੍ਹਾਂ ਦੇ ਨਿਜ ਪਰਿਵਾਰ ਦੇ ਮੈਂਬਰ ਬਾਸਰਕੇ ਛੱਡ ਕੇ ਗੋਇੰਦਵਾਲ ਆ ਵਸੇ ਸਨ।[19] ਅਸੀਂ ਇਹ ਮੰਨਿਆ ਹੈ ਕਿ ਭਾਈ ਗੁਰਦਾਸ ਦਾ ਜਨਮ ਗੁਰੂ ਅਮਰਦਾਸ ਜੀ ਦੀ ਗੱਦੀ ਨਸ਼ੀਨੀ ਤੋਂ ਛੇਤੀ ਬਾਅਦ ਹੋਇਆ ਤੇ ਉਸ ਸਮੇਂ ਗੁਰੂ ਅਮਰਦਾਸ ਜੀ ਗੋਇੰਦਵਾਲ ਹੀ ਰਹਿੰਦੇ ਸਨ। ਇਸ ਲਈ ਭਾਈ ਗੁਰਦਾਸ ਦਾ ਜਨਮ ਗੋਇੰਦਵਾਲ ਹੀ ਹੋਇਆ ਹੋਵੇਗਾ। ਦਰਸ਼ਨ ਸਿੰਘ ਜੀ ਵੀ ਭਾਈ ਗੁਰਦਾਸ ਦਾ ਜਨਮ ਗੋਇੰਦਵਾਲ ਵਿਖੇ ਹੀ ਮੰਨਦੇ ਹਨ।[20]

## ਕੁੱਲ ਪਰੰਪਰਾ

ਖੁਸ਼ਵੰਤ ਸਿੰਘ ਭਾਈ ਗੁਰਦਾਸ ਦੇ ਪਿਤਾ ਦਾ ਨਾਂ ਦਤਾਰ ਚੰਦ ਲਿਖਦੇ ਹਨ।[21] ਭਾਈ ਵੀਰ ਸਿੰਘ ਸਿਰਫ਼ ਇਹ ਲਿਖਦੇ ਹਨ ਕਿ ਉਨ੍ਹਾਂ ਦੇ ਪਿਤਾ ਦਾ ਨਾਂ ਪਿਛੇ ਜਿਹੇ ਦਾਤਾਰ ਚੰਦ ਛਪਿਆ ਸੀ। ਉਨ੍ਹਾਂ ਅਨੁਸਾਰ ਬਾਸਰਕੇ ਵਿਚ ਬਾਬਾ ਤੇਜੋ ਨਾਮ ਦਾ ਇਕ ਸੁਹਿਰਦ ਪੁਰਖ ਰਹਿੰਦਾ ਸੀ ਜੋ ਆਪਣੀ ਬ੍ਰਿਧ ਅਵਸਥਾ ਵਿਚ ਆਪਣਾ ਸਮਾਂ ਭਜਨ ਬੰਦਗੀ ਵਿਚ ਗੁਜ਼ਾਰਦਾ ਸੀ। ਉਨ੍ਹਾਂ ਦੇ ਚਾਰ ਪੁੱਤਰ ਸਨ। ਵੱਡੇ ਦਾ ਨਾਉਂ 'ਸ੍ਰੀ ਅਮਰਦਾਸ' ਸੀ ਜੋ 'ਗੁਰੂ ਅਮਰਦਾਸ' ਜੀ ਕਹਾਏ ਤੇ ਗੁਰੂ ਬਣੇ। ਬਾਕੀ ਤਿੰਨਾਂ ਵਿਚੋਂ ਇਕ ਦਾ ਨਾਮ ਪਿਛੇ ਜਿਹੇ 'ਦਤਾਰ ਚੰਦ' ਛਪਿਆ ਸੀ। ਜਿਸ ਦੇ ਪੁੱਤਰ ਭਾਈ ਗੁਰਦਾਸ ਜੀ ਸਨ।[22] ਹਰਿੰਦਰ ਸਿੰਘ ਰੂਪ ਨੇ ਵੀ ਭਾਈ ਗੁਰਦਾਸ ਦੇ ਪਿਤਾ ਦਾ ਨਾਂ 'ਦਾਤਾਰ ਚੰਦ' ਮੰਨਿਆ ਹੈ।[23] ਪ੍ਰੋ. ਸਰਦੂਲ ਸਿੰਘ ਜੀ ਭਾਈ ਗੁਰਦਾਸ ਦਾ ਸੰਬੰਧ ਸੂਰਜ ਬੰਸੀ ਸ੍ਰੀ ਰਾਮ ਚੰਦਰ ਜੀ ਦੇ ਭਰਾ ਭਰਤ ਦੇ ਬੰਸ ਨਾਲ ਜੋੜਦੇ ਹੋਏ ਮੰਨਦੇ ਹਨ ਕਿ ਭਾਈ ਗੁਰਦਾਸ ਦਾਤਾਰ ਚੰਦ ਦੇ ਪੁੱਤਰ ਤੇ ਤੇਜ ਭਾਨ ਦੇ ਪੋਤਰੇ ਸਨ। ਉਨ੍ਹਾਂ ਦੀ ਮਾਤਾ ਦਾ ਨਾਂ ਜੀਵਨੀ ਸੀ।[24]

ਭਾਈ ਰਣਧੀਰ ਸਿੰਘ ਭਾਈ ਗੁਰਦਾਸ ਦੇ ਬੰਸ ਬਾਰੇ ਲਿਖਦੇ ਹਨ ਕਿ ਸੂਰਜ ਬੰਸੀ ਛੱਤਰੀਆਂ ਵਿੱਚੋਂ ਰਾਜਾ ਦਸਰਥ ਦਾ ਪੁੱਤਰ ਭਰਤ, ਕਿਸ਼ਤਵਾੜ ਦੀ ਰਾਜਕੁਮਾਰੀ ਕੈਕਈ ਦੇ ਉਦਰੋਂ ਜਨਮਿਆ ਸੀ। ਉਸਦੀ ਸੰਤਾਨ ਵਿਚੋਂ ਹੀ ਪੰਜਾਬ ਦੇ ਖੱਤਰੀ 'ਭੱਲੇ'

ਮੰਨੇ ਜਾਂਦੇ ਹਨ। ਸੋਲ੍ਹਵੀਂ ਸਦੀ ਬਿਕਰਮੀ ਦੇ ਆਰੰਭ ਸਮੇਂ ਬਿਸ਼ਨ ਦਾਸ ਨਾਮ ਦਾ ਭੱਲਾ ਖੱਤਰੀ **ਮਾਝੇ** ਦੇ ਪ੍ਰਸਿੱਧ ਪਿੰਡ ਬਾਸਰਕੇ ਗਿੱਲਾਂ ਵਿਚ ਵਸਦਾ ਤੇ ਇਕੱਲਾ ਹੀ ਹੱਟੀ ਦੀ ਕਾਰ ਕਮਾਉਂਦਾ ਸੀ। ਉਸਦੇ ਘਰ ਸੰਮਤ 1520 ਬਿ.(1463 ਈ.) ਵਿਚ ਹਰਿ ਜੀ ਨੌਵੇਂ ਪੁੱਤਰ ਪੈਦਾ ਹੋਏ। ਸੰਮਤ 1538 ਬਿ.(1481 ਈ.) ਵਿਚ ਹਰਿ ਜੀ ਮਰਵਾਹੇ ਖੱਤਰੀਆਂ ਦੇ ਘਰ ਪਰਣਾਏ ਗਏ। ਸੰਮਤ 1545 ਬਿ.(1488 ਈ.) ਵਿਖੇ ਬਿਸ਼ਨਦਾਸ ਹੋਰ, ਪਰਿਵਾਰ ਸਣੇ ਪਿੰਡ ਗਿੱਲ ਵਾਲੀ ਆ ਵਸੇ। ਇਸੇ ਸਾਲ ਇਸੇ ਬਸਤੀ ਵਿਚ ਹਰਿ ਜੀ ਨੂੰ ਪਹਿਲੇ ਪੁੱਤਰ ਦੀ ਦਾਤ ਮਿਲੀ ਜਿਸ ਦਾ ਨਾਮ ਤੇਜ ਭਾਨ ਰਖਿਆ ਗਿਆ। - - ਸਮਾਂ ਪਾ ਕੇ ਹਰਿ ਜੀ ਦੇ ਘਰ ਦੋ ਪੁੱਤਰ ਚੰਦਰ ਭਾਨ ਤੇ ਭਾਨ ਚੰਦ ਪੈਦਾ ਹੋਏ। - - - ਤੇਜ ਭਾਨ ਜੀ ਨੂੰ ਪੁੱਤਰ ਦੀ ਦਾਤ ਮਿਲੀ ਜਿਸ ਦਾ ਨਾਮ ਅਮਰ ਚੰਦ ਰਖਿਆ ਗਿਆ। ਇਹੋ ਲਾਲ ਬਾਲ ਸਿੱਖਾਂ ਦੇ ਤੀਜੇ ਸਤਿਗੁਰੂ 'ਅਮਰਦਾਸ ਜੀ' ਬਣੇ।

ਗੁਰੂ ਜੀ ਦੇ ਚਾਚੇ ਭਾਨ ਚੰਦ ਦੇ ਘਰ ਦੋ ਬਾਲਕ ਦਤਾਰ ਚੰਦ ਤੇ ਈਸ਼ਰਦਾਸ ਪੈਦਾ ਹੋਏ। ਇਸ ਈਸ਼ਰਦਾਸ ਦੇ ਇਕਲੌਤੇ ਸਪੁੱਤਰ ਭਾਈ ਗੁਰਦਾਸ ਸਨ।[25] ਇਸ ਤਰ੍ਹਾਂ ਭਾਈ ਰਣਧੀਰ ਸਿੰਘ ਭਾਈ ਗੁਰਦਾਸ ਦਾ ਸੰਬੰਧ ਭਾਵੇਂ ਸੂਰਜ ਬੰਸੀ ਰਾਜਾ ਦਸ਼ਰਥ ਦੇ ਪੁੱਤਰ ਭਰਤ ਨਾਲ ਜੋੜਦੇ ਹਨ ਤੇ ਭੱਲੇ ਖੱਤਰੀ ਮੰਨਦੇ ਹਨ। ਪਰ ਪਿਤਾ ਦਾ ਨਾਂ ਈਸ਼ਰਦਾਸ ਅਤੇ ਬਾਬੇ ਦਾ ਨਾਂ ਭਾਨ ਚੰਦ ਮੰਨਦੇ ਹਨ। ਡਾ. ਜਗਜੀਤ ਸਿੰਘ ਵੀ ਲਿਖਦੇ ਹਨ ਕਿ ਭਾਈ ਗੁਰਦਾਸ ਦਾ ਜਨਮ 1551 ਈ. ਵਿਚ ਸ੍ਰੀ ਈਸ਼ਰਦਾਸ ਭੱਲਾ ਦੇ ਗ੍ਰਿਹ, ਵਿਖੇ ਹੋਇਆ।[26] ਪਰ ਡਾ. ਜਗਜੀਤ ਸਿੰਘ ਨੇ ਵੀ ਇਸ ਲਈ ਕੋਈ ਸਬੂਤ ਪੇਸ਼ ਨਹੀਂ ਕੀਤਾ। ਡਾ. ਹਰਨਾਮ ਸਿੰਘ ਸ਼ਾਨ ਨੇ ਭਾਈ ਗੁਰਦਾਸ ਨੂੰ ਗੁਰੂ ਅਮਰਦਾਸ ਜੀ ਦੇ ਛੋਟੇ ਭਰਾ ਸ੍ਰੀ ਈਸ਼ਰ ਸਿੰਘ ਭੱਲੇ ਦਾ ਸਪੁੱਤਰ ਕਿਹਾ ਹੈ।[27] ਭਾਈ ਕੇਸਰ ਸਿੰਘ ਛਿੱਬਰ 'ਬੰਸਾਵਲੀਨਾਮੇ' ਵਿਚ ਭਾਈ ਗੁਰਦਾਸ ਦੇ ਪਿਤਾ ਦਾ ਨਾਂ ਈਸ਼ਰਦਾਸ ਹੀ ਲਿਖਦੇ ਹਨ:-

ਭਾਈ ਗੁਰਦਾਸ ਈਸ਼ਰ ਭੱਲੇ ਕਾ ਬੇਟਾ।
ਈਸ਼ਰ ਵਿਸ਼ਨ ਦਾਸ ਭੱਲੇ ਦੇ ਪਰਵਾਰ ਵਿਚੋਂ ਆਹਾ ਖਤਰੇਟਾ।[28]

ਡਾ. ਰਤਨ ਸਿੰਘ ਜੱਗੀ ਨੇ ਵੀ ਕੇਸਰ ਸਿੰਘ ਛਿੱਬਰ ਦੇ ਬੰਸਾਵਲੀ ਨਾਮੇ ਅਤੇ ਭਾਈ ਰਣਧੀਰ ਸਿੰਘ ਦੀ ਲਿਖਤ ਦੇ ਆਧਾਰ ਤੇ ਭਾਈ ਗੁਰਦਾਸ ਦੇ ਪਿਤਾ ਦਾ ਨਾਂ

ਈਸ਼ਰਦਾਸ ਹੀ ਮੰਨਿਆ ਹੈ।[29] ਇਸ ਤਰ੍ਹਾਂ ਈਸ਼ਰਦਾਸ ਨਾਂ ਵਧੇਰੇ ਮੰਨਣਯੋਗ ਹੈ। ਇਕ ਗੱਲ ਸਪਸ਼ਟ ਹੈ ਕਿ ਈਸ਼ਰਦਾਸ ਭਾਵੇਂ ਗੁਰੂ ਅਮਰਦਾਸ ਦੇ ਚਚੇਰੇ ਭਰਾ ਸਨ ਤੇ ਭਾਵੇਂ ਭਰਾ, ਪਰ ਸਨ ਉਨ੍ਹਾਂ ਤੋਂ ਛੋਟੇ। ਤੇ ਇਹ ਵੀ ਸਪਸ਼ਟ ਹੈ ਕਿ ਜਦੋਂ ਭਾਈ ਗੁਰਦਾਸ ਦਾ ਜਨਮ ਹੋਇਆ ਤਾਂ ਉਹ ਗੁਰੂ ਘਰ ਦੀ ਸ਼ਰਨ ਵਿਚ ਹੀ ਰਹਿ ਰਹੇ ਸਨ। ਉਨ੍ਹਾਂ ਨੇ ਵੀ ਆਪਣੇ ਆਪ ਨੂੰ ਗੁਰੂ ਘਰ ਦਾ ਦਾਸ ਮੰਨਦਿਆਂ ਹੋਇਆਂ ਹੀ ਆਪਣੇ ਪੁੱਤਰ ਨੂੰ ਗੁਰੂ ਘਰ ਦਾ ਦਾਸ ਬਣਾਇਆ। 'ਦਾਸ' ਤੋਂ ਅੱਗੇ 'ਦਾਸ' ਦੀ ਪਿਰਤ ਪਾਈ। ਉਂਜ ਵੀ ਭਾਈ ਕੇਸਰ ਸਿਘ ਛਿੱਬਰ ਭਾਈ ਸਾਹਿਬ ਦੇ ਖਾਨਦਾਨ ਵਿਚੋਂ ਹੋਣ ਕਰਕੇ ਉਨ੍ਹਾਂ ਨੇ ਇਹ ਨਾਂ ਦੇਣ ਲੱਗਿਆਂ ਜਰੂਰ ਘੋਖ ਪੜਤਾਲ ਕੀਤੀ ਹੋਵੇਗੀ।

ਇਸ ਤਰ੍ਹਾਂ ਭਾਈ ਗੁਰਦਾਸ ਜੀ ਦੇ ਪਿਤਾ ਦਾ ਨਾਂ ਈਸ਼ਰਦਾਸ ਤੇ ਮਾਤਾ ਦਾ ਨਾਂ ਜੀਵਣੀ ਸੀ। ਉਹ ਸੂਰਜ ਬੰਸੀ ਰਾਜਾ ਦਸ਼ਰਥ ਦੇ ਪੁੱਤਰ ਭਰਤ ਦੇ ਖੱਤਰੀ ਭੱਲੇ ਖਾਨਦਾਨ ਨਾਲ ਸੰਬੰਧ ਰੱਖਦੇ ਸਨ। ਉਨ੍ਹਾਂ ਦੇ ਬਾਬਾ ਦਾ ਨਾਂ ਤੇਜ ਭਾਨ ਸੀ। ਗੁਰੂ ਅਮਰਦਾਸ ਜੀ ਦੇ ਭਤੀਜੇ ਤੇ ਬੀਬੀ ਭਾਨੀ ਦੇ ਚਚੇਰੇ ਭਰਾ ਤੇ ਗੁਰੂ ਅਰਜਨ ਦੇਵ ਜੀ ਦੇ ਮਾਮਾ ਸਨ।

## ਮੁੱਢਲਾ ਜੀਵਨ ਤੇ ਵਿੱਦਿਆ ਪ੍ਰਾਪਤੀ

ਇਤਿਹਾਸਕ ਤੱਥ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਭਾਈ ਗੁਰਦਾਸ ਦਾ ਬਚਪਨ ਤੇ ਮੁੱਢਲਾ ਜੀਵਨ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਗੋਇੰਦਵਾਲ ਵਿਚ ਹੀ ਬੀਤਿਆ। ਗੁਰੂ ਅੰਗਦ ਦੀ ਆਗਿਆ ਅਨੁਸਾਰ ਹੀ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਵਸਾਇਆ ਸੀ। ਗੋਇੰਦਵਾਲ ਸ਼ਾਹ ਰਾਹ ਤੇ ਹੋਣ ਕਰਕੇ ਛੇਤੀ ਹੀ ਵਿਦਿਅਕ ,ਧਾਰਮਿਕ ਅਤੇ ਸੱਭਿਆਚਾਰਕ ਸਰਗਰਮੀਆਂ ਅਤੇ ਗਤੀਵਿਧੀਆਂ ਦਾ ਕੇਂਦਰ ਬਣ ਗਿਆ ਸੀ। ਜਿਸ ਕਰਕੇ ਸਿੱਖ ਸੰਗਤਾਂ ਦੇ ਨਾਲ ਨਾਲ ਵਿੱਦਿਆ ਪ੍ਰਾਪਤ ਕਰਨ ਵਾਲੇ ਅਤੇ ਧਾਰਮਿਕ ਮਹਾਂ ਪੁਰਖਾਂ ਦਾ ਵੀ ਇਥੇ ਆਉਣਾ ਜਾਣਾ ਸ਼ੁਰੂ ਹੋ ਗਿਆ। ਭਾਈ ਗੁਰਦਾਸ ਆਪਣੇ ਮਾਤਾ ਪਿਤਾ ਦੀ ਇਕਲੌਤੀ ਸੰਤਾਨ ਸਨ। ਪਿਤਾ ਦਾ ਦੇਹਾਂਤ ਉਦੋਂ ਹੋ ਗਿਆ ਸੀ ਜਦੋਂ ਅਜੇ ਉਹ

ਕੇਵਲ ਤਿੰਨ ਵਰ੍ਹਿਆਂ ਦੇ ਸਨ ਅਤੇ ਮਾਤਾ ਉਨ੍ਹਾਂ ਨੂੰ ਬਾਰਾਂ ਵਰ੍ਹਿਆਂ ਦੀ ਕੱਚੀ ਉਮਰ ਵਿਚ ਛੱਡ ਕੇ ਸਦੀਵੀਂ ਵਿਛੋੜਾ ਦੇ ਗਏ।[30] ਸੁਭਾਵਿਕ ਸੀ ਮਾਤਾ ਪਿਤਾ ਦੀ ਮੌਤ ਹੋ ਜਾਣ ਪਿਛੋਂ ਭਾਈ ਗੁਰਦਾਸ ਦੀ ਦੇਖ-ਰੇਖ ਦੀ ਸਾਰੀ ਜ਼ਿੰਮੇਵਾਰੀ ਗੁਰੂ ਅਮਰਦਾਸ ਜੀ ਤੇ ਆ ਪੈਂਦੀ। ਇਸ ਤਰ੍ਹਾਂ ਇਸ ਨਿਰਮਲ ਬੁੱਧ ਵਾਲੇ ਬਾਲਕ ਦੀ ਸਿੱਖਿਆ ਤੇ ਪਾਲਣ-ਪੋਸ਼ਣ ਦੀ ਜ਼ਿੰਮੇਵਾਰੀ ਗੁਰਦੇਵ ਨੇ ਆਪ ਸੰਭਾਲ ਲਈ। ਖੁਸ਼ਵੰਤ ਸਿੰਘ ਅਨੁਸਾਰ ਵੀ ਗੁਰਦਾਸ ਗੁਰੂ ਅਮਰ ਦਾਸ ਜੀ ਦੇ ਛੋਟੇ ਭਰਾ ਦਤਾਰ ਚੰਦ ਦਾ ਪੁੱਤਰ ਸੀ। ਗੁਰੂ ਜੀ ਨੇ ਇਸ ਬੱਚੇ ਦੀ ਸਿੱਖਿਆ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈ ਲਿਆ। ਉਹ ਸਿੱਖਣ ਲਈ ਤੇਜ਼ ਸੀ ਅਤੇ ਛੇਤੀ ਹੀ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਦਾ ਮੁੱਖ ਪ੍ਰਤੀਨਿੱਧ ਬਣ ਗਿਆ।[31] ਗੋਇੰਦਵਾਲ ਵਿੱਦਿਆ ਦਾ ਕੇਂਦਰ ਬਣ ਜਾਣ ਕਰਕੇ ਭਾਈ ਸਾਹਿਬ ਨੂੰ ਵਿੱਦਿਆ ਪ੍ਰਾਪਤੀ ਲਈ ਬਾਹਰ ਭੇਜਣ ਦੀ ਲੋੜ ਨਾ ਰਹੀ। ਭਾਈ ਗੁਰਦਾਸ ਨੇ ਅਧਿਆਤਮਿਕ ਅਤੇ ਪੁਸਤਕੀ ਦੋਹਾਂ ਤਰ੍ਹਾਂ ਦੀ ਵਿਦਿਆ ਉਥੇ ਰਹਿ ਕੇ ਪ੍ਰਾਪਤ ਕੀਤੀ। ਉਨ੍ਹਾਂ ਨੂੰ ਗੁਰੂ ਅਮਰਦਾਸ ਦੇ ਚੋਣਵੇਂ ਗੁਰਸਿੱਖਾਂ ਵਿਚੋਂ ਮੰਨਿਆ ਜਾਂਦਾ ਸੀ।[32]

ਭਾਈ ਸਾਹਿਬ ਦੀ ਰਚਨਾ ਦਾ ਅਧਿਐਨ ਕਰਨ ਤੋਂ ਪਤਾ ਲਗਦਾ ਹੈ ਕਿ ਆਪ ਪੰਜਾਬੀ, ਹਿੰਦੀ, ਫ਼ਾਰਸੀ, ਸੰਸਕ੍ਰਿਤ ਤੇ ਬ੍ਰਿਜ ਦੇ ਮਹਾਨ ਵਿਦਵਾਨ ਸਨ। ਹਿੰਦੂ-ਇਤਿਹਾਸ-ਮਿਥਿਹਾਸ ਤੇ ਦਰਸ਼ਨ ਨੂੰ ਆਪਨੇ ਚੰਗੀ ਤਰ੍ਹਾਂ ਘੋਖਿਆ ਤੇ ਵਿਚਾਰਿਆ। ਮੁਸਲਮਾਨਾਂ, ਹਿੰਦੂ ਅਤੇ ਹੋਰ ਮੱਤਾਂ ਬਾਰੇ ਵੀ ਆਪ ਨੂੰ ਭਰਪੂਰ ਜਾਣਕਾਰੀ ਸੀ।

ਗੋਇੰਦਵਾਲ ਸ਼ਾਹ ਰਾਹ ਤੇ ਹੋਣ ਕਰਕੇ ਗੁਰੂ ਜੀ ਦੇ ਦਰਸ਼ਨਾਂ ਤੇ ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕਰਨ ਲਈ ਪੰਡਤ, ਸਾਧੂ ਅਤੇ ਆਲਿਮ ਆ ਕੇ ਇਥੇ ਆਮ ਟਿਕਿਆ ਕਰਦੇ ਸਨ। ਰਾਤ ਸਮੇਂ ਜਦੋਂ ਇਹ ਸਾਧੂ ਸੰਤ ਅਤੇ ਪੰਡਤ ਗੁਰੂ ਅਮਰਦਾਸ ਜੀ ਨਾਲ ਵਿਚਾਰ ਵਟਾਂਦਰਾ ਕਰਦੇ ਸਨ ਤਾਂ ਭਾਈ ਗੁਰਦਾਸ ਇਸ ਵਿਚਾਰ ਵਟਾਂਦਰੇ ਨੂੰ ਬੜੇ ਧਿਆਨ ਨਾਲ ਸੁਣਕੇ ਲਾਭ ਪ੍ਰਾਪਤ ਕਰਦੇ ਸਨ। ਗੁਰਦੇਵ ਆਪ ਵੀ ਬ੍ਰਹਮ ਗਿਆਨ ਦੇ ਭੰਡਾਰ ਹੋਣ ਕਰਕੇ ਭਾਈ ਗੁਰਦਾਸ ਉਨ੍ਹਾਂ ਤੋਂ ਵੀ ਸਮੇਂ ਸਮੇਂ ਵਿਦਿਅਕ ਅਤੇ ਰੂਹਾਨੀ ਲਾਭ ਪ੍ਰਾਪਤ ਕਰਦੇ ਰਹਿੰਦੇ ਸਨ ।

ਇਸ ਤਰ੍ਹਾਂ ਸੁਰਤ ਸੰਭਾਲਣ ਉਪਰੰਤ ਉਨ੍ਹਾਂ ਨੂੰ ਗੁਰੂ-ਵੰਸ ਤੇ ਹੋਰਨਾਂ ਬਾਲਕਾਂ ਨਾਲ ਹੀ ਪਾਠਸ਼ਾਲਾ ਪਾਇਆ ਗਿਆ ਜਿਥੇ ਟਾਕਰੀ ਤੇ ਦੇਵ-ਨਾਗਰੀ, ਗੁਰਮੁਖੀ ਆਦਿ ਅੱਖਰਾਂ

ਦੀ ਜਾਣ ਪਛਾਣ ਕਰਾਈ ਗਈ ਅਤੇ ਫਿਰ ਸੰਸਕ੍ਰਿਤ ਪ੍ਰਾਕ੍ਰਿਤ ਵੀ ਪੜ੍ਹਾਈ ਗਈ।[33] ਭਾਈ ਸਾਹਿਬ ਦੀ ਵਿੱਦਿਆ ਸੰਬੰਧੀ ਭਾਈ ਵੀਰ ਸਿੰਘ ਅੱਗੇ ਲਿਖਦੇ ਹਨ ,'ਇਥੇ ਇਹ ਹੋਣਹਾਰ ਬਿਰਵਾ ਫੁਟ-ਦੀ ਮਸੂ ਭਿੰਨੀ ਉਮਰੇ ਗੁਰਮੁਖੀ,ਹਿੰਦੀ, ਸੰਸਕ੍ਰਿਤ ਤੇ ਫਾਰਸੀ ਆਦਿ ਵਿਦਿਆ ਨਾਲ ਹਰਿਆਵਲਾ ਹੋ ਗਿਆ ਤੇ ਸ਼ਾਸਤ੍ਰਾਂ, ਉਪਨਿਸ਼ਦਾਂ, ਪੁਰਾਣਾਂ ਦੀ ਰੋਖੀ ਵਾਕਫ਼ੀ ਅਤੇ ਨਾਲ ਪ੍ਰਫੁੱਲਤ ਹੋ ਗਿਆ।[34]

ਭਾਈ ਸਾਹਿਬ ਦੀ ਵਿਦਿਆ ਦਾ ਖੇਤਰ ਗੋਇੰਦਵਾਲ ਤੋਂ ਬਾਹਰ ਵੀ ਦੱਸਿਆ ਜਾਂਦਾ ਹੈ। ਸਰਦੂਲ ਸਿੰਘ ਲਿਖਦੇ ਹਨ ਕਿ ਭਾਈ ਗੁਰਦਾਸ ਜੀ ਗੋਇੰਦਵਾਲ ਵੀ ਵਿਦਿਆ ਪ੍ਰਾਪਤ ਕਰਦੇ ਸਨ ਅਤੇ ਕਾਸ਼ੀ ਵੀ ਚਲੇ ਜਾਂਦੇ ਸਨ। ਚੋਟੀ ਦੇ ਵਿਦਵਾਨ ਕੇਸ਼ੋ ਗੁਪਾਲ ਪੰਡਤ ਜਿਸ ਦੇ ਖਿਆਲ ਗੁਰਸਿੱਖੀ ਵਾਲੇ ਹੋ ਚੁੱਕੇ ਸਨ, ਨੇ ਆਪ ਨੂੰ ਸੰਸਕ੍ਰਿਤ ਪੜ੍ਹਾਉਣ ਲਈ ਕਾਫ਼ੀ ਸਮਾਂ ਦਿੱਤਾ। ਆਪ ਦੀ ਬੁੱਧ ਉਜ੍ਹਲ ਸੀ,ਇਸ ਲਈ ਸੰਸਕ੍ਰਿਤ ਵਿਦਿਆ ਬਹੁਤ ਜਲਦੀ ਹੀ ਗ੍ਰਹਿਣ ਕੀਤੀ।[35] ਪਰ ਕਾਸ਼ੀ ਦੀ ਵਿਦਿਆ ਬਾਰੇ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ:-

ਨਾ ਕਾਸ਼ੀ ਮਤਿ ਊਪਜੈ ਨਾ ਕਾਸ਼ੀ ਮਤਿ ਜਾਇ।।
ਸਤਿਗੁਰ ਮਿਲਿਐ ਮਤਿ ਊਪਜੈ ਤਾਂ ਇਹ ਸੋਝੀ ਪਾਇ।।[36]

ਹਰਿੰਦਰ ਸਿੰਘ ਰੂਪ ਵੀ ਭਾਈ ਗੁਰਦਾਸ ਦੀ ਵਿਦਿਆ ਗੋਇੰਦਵਾਲ ਵਿਚ ਹੋਈ ਦੱਸਦੇ ਹਨ ਉਹ ਲਿਖਦੇ ਹਨ, "ਬਿਕਰਮੀ ਸੰਮਤ 1609(1552 ਈ.) ਵਿਚ ਤੀਜੇ ਪਾਤਸ਼ਾਹ ਨੇ ਗੱਦੀ ਸੰਭਾਲੀ ਤੇ ਗੋਇੰਦਵਾਲ ਨਿਵਾਸ ਕੀਤਾ। ਇਸ ਵਕਤ ਪਿਆਰੇ ਬਾਲਕ ਦੀ ਵਿਦਿਆ ਵਲ ਧਿਆਨ ਗਿਆ। ਸੋ ਗੋਇੰਦਵਾਲ ਵਿਚ ਹਰ ਮੱਤ ਦੇ ਆਲਮਾਂ ਤੇ ਪੰਡਤਾਂ ਦੀ ਆਵਾਜਾਈ ਰਹਿੰਦੀ। ਬਾਲਕ ਬਹਿਸਾਂ ਤੇ ਗੋਸ਼ਟੀਆਂ ਸੁਣਦਾ, ਵਿਉਂਤ ਨਾਲ ਪੁਰਾਣੇ ਇਲਮ ਪੜ੍ਹਨੇ ਸ਼ੁਰੂ ਕੀਤੇ। ਤਿੱਖੀ ਬੁੱਧ ਨੇ ਵੇਦ, ਪੁਰਾਨ, ਸ਼ਾਸਤਰ ਪੜ੍ਹੇ, ਹਾਂ ਨਾ ਸਗੋਂ ਹੀਜ਼ ਪਿਆਜ਼ ਟੋਹ ਲਿਆ। ਵੇਲੇ ਦੀ ਜ਼ੁਬਾਨ, ਫਾਰਸੀ ਦੀ ਪੜ੍ਹਾਈ ਕੀਤੀ ਤੇ ਨਾਲ ਹੀ ਪੜ੍ਹਾਈ ਕੀਤੀ ਦੁਨੀਆਂ ਦੀ।[37] ਪਰ ਇਸ ਤੋਂ ਇਹ ਭਾਵ ਨਹੀਂ ਲੈਣਾ ਚਾਹੀਦਾ ਕਿ ਭਾਈ ਗੁਰਦਾਸ ਨੇ ਕਾਸ਼ੀ ਜਾ ਕੇ ਵਿਦਿਆ ਦੀ ਪ੍ਰਾਪਤੀ ਬਿਲਕੁਲ ਨਹੀਂ ਕੀਤੀ। ਹਾਂ, ਇਹ ਤਾਂ ਹੋ ਸਕਦਾ ਹੈ ਕਿ ਭਾਈ ਸਾਹਿਬ ਨੂੰ ਉਚੇਰੇ ਤੌਰ ਤੇ ਕਾਸ਼ੀ ਵਿਦਿਆ ਪ੍ਰਾਪਤੀ ਲਈ

ਨਾ ਭੇਜਿਆ ਗਿਆ ਹੋਵੇ। ਭਾਈ ਸਾਹਿਬ ਦੇ ਵੇਲੇ ਦਾ ਸਾਰੇ ਦਾ ਸਾਰਾ ਵਾਯੂ ਮੰਡਲ ਕਿਉਂ ਕਿ ਵਿੱਦਿਆ ਦਾ ਸੀ। ਗੁਰੂ ਅਮਰਦਾਸ ਤਾਂ ਸਿੱਖ ਬਣਨ ਤੋਂ ਪਹਿਲਾਂ ਹਰਿਦੁਆਰ ਅਤੇ ਹੋਰ ਤੀਰਥਾਂ ਤੇ ਅਕਸਰ ਜਾਂਦੇ ਸਨ। ਇਸ ਲਈ ਗੱਦੀ ਤੇ ਬੈਠਣ ਤੋਂ ਬਾਅਦ ਨਾਮੀ ਸਿੱਖਾਂ ਨੂੰ ਕਾਸ਼ੀ ਆਦਿ ਥਾਵਾਂ ਤੇ ਵਿਦਿਆ ਪੜ੍ਹਨ ਲਈ ਭੇਜਣ ਤੋਂ ਉਨ੍ਹਾਂ ਨੇ ਕਦੀ ਵੀ ਸੰਕੋਚ ਨਹੀਂ ਕੀਤਾ ਹੋਵੇਗਾ। ਉਂਜ ਵੀ ਤਾਂ ਵਿਦਵਾਨ, ਪੰਡਤ ਗੋਇੰਦਵਾਲ ਆਕੇ ਗੁਰੂ ਜੀ ਨਾਲ ਵਿਚਾਰ ਵਟਾਂਦਰਾ ਕਰਦੇ ਸਨ।

ਜਿਵੇਂ ਪਹਿਲੇ ਅਧਿਆਇ ਵਿਚ ਦੱਸਿਆ ਹੈ ਕਿ ਗੁਰੂ ਅਮਰਦਾਸ ਦੇ ਬਾਦਸ਼ਾਹ ਅਕਬਰ ਨਾਲ ਬੜੇ ਸੁਖਾਵੇਂ ਸੰਬੰਧ ਸਨ। ਇਸ ਲਈ ਅਕਬਰ ਨੇ ਗੁਰੂ ਜੀ ਦੀਆਂ ਰੁਚੀਆਂ ਨੂੰ ਵੇਖਦਿਆਂ ਵਿਦਿਆ ਦੇ ਪਸਾਰ ਲਈ ਗੁਰੂ ਅਮਰਦਾਸ ਜੀ ਦੀ ਜ਼ਰੂਰ ਸਹਾਇਤਾ ਕੀਤੀ ਹੋਵੇਗੀ। ਭਾਈ ਸਾਹਿਬ ਤਾਂ ਬੜੀ ਤੀਖਣ ਬੁੱਧੀ ਦੇ ਮਾਲਕ ਸਨ। ਇਸ ਲਈ ਉਨ੍ਹਾਂ ਨੂੰ ਥੋੜ੍ਹੀ ਜਿਹੀ ਅਗਵਾਈ ਦੀ ਜ਼ਰੂਰਤ ਸੀ। ਪ੍ਰੋ. ਸਰਦੂਲ ਸਿੰਘ ਲਿਖਦੇ ਹਨ, " ਹੁਣ ਜਦ ਅਕਬਰ ਨੇ ਆਪਣੀ 'ਅੱਖੀਂ ਵੇਖਿਆ ਕਿ ਸਤਿਗੁਰੂ ਜੀ ਦਾ ਲੋਕ-ਸੇਵਾ ਤੇ ਆਮ ਜਨਤਾ ਦੇ ਖਿਆਲਾਂ ਨੂੰ ਉੱਚਿਆ ਕਰਨ ਤੋਂ ਬਿਨਾਂ ਹੋਰ ਕੋਈ ਖੁਦਗਰਜ਼ੀ ਲਿਬੜਿਆ ਮੰਤਵ ਨਹੀਂ ਤਾਂ ਉਸਨੇ ਗੁਰਦੇਵ ਜੀ ਦੇ ਹੋਰ ਨੇੜੇ ਹੋਣ ਦਾ ਯਤਨ ਕੀਤਾ। ਵਿਦਿਆਲੇ, ਲੰਗਰ ਤੇ ਰੋਗੀਆਂ ਲਈ ਚਕਿਤਸਾਲੇ ਤੇ ਔਸ਼ਧਾਲੇ ਜਿੱਥੇ ਤਾਂ ਆਪਣਾ ਹਿੱਸਾ ਪਾਉਣ ਤੇ ਹਿੱਸਾ ਲੈਣ ਲਈ ਪ੍ਰਾਰਥਨਾ ਕੀਤੀ। ਖਾਸ ਕਰਕੇ ਗੁਰੂ ਜੀ ਦੇ ਵਿਦਿਅਕ ਕੰਮਾਂ ਵਿਚ ਸੰਬੰਧ ਵਧੇਰੇ ਜੋੜਿਆਂ ਤੇ ਧਿਆਨ ਦਿੱਤਾ। ਇਹੋ ਕਾਰਣ ਸੀ ਕਿ ਗੋਇੰਦਵਾਲ ਦੇ ਮਹਾਂਵਿਦਿਆਲੇ ਵਿਚ ਚੰਗੀ ਲਾਇਕ, ਤਜਰਬਾਕਾਰ ਵਿਦਵਾਨਾਂ ਨੂੰ ਦਿਲੀਉਂ ਤੇ ਆਗਰਿਉਂ ਪੜ੍ਹਾਉਣ ਲਈ ਭੇਜਦਾ ਸੀ। - - - - ਗੁਰੂ ਅਮਰਦਾਸ ਨਾਮੀ ਸਿੱਖਾਂ ਨੂੰ ਵਿੱਦਿਆ ਪੜ੍ਹਨ ਲਈ ਕਾਸ਼ੀ ਭੇਜਦੇ ਸਨ ਤੇ ਕਈ ਵਾਰ ਵਿਦਵਾਨ ਪੰਡਤਾਂ ਨੂੰ ਪੜ੍ਹਾਉਣ ਲਈ ਗੋਇੰਦਵਾਲ ਰੱਖ ਲੈਂਦੇ ਸਨ।[38]

ਭਾਈ ਗੁਰਦਾਸ ਨੇ ਅਰਬੀ ਫ਼ਾਰਸੀ ਦੀ ਸਿੱਖਿਆ ਵੀ ਪ੍ਰਾਪਤ ਕੀਤੀ ਇਸ ਸੰਬੰਧੀ ਭਾਈ ਰਣਧੀਰ ਸਿੰਘ ਲਿਖਦੇ ਹਨ," ਕਿ ਉਸ ਵਕਤ ਗੋਇੰਦਵਾਲ ਦੇ ਨੇੜੇ ਹੀ ਬਿਆਸ ਨਦੀਉਂ ਪਾਰ 'ਸੁਲਤਾਨ ਪੁਰ ਲੋਧੀ' ਵਿਚ ਇਸਲਾਮ ਯੂਨੀਵਰਸਿਟੀ ਭੀ ਕਾਇਮ ਸੀ ਜਿਸ ਵਿਚ ਬਾਦਸ਼ਾਹਜ਼ਾਦੇ, ਖਾਨਜ਼ਾਦੇ ਤੇ ਹੋਰ ਸਾਹਿਬਜ਼ਾਦੇ ਵੀ ਉੱਚ ਵਿਦਿਆ ਪ੍ਰਾਪਤ

ਕਰ ਰਹੇ ਸਨ। ਸ਼ਾਹ ਜਹਾਨ ਬਾਦਸ਼ਾਹ ਦੇ ਪੁੱਤਰ-ਪੋਤਰੇ ਇਸੇ ਹੀ ਯੂਨੀਵਰਸਿਟੀ ਵਿਚ ਸੁਸਿੱਖਿਅਤ ਹੋਏ ਸਨ। ਹੋ ਸਕਦਾ ਹੈ ਕਿ ਸੰਮਤ 1622(1565 ਈ.) ਤੱਕ ਭਾਈ ਸਾਹਿਬ ਨੇ ਵੀ ਅਰਬੀ-ਫ਼ਾਰਸੀ ਇਸੇ ਵਿਚ ਸਿੱਖੀ ਹੋਵੇ ਤੇ ਇਸਲਾਮ ਸੰਬੰਧੀ ਮੁੱਢਲੀ ਵਾਕਫ਼ੀਅਤ ਹਾਸਲ ਕੀਤੀ ਹੋਵੇ।[39]

ਕੁਝ ਵੀ ਹੋਵੇ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਭਾਈ ਗੁਰਦਾਸ ਪੰਜਾਬੀ, ਹਿੰਦੀ, ਸੰਸਕ੍ਰਿਤ, ਅਰਬੀ ਤੇ ਫ਼ਾਰਸੀ ਭਾਸ਼ਾ ਦੇ ਮਹਾਨ ਵਿਦਵਾਨ ਸਨ। ਡਾ. ਗੋਪਾਲ ਸਿੰਘ ਦੇ ਸ਼ਬਦਾਂ ਵਿਚ ਭਾਈ ਗੁਰਦਾਸ ਸੰਸਕ੍ਰਿਤ, ਪਰਸ਼ੀਅਨ ਅਤੇ ਤੁਲਨਾਤਮਿਕ ਧਰਮ ਦਾ ਮਹਾਨ ਵਿਦਵਾਨ ਸੀ।[40] ਉਨ੍ਹਾਂ ਨੇ ਸ਼ਾਸਤ੍ਰਾਂ, ਉਪਨਿਸ਼ਦਾਂ, ਪੁਰਾਣਾਂ ਤੇ ਇਸਲਾਮ ਸੰਬੰਧੀ ਗਿਆਨ ਜ਼ਰੂਰ ਪ੍ਰਾਪਤ ਕੀਤਾ। ਗੋਇੰਦਵਾਲ, ਸੁਲਤਾਨਪੁਰ ਲੋਧੀ ਆਦਿ ਮੁੱਖ ਥਾਵਾਂ ਤੇ ਉਨ੍ਹਾਂ ਨੇ ਇਹ ਸਾਰੀ ਸਿੱਖਿਆ ਪ੍ਰਾਪਤ ਕੀਤੀ ਅਤੇ ਉਨ੍ਹਾਂ ਦਾ ਬਚਪਨ ਤੇ ਮੁੱਢਲਾ ਜੀਵਨ ਗੋਇੰਦਵਾਲ ਵਿਚ ਹੀ ਬੀਤਿਆ। ਇਤਨਾ ਜ਼ਰੂਰ ਜਾਪਦਾ ਹੈ ਕਿ ਛੋਟੀ ਉਮਰ ਵਿਚ ਹੀ ਭਾਈ ਸਾਹਿਬ ਨੂੰ ਬਾਹਰ ਕੁੱਝ ਥਾਵਾਂ ਤੇ ਜਾਣ ਦਾ ਮੌਕਾ ਮਿਲਿਆ ਹੋਵੇ। ਸੰਮਤ 1614-15 (1557-58 ਈ.) ਵਿਚ ਜਦੋਂ ਗੁਰੂ ਅਮਰਦਾਸ ਜੀ ਕੁਰਕਸ਼ੇਤ੍ਰ ਆਦਿ ਤੀਰਥਾਂ ਤੇ ਪਰਿਵਾਰ ਸਮੇਤ ਗਏ ਸਨ ਤਾਂ ਉਨ੍ਹਾਂ ਦਾ ਸਾਰਾ ਪਰਿਵਾਰ ਨਾਲ ਸੀ। ਇਸ ਲਈ ਭਾਈ ਸਾਹਿਬ ਵੀ ਜ਼ਰੂਰ ਨਾਲ ਹੀ ਹੋਣਗੇ।[41] ਉਂਜ ਵੀ ਗੁਰੂ ਅਮਰਦਾਸ ਜੀ ਨੇ ਗੱਦੀ ਤੇ ਆਉਂਦਿਆਂ ਹੀ ਸਿੱਖੀ ਦੇ ਪ੍ਰਚਾਰ ਦਾ ਕੰਮ ਤੇਜ਼ ਕਰ ਦਿੱਤਾ ਅਤੇ ਪ੍ਰਚਾਰ ਲਈ 22 ਮੰਜੀਆਂ ਦੀ ਸਥਾਪਨਾ ਕੀਤੀ। ਹੋ ਸਕਦਾ ਹੈ ਪ੍ਰਚਾਰ ਦੇ ਕੰਮਾਂ ਲਈ ਭਾਈ ਗੁਰਦਾਸ ਬਚਪਨ ਤੋਂ ਹੀ ਸਿਆਣੇ ਆਦਮੀਆਂ ਨਾਲ ਪ੍ਰਚਾਰ ਦੌਰਿਆਂ ਤੇ ਨੇੜੇ ਤੇੜੇ ਜਾਂਦੇ ਹੋਣ ਕਿਉਂਕਿ ਬਾਅਦ ਵਿਚ ਗੁਰੂ ਰਾਮਦਾਸ ਜੀ ਦੇ ਸਮੇਂ ਉਨ੍ਹਾਂ ਨੂੰ ਜਿੰਨੀ ਵੱਡੀ ਪ੍ਰਚਾਰ ਸੇਵਾ ਸੌਂਪੀ ਗਈ ਸੀ। ਅਰਥਾਤ ਉਸ ਸਮੇਂ ਦੀ ਰਾਜਧਾਨੀ ਦੇ ਪ੍ਰਚਾਰ ਕੇਂਦਰ ਦਾ ਮੁਖੀ ਬਣਾ ਕੇ ਭੇਜਿਆ ਗਿਆ ਸੀ- ਅਜਿਹੀ ਜ਼ਿੰਮੇਵਾਰੀ ਇਸ ਕੰਮ ਵਿਚ ਪੜ੍ਹਾਏ ਹੋਏ ਗੁਰਸਿੱਖ ਦੇ ਜ਼ਿੰਮੇ ਹੀ ਆਈ ਹੋਣੀ ਹੈ।[42] ਭਾਈ ਵੀਰ ਸਿੰਘ ਜੀ ਵੀ ਲਿਖਦੇ ਹਨ ਕਿ ਆਪ (ਭਾਈ ਗੁਰਦਾਸ) ਗੁਰੂ ਅਮਰ ਦੇਵ ਜੀ ਦੇ ਫ਼ੈਜ਼ ਨਾਲ ਕ੍ਰਿਤ ਕ੍ਰਿਤ ਹੋ ਗਏ ਸੀ ਤੇ ਚੰਬੇ, ਜੰਮੂ ਆਦਿ ਪਹਾੜਾਂ ਵਿਚ ਪ੍ਰਚਾਰ ਲਈ ਵੀ ਘੱਲੇ ਗਏ।[43] ਕਰਤਾਰ ਸਿੰਘ ਵੀ ਭਾਈ ਗੁਰਦਾਸ ਨੂੰ ਚੰਬੇ, ਜੰਮੂ ਆਦਿ ਪਹਾੜੀ ਇਲਾਕਿਆਂ ਵਿਚ ਗੁਰਸਿੱਖੀ



ਦੇ ਪ੍ਰਚਾਰ ਲਈ ਘੱਲੇ ਮੰਨਦੇ ਹਨ।[44] ਇਸ ਤਰ੍ਹਾਂ ਭਾਈ ਸਾਹਿਬ ਗੁਰੂ ਅਮਰਦਾਸ ਦੀ ਆਗਿਆ ਨਾਲ ਹੀ ਪ੍ਰਚਾਰ ਦੌਰਿਆਂ ਤੇ ਗਏ ਹੋਣਗੇ। ਗੁਰੂ ਸਾਹਿਬ ਦੀ ਵੀ ਇਹ ਇੱਛਾ ਜ਼ਰੂਰ ਹੋਵੇਗੀ ਕਿ ਭਾਈ ਸਾਹਿਬ ਨੂੰ ਬਚਪਨ ਤੋਂ ਹੀ ਇਨ੍ਹਾਂ ਕੰਮਾਂ ਵਿਚ ਪਾ ਕੇ ਆਉਣ ਵਾਲੇ ਸਮੇਂ ਵਿਚ ਉਨ੍ਹਾਂ ਨੂੰ ਸਿੱਖੀ ਦੇ ਪ੍ਰਚਾਰ ਲਈ ਇਕ ਮੁਖੀ ਪ੍ਰਤੀਨਿਧ ਵਜੋਂ ਤਿਆਰ ਕੀਤਾ ਜਾ ਸਕੇ। ਕਿਹਾ ਜਾ ਸਕਦਾ ਹੈ ਕਿ ਭਾਈ ਸਾਹਿਬ ਦਾ ਬਚਪਨ ਤੇ ਮੁੱਢਲਾ ਸਮਾਂ ਗੋਇੰਦਵਾਲ ਵਿੱਚ ਹੀ ਬੀਤਿਆ ਅਤੇ ਉਨ੍ਹਾਂ ਨੇ ਗੁਰੂ ਅਮਰਦਾਸ ਦੀ ਨਿਗਰਾਨੀ ਹੇਠ ਹੀ ਗੋਇੰਦਵਾਲ ਵਿਚ ਵਿਦਿਆ ਪ੍ਰਾਪਤ ਕੀਤੀ। ਆਪ ਸਮੇਂ ਦੇ ਸਰਬੋਤਮ ਵਿਦਵਾਨ ਸਿੱਖ ਸਨ। ਉਨ੍ਹਾਂ ਨੇ ਵੱਧ ਤੋਂ ਵੱਧ ਪੜ੍ਹਿਆ ਅਤੇ ਸਮਝਿਆ। ਹਰ ਪੱਖ ਦੇ ਗਿਆਨ ਬਾਰੇ ਉਹ ਸਪਸ਼ਟ ਸਨ।

## ਸਿੱਖੀ ਧਾਰਨ ਕਰਨ ਬਾਰੇ ਗਲਤ ਧਾਰਨਾ

ਭਾਈ ਗੁਰਦਾਸ ਦੇ ਸਿੱਖੀ ਧਾਰਨ ਬਾਰੇ ਵੀ ਵਿਦਵਾਨ ਇੱਕ ਮੱਤ ਨਹੀਂ ਹਨ। ਬਹੁਤੇ ਵਿਦਵਾਨ ਮੰਨਦੇ ਹਨ ਕਿ ਭਾਈ ਸਾਹਿਬ ਨੇ ਸਿੱਖੀ ਚੌਥੇ ਗੁਰੂ ਰਾਮਦਾਸ ਤੋਂ ਪ੍ਰਾਪਤ ਕੀਤੀ ਅਤੇ ਕੁੱਝ ਇਕ ਦਾ ਵਿਚਾਰ ਹੈ ਕਿ ਉਨ੍ਹਾਂ ਨੇ ਸਿੱਖੀ ਤੀਜੇ ਗੁਰੂ ਅਮਰਦਾਸ ਦੇ ਵੇਲੇ ਹੀ ਧਾਰਨ ਕਰ ਲਈ ਸੀ ਅਤੇ ਉਹ ਉਨ੍ਹਾਂ ਦੇ ਸਮੇਂ ਤੋਂ ਹੀ ਸਿੱਖੀ ਦੇ ਪ੍ਰਚਾਰ ਲਈ ਬਾਹਰ ਜਾਂਦੇ ਰਹਿੰਦੇ ਸਨ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਭਾਈ ਗੁਰਦਾਸ ਨੇ ਚੌਥੇ ਸਤਗੁਰਾਂ ਤੋਂ 1580 ਈ. (1636 ਬਿ.) ਵਿਚ ਸਿੱਖ ਧਰਮ ਧਾਰਨ ਕੀਤਾ ਅਤੇ ਗੁਰਬਾਣੀ ਦਾ ਸਿਧਾਂਤ ਪੰਜਵੇਂ ਗੁਰਾਂ ਤੋਂ ਸਮਝਿਆ।[45] ਡਾ. ਗੋਪਾਲ ਸਿੰਘ ਭਾਈ ਗੁਰਦਾਸ ਦੇ ਸਿੱਖੀ ਧਾਰਨ ਦਾ ਸੰਨ 1579 ਈ. ਮੰਨਦੇ ਹਨ। ਪਰ ਉਨ੍ਹਾਂ ਅਨੁਸਾਰ ਵੀ ਭਾਈ ਗੁਰਦਾਸ ਨੂੰ ਚੌਥੇ ਗੁਰਾਂ ਵਲੋਂ ਹੀ ਸਿੱਖ ਧਰਮ ਧਾਰਨ ਕਰਾਇਆ ਗਿਆ।[46] ਅਨਿਲ ਚੰਦਰ ਬੈਨਰਜੀ ਵੀ ਭਾਈ ਗੁਰਦਾਸ ਦਾ ਚੌਥੇ ਗੁਰੂ ਰਾਮਦਾਸ ਤੋਂ 1579 ਈ. ਵਿਚ ਸਿੱਖੀ ਧਾਰਨ ਕਰਨ ਦੀ ਗੱਲ ਕਰਦੇ ਹਨ ਪਰ ਉਹ ਇਸ ਬਾਰੇ ਯਕੀਨਨ ਤੌਰ ਤੇ ਕੁੱਝ ਨਹੀਂ ਕਹਿੰਦੇ।[47] ਡਾ. ਮੋਹਨ ਸਿੰਘ ਦੀਵਾਨਾ ਵੀ ਸਿੱਖ ਮੱਤ ਧਾਰਨ 1579 ਈ. ਮੰਨਦੇ ਹਨ।[47ੳ]

ਜਾਪਦਾ ਹੈ ਕਿ ਇਹ ਸਾਰੀਆਂ ਕਿਆਸ ਅਰਾਈਆਂ ਹੀ ਹਨ। ਭਾਈ ਸੰਤੋਖ ਸਿੰਘ ਦੇ ਕਥਨਾਂ ਮੋਕਉ ਸਿੱਖੀ ਦੋਹੁ ਮੁਹਾਨੀਂ ਤੋਂ ਹੀ ਲਾਈਆਂ ਲੱਗਦੀਆਂ ਹਨ। ਅਸਲ ਵਿਚ

ਇਥੇ ਸਿੱਖੀ ਧਾਰਨ ਕਰਨ ਦੇ ਗਲਤ ਅਰਥ ਲਏ ਗਏ ਹਨ। ਜੋ ਸਿੰਘ ਸੱਜਣ ਜਾਂ ਅੰਮ੍ਰਿਤ ਛਕਣ ਤੋਂ ਹੈ। ਉਸ ਸਮੇਂ ਗੁਰੂ ਘਰ ਦੇ ਸ਼ਰਧਾਲੂ ਸਾਰੇ ਹੀ ਸਿੱਖ ਅਖਵਾਉਂਦੇ ਸਨ ਜੋ ਸਹਿਜ ਧਾਰੀ ਸਿੱਖ ਸਨ। ਸਿੱਖੀ ਧਾਰਨ ਕਰਨ ਜਾਂ 'ਸਿੰਘ ਸਜਣ' ਦੀ ਪ੍ਰਥਾ ਤਾਂ ਗੁਰੂ ਗੋਬਿੰਦ ਸਿੰਘ ਜੀ ਤੋਂ ਹੀ ਚਾਲੂ ਹੁੰਦੀ ਹੈ ਇਥੇ ਸਿੱਖੀ ਤੋਂ ਭਾਵ ਹੈ, ਗੁਰੂ ਘਰ ਦਾ ਸ਼ਰਧਾਲੂ, ਗੁਰੂ ਘਰ ਤੋਂ ਸਿੱਖਿਆ ਪ੍ਰਾਪਤ ਕਰਨ ਵਾਲਾ, ਕੋਈ ਮਹਾਨ ਕਾਰਜ ਕਰਨ ਲਈ ਗੁਰੂ ਦੁਆਰਾ ਦਿੱਤੀ ਜ਼ਿੰਮੇਵਾਰੀ ਨਿਭਾਉਣ ਵਾਲਾ, ਗੁਰੂ ਨਾਨਕ ਦੁਆਰਾ ਚਲਾਏ ਰਾਹ ਜਾਂ ਧਰਮ ਤੇ ਚੱਲਣ ਵਾਲਾ। ਇਹ ਤਾਂ ਇਕ 'ਹੁਕਮ ਨਾਮਾ' ਸੀ ਜੋ ਭਾਈ ਸਾਹਿਬ ਨੇ ਗੱਦੀ ਦਾ ਉਤਰਾਧਿਕਾਰੀ ਬਦਲਣ ਪਿਛੋਂ ਹਰ ਹਾਲਤ ਵਿਚ ਪ੍ਰਾਪਤ ਕਰਨਾ ਹੀ ਸੀ। ਜੋ ਇੱਕ ਸੱਚੇ ਸਿੱਖ(ਸ਼ਰਧਾਲੂ, ਭਗਤ, ਸਿਖਿਅਕ) ਦਾ ਫਰਜ਼ ਬਣਦਾ ਹੈ। ਇਸ ਲਈ ਉਨ੍ਹਾਂ ਨੂੰ ਸਿੱਖੀ ਧਾਰਨ ਕਰਨ ਦੀ ਲੋੜ ਨਹੀਂ ਸੀ। ਉਹ ਤਾਂ ਪਹਿਲਾਂ ਹੀ ਗੁਰੂ ਘਰ ਦੇ ਸਹਿਜਧਾਰੀ ਸਿੱਖ ਸਨ। ਉਨ੍ਹਾਂ ਨੂੰ ਤਾਂ ਗੱਦੀ ਦੇ ਨਵੇਂ ਵਾਰਸ ਤੋਂ ਹੁਕਮਨਾਮਾ, ਉਪਦੇਸ਼,ਸਿੱਖਿਆ ਅਤੇ ਅਸ਼ੀਰਵਾਦ ਲੈਣ ਦੀ ਜ਼ਰੂਰਤ ਸੀ, ਜੋ ਉਹ ਸਮੇਂ ਸਮੇਂ ਤੇ ਪ੍ਰਾਪਤ ਕਰਦੇ ਰਹੇ। ਸੰਮਤ 1631 ਬਿ. ਵਿਚ ਜਦ ਗੁਰੂ ਰਾਮ ਦਾਸ ਜੀ ਗੱਦੀ ਤੇ ਬੈਠੇ, ਉਸ ਸਮੇਂ ਭਾਈ ਸਾਹਿਬ ਗੋਇੰਦਵਾਲ ਨਹੀਂ ਸਨ। ਪ੍ਰਚਾਰ ਲਈ ਜੰਮੂ ਵਲ ਜਾਂ ਕਿਸੇ ਹੋਰ ਸੇਵਾ ਲਈ ਬਾਹਰ ਗਏ ਹੋਏ ਸਨ।[48] ਇਸ ਲਈ ਜਦੋਂ ਉਨ੍ਹਾਂ ਨੂੰ ਗੁਰੂ ਅਮਰਦਾਸ ਦੇ ਦੇਹਾਂਤ ਤੇ ਗੁਰੂ ਰਾਮਦਾਸ ਦੇ ਗੱਦੀ ਧਾਰਨ ਕਰਨ ਬਾਰੇ ਪਤਾ ਲੱਗਾ ਤਾਂ ਉਹ ਗੁਰੂ ਅਮਰਦਾਸ ਦੀ ਪਰਚਾਵਣੀ ਕਰਨ ਤੋਂ ਬਾਅਦ ਚੌਥੇ ਗੁਰੂ ਰਾਮਦਾਸ ਦਾ ਅਸ਼ੀਰਵਾਦ ਲੈਣ ਅਤੇ ਆਪਣੇ ਆਪ ਨੂੰ ਉਨ੍ਹਾਂ ਦੇ ਸਪੁਰਦ ਕਰਨ ਲਈ, ਉਨ੍ਹਾਂ ਕੋਲ ਨਿਮਰਤਾ ਤੇ ਨਿਰਮਾਣਤਾ ਸਹਿਤ ਬੇਨਤੀ ਕਰਨ ਲਈ ਗਏ ਸਨ। 'ਸੇਵਕੁ ਸਿੱਖੀ ਦੇਹੁ ਪ੍ਰਹਾਰੀ' ਤੋਂ ਭਾਵ ਮਹਾਨ ਉਪਦੇਸ਼ ਵੀ ਹੋ ਸਕਦਾ ਹੈ। ਕਿਉਂ ਕਿ ਗੁਰੂ ਸਾਹਿਬ ਨੇ ਜੋ ਉਚਾਰਿਆ:

ਸਿਮਰਹੁ ਵਾਹਿਗੁਰੂ ਸਤਿਨਾਮ ।।
ਜਾ ਤੇ ਪਵਹੁ ਸੁਖ ਬਿਸਰਾਮ ।।
ਅਬ ਤੁਮ ਆਪੇ ਮਾਹਿ ਸਿਧਾਵਹੁ।।

ਇਹ ਗੁਰੂ ਜੀ ਦੀ ਭਾਈ ਸਾਹਿਬ ਨੂੰ ਮਹਾਨ ਸਿੱਖਿਆ, ਉਪਦੇਸ਼ ਅਤੇ ਆਸ਼ੀਰਵਾਦ ਹੀ ਸੀ। ਇਸ ਨਿਮਰਤਾ ਤੇ ਨਿਰਮਾਣਤਾ ਸਹਿਤ ਉਨ੍ਹਾਂ ਨੇ ਆਪਣੇ ਆਪ ਨੂੰ ਚੌਥੇ ਗੁਰੂ ਦੇ ਦੇਹਾਂਤ ਪਿਛੋਂ ਪੰਜਵੇਂ ਗੁਰੂ ਅਰਜਨ ਤੋਂ ਅਸ਼ੀਰਵਾਦ ਲੈਣ ਲਈ ਉਨ੍ਹਾਂ ਅੱਗੇ ਪੇਸ਼ ਕੀਤਾ। ਖੁਸ਼ਵੰਤ ਸਿੰਘ ਲਿਖਦੇ ਹਨ ਕਿ ਗੁਰੂ ਅਮਰਦਾਸ ਦੀ ਮੌਤ ਪਿਛੋਂ ਚੌਥੇ ਗੁਰੂ ਰਾਮਦਾਸ ਨੇ ਗੁਰਦਾਸ ਨੂੰ ਆਪਣੇ ਵਿਸ਼ਵਾਸ਼ ਵਿਚ ਲਿਆਂਦਾ ਅਤੇ ਇਕ ਪ੍ਰਚਾਰਕ ਦੇ ਤੌਰ ਤੇ ਆਗਰੇ

ਭੇਜਿਆ। ਗੁਰੂ ਰਾਮਦਾਸ ਦੀ ਮੌਤ ਪਿਛੋਂ ਗੁਰਦਾਸ ਅੰਮ੍ਰਿਤਸਰ ਵਾਪਸ ਆਇਆ ਅਤੇ ਗੁਰੂ ਰਾਮਦਾਸ ਦੇ ਉੱਤਰਾਧਿਕਾਰੀ ਗੁਰੂ ਅਰਜਨ ਅੱਗੇ ਆਪਣੇ ਆਪ ਨੂੰ ਪੇਸ਼ ਕੀਤਾ।[49] ਸਪਸ਼ਟ ਹੈ ਭਾਈ ਗੁਰਦਾਸ ਆਪਣੇ ਜੀਵਨ ਸਮੇਂ ਵਿਚ ਭਾਵੇਂ ਪ੍ਰਚਾਰ ਦੌਰਿਆਂ ਤੇ ਰਹੇ ਪਰ ਸਮੇਂ ਸਮੇਂ ਤੇ ਆਪਣੇ ਆਪ ਨੂੰ ਗੁਰੂ ਸਾਹਿਬਾਨ ਦਾ ਅਸ਼ੀਰਵਾਦ ਲੈਣ ਲਈ ਪੇਸ਼ ਕਰਦੇ ਰਹੇ। ਸਿੱਖੀ (ਉਪਦੇਸ਼, ਸਿੱਖਿਆ) ਦੀ ਦਾਤ ਤਾਂ ਭਾਈ ਸਾਹਿਬ ਨੂੰ ਗੁਰੂ ਅਮਰਦਾਸ ਦੇ ਵੇਲੇ ਹੀ ਮਿਲ ਗਈ ਸੀ। ਉਂਜ ਵੀ ਭਾਈ ਗੁਰਦਾਸ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਹੀ ਸਿੱਖੀ ਦੇ ਪ੍ਰਚਾਰ ਲਈ ਬਾਹਰ ਜਾਂਦੇ ਰਹੇ ਸਨ ਬਾਅਦ ਵਿਚ ਗੁਰੂ ਰਾਮਦਾਸ ਦੇ ਸਮੇਂ ਉਨ੍ਹਾਂ ਨੂੰ ਜਿੰਨੀ ਵੱਡੀ ਪ੍ਰਚਾਰ ਸੇਵਾ ਸੌਂਪੀ ਗਈ ਅਰਥਾਤ ਉਸ ਸਮੇਂ ਦੀ ਰਾਜਧਾਨੀ ਦੇ ਪ੍ਰਚਾਰ ਕੇਂਦਰ ਦਾ ਮੁਖੀ ਬਣਾ ਕੇ ਭੇਜਿਆ ਗਿਆ ਸੀ। ਅਜਿਹੀ ਜ਼ਿੰਮੇਵਾਰੀ ਇਸ ਕੰਮ ਵਿਚ ਪ੍ਰਤਾਬੇ ਹੋਏ ਗੁਰਸਿੱਖ ਦੇ ਜ਼ਿੰਮੇ ਹੀ ਲਾਈ ਜਾ ਸਕਦੀ ਹੈ। ਉਨ੍ਹਾਂ ਨੂੰ ਇਕ ਦਮ ਗੁਰਸਿੱਖ (ਉਪਦੇਸ਼ ਜਾਂ ਸਿੱਖਿਆ ਦੇ ਕੇ) ਬਣਾ ਕੇ ਇਕ ਦਮ ਇੰਨੀ ਵੱਡੀ ਜ਼ਿੰਮੇਵਾਰੀ ਸੌਂਪ ਦੇਣ ਦੀ ਗੱਲ ਅਸੰਭਵ ਜਾਪਦੀ ਹੈ। ਗੁਰੂ ਅਮਰਦਾਸ ਜੀ ਦਾ ਲਕਸ਼ ਵੀ ਤਾਂ ਸਿੱਖੀ (ਗੁਰੂ ਨਾਨਕ ਦੁਆਰਾ ਚਲਾਏ ਗਏ ਰਾਹ ਜਾਂ ਧਰਮ) ਦਾ ਪ੍ਰਚਾਰ ਸੀ। ਭਾਈ ਸਾਹਿਬ ਨੂੰ ਸਿੱਖੀ ਧਾਰਨ (ਉਪਦੇਸ਼ ਦੇਣ) ਕਰਨ ਤੋਂ ਬਿਨਾ ਸਿੱਖੀ ਦੇ ਪ੍ਰਚਾਰ ਲਈ ਭੇਜਣਾ ਵੀ ਅਸੰਭਵ ਜਾਪਦਾ ਹੈ ਇਹ ਤਾਂ ਸਪਸ਼ਟ ਹੈ ਜਿਵੇਂ ਉਪਰ ਦੱਸਿਆ ਜਾ ਚੁੱਕਾ ਹੈ ਕਿ ਗੁਰੂ ਰਾਮਦਾਸ ਦੀ ਗੱਦੀ ਨਸ਼ੀਨੀ ਸਮੇਂ ਉਹ ਪ੍ਰਚਾਰ ਲਈ ਗਏ ਹੋਏ ਸਨ।

ਸੋ ਇਥੇ 'ਮੋਕਉ ਸਿੱਖੀ ਦੇਹੁ ਮੁਹਾਨੀ' ਦੇ ਇਹ ਅਰਥ ਨਹੀਂ ਲੈਣੇ ਚਾਹੀਦੇ ਕਿ ਭਾਈ ਸਾਹਿਬ ਗੁਰੂ ਰਾਮਦਾਸ ਨੂੰ ਸਿੱਖੀ ਮੰਡਲ ਵਿਚ ਪ੍ਰਵੇਸ਼ ਕਰਨ ਲਈ ਬੇਨਤੀ ਕਰਦੇ ਹਨ। ਇਥੇ ਤਾਂ ਉਸੇ ਤਰ੍ਹਾਂ ਦੇ ਅਰਥ ਜਾਪਦੇ ਹਨ ਜਿਸ ਤਰ੍ਹਾਂ ਅੱਜ ਕੱਲ੍ਹ ਅਰਦਾਸ ਸਮੇਂ ਹਰ ਰੋਜ਼ ਸਿੱਖ, 'ਸਿੱਖਾਂ ਨੂੰ ਸਿੱਖੀ ਦਾਨ ਦੀ' ਅਰਦਾਸ ਕਰਦੇ ਹਨ।

ਜੇਕਰ ਭਾਈ ਸਾਹਿਬ ਹੁਣੇ ਹੀ ਸਿੱਖੀ ਮੰਡਲ ਵਿਚ ਆਏ ਹੁੰਦੇ ਤਾਂ ਉਨ੍ਹਾਂ ਨੂੰ ਤੁਰੰਤ ਆਗਰੇ ਪ੍ਰਚਾਰ ਲਈ ਭੇਜ ਦੇਣਾ ਜਿਹੜਾ ਉਸ ਸਮੇਂ ਭਾਰਤ ਦੀ ਰਾਜਧਾਨੀ ਸੀ ਸੰਭਵ ਨਹੀਂ ਜਾਪਦਾ। ਭਾਈ ਵੀਰ ਸਿੰਘ ਨੇ ਬੜੇ ਸੁਚੱਜੇ ਢੰਗ ਨਾਲ ਇਸ ਬਾਰੇ ਸਪਸ਼ਟ ਕਰਦਿਆਂ ਲਿਖਿਆ ਹੈ, "ਬਹੁਤੇ ਲੇਖਕਾਂ ਨੇ ਇਸ ਤੋਂ ਇਹ ਸਮਝਿਆ ਹੈ ਕਿ ਭਾਈ ਸਾਹਿਬ

ਹੁਣ ਤੱਕ ਸਿੱਖ ਨਹੀਂ ਸੀ ਤੇ ਹੁਣ ਸਿੱਖ ਬਣਿਆ ਹੈ। ਪਰ ਦੇਖੋ ਗੁਰੂ ਸਾਹਿਬ ਤਤਕਾਲ ਹੀ ਆਗਰੇ ਵੱਲ ਸਿੱਖੀ ਪ੍ਰਚਾਰ ਲਈ ਜਾਣ ਦਾ ਹੁਕਮ ਦਿੰਦੇ ਹਨ (ਸਿਮਰਹੁ ਵਾਹਿਗੁਰੂ ਸਤਿਨਾਮ ।। ਜਾਤੇ ਪਾਵਹੁ ਸੁਖ ਬਿਸਰਾਮ ।।ਅਬ ਤੁਮ ਆਗਰੇ ਮਾਹਿ ਸਿਧਾਵਹੁ।।) ਜੇ ਦਰੁਸਤ ਭਾਵ ਇਹ ਜਾਪਦਾ ਹੈ ਕਿ ਭਾਈ ਜੀ ਗੁਰੂ ਅਮਰਦੇਵ ਵੇਲੇ ਸਿੱਖੀ ਧਾਰਨ ਕਰ ਚੁੱਕੇ ਸੀ ।ਹੁਣ ਆ ਕੇ ਉਨ੍ਹਾਂ ਨੇ ਗੁਰੂ ਰਾਮਦਾਸ ਵਿਚ ਉਹੋ ਜੋਤ ਦੇਖੀ ਤੇ ਸਿੱਖੀ ਨਵੇਂ ਹੁਕਮਨਾਮੇ,ਸਿੱਖਿਆ ਉਪਦੇਸ਼ ਦੀ ਯਾਚਨਾ ਕੀਤੀ ਅਤੇ ਨਵੇਂ ਸਤਿਗੁਰ ਜੀ ਅੱਗੇ ਪਹਿਲੇ ਗੁਰੂ ਵਾਂਗੂੰ ਸਿੱਖ ਮੰਨ ਲੈਣ ਦੀ ਅਰਦਾਸ ਕੀਤੀ ਤੇ ਗੁਰੂ ਜੀ ਵਲੋਂ 'ਸਤਿਨਾਮ ਵਾਹਿਗੁਰੂ ਸਿਮਰ ' ਕਿਹਾ ਜਾਣਾ ਉਸ ਨੂੰ ਸਿੱਖ ਸਵੀਕਾਰ ਕਰਨ ਦੀ ਅਸ਼ੀਰਵਾਦ ਸੀ। ਜੇ ਹੁਣ ਤਕ ਭਾਈ ਗੁਰਦਾਸ ਸਿੱਖ ਨਹੀਂ ਸੀ ਤੇ ਹੁਣੇ ਦੀਖਿਅਤ ਹੋਇਆ ਹੈ ਤਾਂ ਉਸੇ ਦਮ 'ਸਿੱਖਿਆ ਦਾਤਾ' 'ਉਪਦੇਸ਼ਕ, ਗੁਰਮੁਖ ਹੋ ਕੇ ਆਗੂ ਥਾਪ ਕੇ ਟੋਰ ਦੇਣਾ ਭਾਵੇਂ ਗੁਰੂ ਜੀ ਅੱਗੇ ਅਸੰਭਵ ਨਹੀਂ ਸੀ। ਪਰ ਅਕਸਰ ਗੁਰਮਤ ਵਿਚ ਪੱਕ ਗਏ ਪੁਰਸ਼ ਹੀ ਐਸੀ ਉਪਦੇਸ਼ ਕਰਨ ਦੀ ਪਦਵੀ ਮਿਲਦੀ ਸੀ। ਸਗੋਂ ਉਸ ਵੇਲੇ ਪ੍ਰਚਾਰ ਲਈ ਤੋਰਿਆ ਜਾਣਾ ਦਲੀਲ ਹੈ ਇਸ ਗੱਲ ਦੀ ਕਿ ਉਨ੍ਹਾਂ ਦੀ ਸਿੱਖੀ ਤੇ ਪ੍ਰਚਾਰ ਦੇ ਗੁਣਾਂ ਦੀ ਪ੍ਰਬੀਨਤਾ ਮੰਨੀ ਪ੍ਰਮੰਨੀ ਗੱਲ ਸੀ। ਤਦੇ ਗੁਰੂ ਜੀ ਉਸੇ ਦਮ ਭਾਈ ਨੂੰ ਆਗਰੇ ਤੋਰ ਦਿੰਦੇ ਹਨ।[50]

ਸੋ ਭਾਈ ਸਾਹਿਬ ਦਾ ਇਹ ਵਿਚਾਰ ਬਿਲਕੁਲ ਸਹੀ ਹੈ ਕਿ ਭਾਈ ਗੁਰਦਾਸ ਨੇ ਸਿੱਖੀ (ਗੁਰੂ ਦੀ ਮਿਹਰ) ਤਾਂ ਤੀਜੇ ਗੁਰੂ ਅਮਰਦਾਸ ਦੇ ਸਮੇਂ ਹੀ ਧਾਰਨ ਕਰ ਲਈ ਸੀ ਹੁਣ ਤਾਂ ਉਹ ਆਪਣੀ ਨਿਮਰਤਾ ਤੇ ਨਿਰਮਾਣਤਾ ਅਧੀਨ ਚੌਥੇ ਗੁਰੂ ਰਾਮਦਾਸ ਤੋਂ ਅਸ਼ੀਰਵਾਦ, ਨਵਾਂ ਹੁਕਮਨਾਮਾ, ਸਿੱਖਿਆ ਤੇ ਰੰਗੀ ਜੀਵਨ ਦਾ ਵਰਦਾਨ ਮੰਗਦੇ ਹਨ।

## ਪ੍ਰਿਥੀ ਚੰਦ ਦਾ ਵਿਰੋਧ

ਗੁਰੂ ਅਮਰਦਾਸ ਦੇ ਦੇਹਾਂਤ ਪਿਛੋਂ ਭਾਈ ਗੁਰਦਾਸ ਗੁਰੂ ਰਾਮਦਾਸ ਦਾ ਅਸ਼ੀਰਵਦਾਂ ਤੇ ਆਗਿਆ ਲੈ ਕੇ ਆਗਰੇ ਵਲ ਧਰਮ ਪ੍ਰਚਾਰ ਲਈ ਚਲੇ ਗਏ। ਗੰਡਾ ਸਿੰਘ ਜੀ ਅਨੁਸਾਰ ਉਨ੍ਹਾਂ ਆਗਰਾ, ਅਵਧ, ਮਧ ਭਾਰਤ ਤੇ ਹੋਰ ਨਾਲ ਲਗਦੇ ਇਲਾਕੇ ਵਿਚ ਸਿੱਖੀ ਦਾ

ਪ੍ਰਚਾਰ ਬਹੁਤ ਸਫ਼ਲਤਾ ਪੂਰਬਕ ਕੀਤਾ ਅਤੇ ਫ਼ਤਹਿਪੁਰ ਸ਼ੀਕਰੀ, ਗਵਾਲੀਅਰ, ਉਜੈਨ, ਬੁਰਹਾਨ ਪੁਰ, ਲਖਨਊ ਅਤੇ ਜੋਨਪੁਰ ਆਦਿ ਥਾਵਾਂ ਤੇ ਸਿੱਖ ਸੰਗਤਾਂ ਦੀ ਸਥਾਪਨਾ ਕੀਤੀ।[51] ਸੰਮਤ 1638 ਬਿ.(1581 ਈ.) ਨੂੰ ਗੁਰੂ ਰਾਮਦਾਸ ਦੇ ਦੇਹਾਂਤ ਦਾ ਜਦੋਂ ਉਨ੍ਹਾਂ ਨੂੰ ਆਗਰੇ ਪਤਾ ਲੱਗਿਆ ਤਾਂ ਉਹ ਸੰਗਤਾਂ ਸਮੇਤ ਗੋਇੰਦਵਾਲ ਨੂੰ ਤੁਰ ਪਏ। ਮਹਾਂਕਵੀ ਸੰਤੋਖ ਸਿੰਘ ਨੇ ਵੀ ਲਿਖਿਆ ਹੈ ਕਿ ਆਪ ਗੁਰੂ ਰਾਮਦਾਸ ਜੀ ਦੇ ਚਲਾਣੇ ਦੀ ਖ਼ਬਰ ਸੁਣਕੇ ਹੀ, ਆਗਰੇ ਤੋਂ ਵਾਪਸ ਪਰਤੇ ਸਨ:-

ਸੋ ਗੁਰੂ ਰਾਮਦਾਸ ਗੁਰਦਾਸ।।ਪਠਯੋ ਆਗਰੇ ਸੰਗਤਿ ਪਾਸ।।
ਸੋ ਭੀ ਤਯਾਰ ਹੋਇ ਚਲਿ ਪਰਯੋ।। ਸੁਨਿ ਪਰਲੋਕ ਪਿਆਨਾ ਕਰਿਯੋ।।[52]

ਪਰਚਾਵਣੀ ਕਰਨ ਤੋਂ ਬਾਅਦ ਗੁਰੂ ਅਰਜਨ ਦਾ ਦਰਸ਼ਨ ਕਰਨ ਲਈ ਭਾਈ ਗੁਰਦਾਸ ਗੋਇੰਦਵਾਲ ਰਾਮਦਾਸ ਪੁਰ(ਅੰਮ੍ਰਿਤਸਰ) ਆਏ। ਖੁਸ਼ਵੰਤ ਸਿੰਘ ਵੀ ਇਸ ਗੱਲ ਦੀ ਪੁਸ਼ਟੀ ਕਰਦੇ ਹਨ।[53] ਗੁਰੂ ਸਾਹਿਬ ਦੀ ਹਜ਼ੂਰੀ ਵਿਚ ਪੇਸ਼ ਹੋ ਕੇ ਨਮਸ਼ਕਾਰ ਕੀਤੀ ਅਤੇ ਸਿਰ ਝੁਕਾਂਦਿਆਂ ਉਨ੍ਹਾਂ ਦਾ ਗੁਰੂ ਰੂਪ ਵਿਚ ਜਸ ਗਾਇਣ ਕੀਤਾ:-

ਅਲਖ ਨਿਰੰਜਨ ਆਖੀਐ, ਅਕਲ ਅਜੋਨਿ ਅਕਾਲ ਅਪਾਰਾ।।
- - - - - - - - - - - - - - - - - - - - -
ਗੁਰੂ ਅਰਜਨ ਸਚ ਸਿਰਜਣਹਾਰਾ।[54]

ਗੁਰੂ ਅਰਜਨ ਦੇ ਚਰਨਾਂ ਵਿਚ ਆ ਕੇ ਪ੍ਰਿਥੀ ਚੰਦ ਦੇ ਵਿਰੋਧ ਕਾਰਨ ਬਦਲੇ ਹਾਲਾਤ ਕਰਕੇ ਅਤੇ ਗੁਰੂ ਅਰਜਨ ਜੀ ਦੀ ਆਗਿਆ ਅਨੁਸਾਰ ਫਿਰ ਉਹ ਬਾਹਰ ਪ੍ਰਚਾਰ ਲਈ ਨਾ ਗਏ। ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ:-

ਤੁਮ ਅਭੇਦ ਜਾਨਾ ਮੁਝੇ ਅਬ ਰਹੋ ਹਮਾਰੇ ਪਾਸ।।
ਬਡੇ ਭਾਗ ਅਪਨੇ ਸਮਝ ਗੁਰ ਚਰਨਨ ਕਰਾਂ ਨਿਵਾਸ।।[55]

ਇਸ ਸਮੇਂ ਤੋਂ ਬਾਅਦ ਭਾਈ ਸਾਹਿਬ ਦਾ ਗੁਰੂ ਘਰ ਵਿਚ ਸੰਤ ਤੋਂ ਮਹੱਤਵ ਪੂਰਨ ਅਮਲ ਸ਼ੁਰੂ ਹੁੰਦਾ ਹੈ। ਇਹ ਸਮਾਂ ਇਸ ਲਹਿਰ ਲਈ ਬਹੁਤ ਘਟਨਾਵਾਂ ਅਤੇ ਚੁਨੌਤੀਆਂ ਭਰਪੂਰ ਸੀ। ਸਿੱਖ ਲਹਿਰ ਨੂੰ ਅੰਦਰੂਨੀ ਤੇ ਬਾਹਰੀ ਵਿਰੋਧਾਂ ਦਾ ਸਾਹਮਣਾ ਕਰਨਾ ਪਿਆ। ਸਮੇਂ ਦੀ ਹਕੂਮਤ ਵਲੋਂ ਸਿੱਖ ਲਹਿਰ ਨੂੰ ਖ਼ਤਮ ਕਰਨ ਦੇ ਮਨਸੂਬੇ ਘੜੇ ਗਏ। ਭਾਈ ਸਾਹਿਬ

ਨੇ ਬੜੀ ਸੂਝ ਬੂਝ ਤੇ ਸਿਆਣਪ ਨਾਲ ਇਨ੍ਹਾਂ ਮਸਲਿਆਂ ਨਾਲ ਨਜਿੱਠਿਆ।

ਗੁਰੂ ਅਰਜਨ ਦੇਵ ਜੀ ਨੂੰ ਗੁਰਗੱਦੀ ਤੇ ਬੈਠਿਆਂ ਅਜੇ ਥੋੜ੍ਹਾ ਹੀ ਸਮਾਂ ਹੋਇਆ ਸੀ ਕਿ ਪ੍ਰਿਥੀ ਚੰਦ ਨੇ ਗੁਰੂ ਜੀ ਵਿਰੁਧ ਸਾਜਿਸ਼ਾਂ ਕਰਣੀਆਂ ਸ਼ੁਰੂ ਕਰ ਦਿੱਤੀਆਂ। ਗੁਰੂ ਰਾਮਦਾਸ ਵੀ ਆਪਣੇ ਵੱਡੇ ਪੁੱਤਰ ਪ੍ਰਿਥੀਏ ਨੂੰ ਇਸ ਲਈ ਪਸੰਦ ਨਹੀਂ ਕਰਦੇ ਸਨ ਕਿਉਂਕਿ ਉਹ ਜਾਲਸਾਜ਼, ਕਪਟੀ, ਬੇਈਮਾਨ ਤੇ ਨਿਮਕ ਹਰਾਮ ਸੀ।[56] ਉਸ ਨੇ ਇਹ ਪ੍ਰਚਲਤ ਕਰ ਦਿੱਤਾ ਕਿ ਗੱਦੀ ਦਾ ਅਸਲ ਹੱਕਦਾਰ ਉਹ ਹੈ। ਉਸ ਨੇ ਅੰਮ੍ਰਿਤਸਰ ਤੋਂ ਬਾਹਰ ਹੀ ਸਿੱਖ ਸੰਗਤਾਂ ਪਾਸੋਂ ਚੜ੍ਹਾਵਾ ਲੈਣਾ ਸ਼ੁਰੂ ਕਰ ਦਿੱਤਾ ਅਤੇ ਮੇਵੜੇ ਭੇਜ ਕੇ ਸੰਗਤਾਂ ਨੂੰ ਆਪਣੇ ਵੱਲ ਪ੍ਰੇਰਨ ਲੱਗਾ। ਪਰ ਮੈਕਾਲਿਫ਼ ਅਨੁਸਾਰ ਪ੍ਰਿਥੀ ਚੰਦ ਨੇ ਗੱਦੀ ਦਾ ਦਾਅਵਾ ਆਪਣੇ ਭਾਈ ਦੀ ਮੌਤ ਮਗਰੋਂ ਕੀਤਾ। ਪਿਤਾ ਜੀ ਦੇ ਜੋਤੀ ਜੋਤ ਸਮਾਉਣ ਉੱਤੇ ਨਹੀਂ ਕੀਤਾ।[57] ਪਰ ਅਸੀਂ ਇਸ ਵਿਚਾਰ ਨਾਲ ਸਹਿਮਤ ਨਹੀਂ, ਪ੍ਰਿਥੀਆ ਤਾਂ ਵੱਡਾ ਹੋਣ ਕਰਕੇ ਆਪਣੇ ਆਪ ਨੂੰ ਗੱਦੀ ਦਾ ਹੱਕਦਾਰ ਪਹਿਲਾਂ ਹੀ ਸਮਝਦਾ ਸੀ। ਪਰ ਜਦੋਂ ਗੁਰਗੱਦੀ ਗੁਰੂ ਰਾਮਦਾਸ ਨੇ ਅਰਜਨ ਨੂੰ ਦੇ ਦਿੱਤੀ ਅਤੇ ਆਪਣੇ ਪਿਛੋਂ ਗੁਰੂ ਹੋਣ ਦਾ ਐਲਾਨ ਕਰ ਦਿੱਤਾ ਤਾਂ ਪ੍ਰਿਥੀਏ ਨੇ ਬੇਇੱਜ਼ਤੀ ਮਹਿਸੂਸ ਕੀਤੀ ਕਿ ਵੱਡਾ ਹੋਣ ਕਰਕੇ ਉਸਨੂੰ ਨਜ਼ਰ ਅੰਦਾਜ਼ ਕਰ ਦਿੱਤਾ ਗਿਆ ਹੈ। ਪ੍ਰਿਥੀਏ ਨੇ ਉਸ ਦਿਨ ਤੋਂ ਹੀ ਗੁਰੂ ਅਰਜਨ ਤੋਂ ਬਦਲਾ ਲੈਣ ਦੀ ਕਸਮ ਖਾਧੀ ਅਤੇ ਕਈ ਮੌਕਿਆਂ ਤੇ ਆਪਣੇ ਪਿਤਾ ਦੀ ਬੇਇਜ਼ਤੀ ਵੀ ਕੀਤੀ। ਜਿਸ ਦੇ ਸਿੱਟੇ ਵਜੋਂ ਗੁਰੂ ਰਾਮਦਾਸ ਨੇ ਉਸਨੂੰ ਮੀਣਾ ਆਖਿਆ ਅਤੇ ਘਰੋਂ ਕੱਢ ਦਿੱਤਾ। ਇਸ ਪਿਛੋਂ ਪ੍ਰਿਥੀਏ ਨੇ ਗੁਰੂ ਘਰ ਦੀ ਵਿਰੋਧਤਾ ਲਈ ਸਿਰਤੋੜ ਯਤਨ ਕੀਤੇ।[58] ਭਾਵੇਂ ਗੁਰੂ ਜੀ ਪ੍ਰਿਥੀ ਚੰਦ ਦੀਆਂ ਇਨ੍ਹਾਂ ਕਰਤੂਤਾਂ ਵਲ ਕੋਈ ਧਿਆਨ ਨਹੀਂ ਸਨ ਦਿੰਦੇ ਪਰ ਪ੍ਰਿਥੀ ਚੰਦ ਦੀਆਂ ਇਨ੍ਹਾਂ ਵਿਰੋਧੀ ਕਾਰਵਾਈਆਂ ਕਰਕੇ ਗੁਰੂ ਘਰ ਵਿਚ ਅੰਨ ਤੇ ਧਨ ਦੀ ਘਾਟ ਹੋਣਾ ਸੁਭਾਵਿਕ ਸੀ। ਜਦੋਂ ਭਾਈ ਸਾਹਿਬ ਦੌਰੇ ਤੋਂ ਵਾਪਸ ਪਰਤੇ ਤਾਂ ਉਜਾੜੀ ਦੇ ਕੰਮ ਵਿਚੇ ਠਹਿਰੇ ਅਤੇ ਲੰਗਰ ਮਸਤਾਨਾ ਵੇਖ ਕੇ ਉਨ੍ਹਾਂ ਨੇ ਗੁਰੂ ਮਾਤਾ ਤੋਂ ਕਾਰਣ ਪੁੱਛਿਆ। ਮਾਤਾ ਜੀ ਨੇ ਉਨ੍ਹਾਂ ਨੂੰ ਸਾਰੀ ਹਾਲਤ ਤੋਂ ਜਾਣੂੰ ਕਰਵਾਇਆ। ਅਵਸਥਾ ਦੀ ਗੰਭੀਰਤਾ ਨੂੰ ਵੇਖ ਕੇ ਭਾਈ ਜੀ ਨੇ ਬਾਬੇ ਬੁੱਢੇ ਨਾਲ ਵਿਚਾਰ-ਵਟਾਂਦਰਾ ਕੀਤਾ ਅਤੇ ਫਿਰ ਹੋਰ ਪਤਵੰਤੇ ਸਿੱਖਾਂ ਨਾਲ ਸਲਾਹ ਕਰਕੇ ਪ੍ਰਿਥੀ ਚੰਦ ਦੇ ਮਨਸੂਬਿਆਂ ਨੂੰ ਨਿਸਫ਼ਲ ਕਰਨ ਲਈ ਬੜਾ ਜ਼ੋਰਦਾਰ ਪ੍ਰਚਾਰ ਸ਼ੁਰੂ ਕਰ ਦਿੱਤਾ ਅਤੇ ਦੂਰ ਦੁਰਾਡੇ ਸਿੱਖ ਸੰਗਤਾਂ ਵਿਚ ਜਾ ਕੇ ਸਾਰੀ ਸਥਿਤੀ ਦਾ ਬੋਧ ਕਰਾਇਆ। ਨਾਲੇ ਗੁਰੂ ਘਰ ਤੋਂ ਉਖੜੀਆਂ ਸੰਗਤਾਂ ਨੂੰ ਫਿਰ

ਗੁਰੂ ਚਰਨਾਂ ਨਾਲ ਜੋੜਿਆ।[59] ਖੁਸ਼ਵੰਤ ਸਿੰਘ ਕੁਝ ਅਜਿਹੇ ਹੀ ਵਿਚਾਰ ਪੇਸ਼ ਕਰਦੇ ਹਨ ਉਹ ਲਿਖਦੇ ਹਨ ਕਿ ਜਿਉਂ ਹੀ ਅਰਜਨ ਨੂੰ ਗੱਦੀ ਦਾ ਵਾਰਸ ਐਲਾਨਿਆ ਗਿਆ, ਉਸਦੇ ਵੱਡੇ ਭਰਾ ਪ੍ਰਿਥੀ ਚੰਦ ਨੇ ਤਕੜੀ ਵਿਰੋਧਤਾ ਸ਼ੁਰੂ ਕਰ ਦਿੱਤੀ ਪਰ ਅਰਜਨ ਖੁਸ਼ ਕਿਸਮਤ ਸੀ ਕਿ ਉਹ ਵਫ਼ਾਦਾਰ ਬਜ਼ੁਰਗ ਬੁੱਢਾ ਅਤੇ ਭਾਈ ਗੁਰਦਾਸ ਦੀ ਸਹਾਇਤਾ ਨਾਲ ਪ੍ਰਿਥੀ ਚੰਦ ਦੀਆਂ ਸਾਜ਼ਿਸ਼ਾਂ ਤੇ ਫਿਰਕੇ ਵਿਚ ਧੜੇ ਬੰਦੀ ਨੂੰ ਰੋਕਣ ਵਿਚ ਸਫ਼ਲ ਹੋ ਗਏ।[60] ਸੰਗਤਾਂ ਵਿਚ ਪ੍ਰਿਥੀ ਚੰਦ ਦੇ ਧੋਖੇ ਦਾ ਪਾਜ ਖੁਲ੍ਹ ਜਾਣ ਕਰਕੇ ਉਹ ਸਿੱਧੀਆਂ ਗੁਰ ਚਰਨਾਂ ਵਿਚ ਆਉਣ ਲੱਗੀਆਂ।

ਪ੍ਰਿਥੀ ਚੰਦ ਫਿਰ ਵੀ ਆਪਣੀ ਈਰਖਾ ਭਾਵਨਾ ਨੂੰ ਛੱਡ ਨਾ ਸਕਿਆ। ਭਾਈ ਸਾਹਿਬ ਨੇ ਪ੍ਰਿਥੀ ਚੰਦ ਨੂੰ ਸਮਝਾਉਣਾ-ਬੁਝਾਉਣਾ ਸ਼ੁਰੂ ਕੀਤਾ ਤੇ ਸੁਲ੍ਹਾ ਦੀ ਪੂਰੀ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਪ੍ਰਿਥੀ ਚੰਦ ਨੂੰ ਬਹੁਤ ਸਮਝਾਇਆ ਕਿ ਉਹ ਗੁਰੂ ਘਰ ਦਾ ਨਿੰਦਕ ਨਾ ਬਣੇ। ਭਾਈ ਸੰਤੋਖ ਸਿੰਘ ਇਸ ਵਾਰਤਾਲਾਪ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ:—

ਸੁਨਿ ਕੈ ਪੁਨ ਗੁਰਦਾਸ ਨੇ ਕਰ ਜੋਰ ਬਖਾਨਾ।।
ਰਾਮਦਾਸ ਗੁਰ ਏਕ ਕੇ ਨੰਦਨ ਮਤਵਾਨਾ।।
ਤੀਨਹੁ ਭ੍ਰਾਤਾ ਮਿਲਹੁ ਅਬਿ ਸੁਖ ਸਭ ਹੀ ਲੈਹੋ।।
ਨਹੀਂ ਪਦਾਰਥ ਕੀ ਕਮੀ ਰਲ ਮਿਲ ਕੇ ਖੈ ਹੋ।।
ਤੀਨਹੁੰ ਮਹਿ ਕਿਹ ਕਪਟ ਹੋਇ ਸਭ ਹੋਹੁ ਦੁਖਾਰੇ।।
ਭਰਾਤਾਪਨੇ ਕੇ ਮੋਹ ਤਬਿ ਬਿਦ ਤਾਏ ਤੁਮਾਰੇ।।
- - - - - - - - - - - - - - - - -
ਸ੍ਰੀ ਅਰਜਨ ਨਿਤ ਨੀਮ ਹੈ, ਛਲ ਛੂਠ ਬਿਹੀਨਾ।।
ਦਯਾ ਛਮਾ ਜਤ, ਗਿਆਨ ਨਿਪ ਸਭ ਗੁਨਿਸ ਪ੍ਰਬੀਨਾ।।[61]

ਭਾਈ ਵੀਰ ਸਿੰਘ ਦੇ ਕਥਨ ਅਨੁਸਾਰ ਸਿੱਖ ਸੰਗਤਾਂ ਨੂੰ ਪ੍ਰਿਥੀ ਚੰਦ ਤੋਂ ਸੁਚੇਤ ਰਹਿਣ ਲਈ ਪਰਵਾਨੇ ਲਿਖੇ ਗਏ, ਜਿਨ੍ਹਾਂ ਉਪਰ ਭਾਈ ਬੁੱਢਾ ਜੀ ਤੇ ਹੋਰ ਮੁਖੀ ਸਿੱਖਾਂ ਨੇ ਵੀ ਦਸਖ਼ਤ ਕੀਤੇ। ਇਹ ਪਰਵਾਨੇ ਦੂਰ-ਦੂਰ ਤੱਕ ਭੇਜੇ ਗਏ।[62] ਭਾਈ ਸਾਹਿਬ ਦੀ ਇਸ ਸੁਚੱਜੀ ਵਿਉਂਤ ਕਾਰਨ ਗੁਰੂ-ਘਰ ਦੀ ਆਮਦਨ ਫਿਰ ਵਧ ਗਈ ਤੇ ਸੰਗਤਾਂ ਵੀ ਹੁੰਮ ਹੁਮਾ ਕੇ ਪੁੱਜਣ ਲੱਗੀਆਂ।

ਗੁਰੂ ਅਰਜਨ ਦੇਵ ਜੀ ਨੇ ਪ੍ਰਿਥੀ ਚੰਦ ਦਾ ਵੱਧ ਤੋਂ ਵੱਧ ਮਾਣ-ਇੱਜ਼ਤ ਕੀਤਾ ਤੇ ਪ੍ਰੇਮ ਭਾਵਨਾ ਪੈਦਾ ਕਰਨ ਦੀ ਕੋਸ਼ਿਸ਼ ਕੀਤੀ। ਪਰ ਪ੍ਰਿਥੀ ਚੰਦ ਦੀ ਦਵੈਸ਼ ਦੀ ਅੱਗ ਨਾ ਬੁਝੀ। ਉਸ ਦੀ ਦਵੈਸ਼ ਨੂੰ ਖਤਮ ਕਰਨ ਲਈ ਗੁਰੂ ਜੀ ਦੀ ਆਗਿਆ ਨਾਲ ਭਾਈ ਗੁਰਦਾਸ ਨੇ 'ਗੁਰੂ ਕੇ ਬਜ਼ਾਰ ਦੇ ਕਿਰਾਏ ਅਤੇ ਜਾਗਾਤ ਦੀ ਆਮਦਨ ਪ੍ਰਿਥੀ ਚੰਦ ਨੂੰ ਦੇ ਦਿੱਤੀ ਅਤੇ 'ਚੌਂਕ ਪਾਸੀਆਂ' ਵਾਲਾ ਬਜ਼ਾਰ ਮਹਾਂਦੇਵ ਨੂੰ ਦੇ ਦਿੱਤਾ:-

ਤਬ ਗੁਰਦਾਸ ਆਦਿ ਹੈਂ ਜੇਈ। ਕਛੁ ਇਨ ਦਿਹੁ ਸਮਝਾਵਹਿਂ ਤੇਈ।
ਦੁਇ ਦਿਸ ਮਾਹਿਂ ਫਿਰ ਕਰ ਬਹੁ ਬਾਰ।।ਚਾਹਤ ਭਏ ਮਿਟਾਵਨ ਹਾਰ।।29।
ਕਛੁਕ ਦੁਕਾਨਨ ਕੋ ਤਹਿ ਭਾੜਾ। ਅਰੁ ਜਗਾਤ ਜੋ ਆਇ ਬਜ਼ਾਰਾ।
ਸੋ ਸਭ ਪ੍ਰਿਥੀਏ ਕੋ ਤਬ ਦੀਨ। ਚੌਂਕ ਪਾਸੀਆਂ ਕੋ ਜਾਹਿ ਚੀਨ।।30।।
ਮਹਾਂ ਦੇਵ ਕੋ ਸੋ ਥਲੁ ਦਯੋ। ਧਨ ਜਗਾਤ ਕੋ ਤਿਸ ਨੇ ਲਯੋ।
ਇਸ ਦੋਨੋਂ ਕੋ ਹਿਤ ਗੁਜ਼ਾਰਨ। ਲੈਕਰਿ ਕਰਹਿਂ ਨਿਬਾਹਨ ਖਾਨ।।31।।[63]

ਇਸ ਨਾਲ ਵੀ ਪ੍ਰਿਥੀ ਚੰਦ ਦੀ ਤਸੱਲੀ ਨਾ ਹੋਈ। ਗਿਆਨੀ ਗਿਆਨ ਸਿੰਘ ਦੇ ਲਿਖਣ ਅਨੁਸਾਰ, " ਜਦ ਅੰਮ੍ਰਿਤਸਰ ਵਿਚ ਪ੍ਰਿਥੀਏ ਦੀ ਨਿਰਾਦਰੀ ਹੋਈ ਤੇ ਇਨ੍ਹਾਂ ਕੁਕਰਮਾਂ ਤੋਂ ਲੋਕ ਉਸ ਨੂੰ ਕੁੱਲ-ਘਾਤੀ, ਪਾਪੀ, ਨਿੰਦਕ, ਮੀਣਾ, ਬਾਲ ਧ੍ਰੋਹੀ ਦੱਸਣ ਲਗੇ ਤੇ ਮਹਾਂਦੇਵ ਦੇ ਦਿਲੋਂ ਵੀ ਲਹਿ ਗਿਆ ਤਾਂ ਉਹ ਸ਼ਰਮਿੰਦਾ ਹੋ ਕੇ ਆਪਣੇ ਸਹੁਰੇ ਪਿੰਡ ਹੇਹਰ ਚਲਾ ਗਿਆ। ਇਥੇ ਉਸ ਨੇ ਸੁਲਹੀ ਨਾਲ ਮਿਲਕੇ ਅੰਮ੍ਰਿਤਸਰ ਦੀ ਸ਼ਕਲ ਦਾ ਤੀਰਥ ਰਚਣਾ ਆਰੰਭ ਕਰ ਦਿੱਤਾ। ਗੁਰੂ ਸਾਹਿਬ ਸਦਾ ਹੀ ਮਿਹਰਬਾਨ ਸਨ। ਉਨ੍ਹਾਂ ਨੇ ਪ੍ਰਿਥੀ ਚੰਦ ਦੀਆਂ ਸਾਰੀਆਂ ਬੁਰਾਈਆਂ ਨੂੰ ਭੁੱਲ ਕੇ ਭਾਈ ਗੁਰਦਾਸ ਨੂੰ ਪਿੰਡ ਹੇਹਰ ਭੇਜਿਆ ਕਿ ਉਹ ਪ੍ਰਿਥੀ ਚੰਦ ਨੂੰ ਅੰਮ੍ਰਿਤਸਰ ਲੈ ਆਉਣ। ਭਾਈ ਗੁਰਦਾਸ ਨੇ ਪ੍ਰਿਥੀ ਚੰਦ ਨੂੰ ਬਹੁਤ ਸਮਝਾਇਆ ਪਰ ਪ੍ਰਿਥੀ ਚੰਦ ਨੇ ਕ੍ਰੋਧਵਾਨ ਹੋ ਕੇ ਭਾਈ ਸਾਹਿਬ ਨੂੰ ਵੀ ਮੰਦਾ ਚੰਗਾ ਬੋਲਿਆ।[64]

ਸੁਨਿ ਜਸ ਕੋ ਪ੍ਰਿਥੀਆ ਜਰਯੋ ਬਚ ਉਚੈ ਭਾਖਾ।
ਚਲਯੋ ਜਾਹੋ ਬੋਲਹੁ ਨਾਹੀਂ, ਮੈਂ ਆਦਰ ਰਾਖਾ।
ਨਤੁ ਐਸੀ ਕਰਵਾਇ ਹੋਂ, ਜਰਤੇ ਕਹੁ ਜਾਹੈ।
ਤਰਯੋ ਖੁਦਾਈ ਸੋਂ ਸਦਾ ਸੁਭ ਸ਼ੀਲ ਉਚਾਰੈ।[65]

ਭਾਈ ਸਾਹਿਬ ਨੇ ਜਦੋਂ ਵੇਖਿਆ ਕਿ ਪ੍ਰਿਥੀਏ ਤੇ ਪਿਆਰ ਭਾਵਨਾ ਦਾ ਕੋਈ ਅਸਰ ਨਹੀਂ ਹੋਇਆ ਤਾਂ ਉਹ ਵੀ ਜ਼ਰਾ ਗੁੱਸੇ ਵਿਚ ਬੋਲੇ :--

ਤਬਿ ਭਾਈ ਗੁਰਦਾਸ ਨੇ ਕਰ ਕ੍ਰੋਧ ਬਖਾਨਯੋ।।
ਜੋ ਅਰਜਨ ਰਵ ਜਗ ਦਿਖਤ ਖਲ ਪਿਚਕ ਨ ਜਾਨਯੋ।।
ਸਤ ਤਾਮਰਸ ਬਿਕਸਤੇ ਸਭ ਨਰ ਸੁਖ ਪਾਵੈਂ ।।
ਤਸ ਕਰ ਨਿੰਦਕ ਦੁਖਤ ਕਹਿੰ ਨਹਿ ਸੋ ਘਟ ਜਾਵੈਂ।।[66]

ਭਾਈ ਰਣਧੀਰ ਸਿੰਘ ਲਿਖਦੇ ਹਨ ਕਿ ਪ੍ਰਿਥੀ ਚੰਦ ਸ਼ੁਰੂ ਤੋਂ ਹੀ ਲਾਲਚੀ, ਈਰਖਾਲੂ ਅਤੇ ਗੁਰੂ ਰਾਮਦਾਸ ਜੀ ਦਾ ਜੇਠਾ ਪੁੱਤਰ ਹੋਣ ਕਰਕੇ ਆਪਣੇ ਆਪ ਨੂੰ ਗੁਰਗੱਦੀ ਦਾ ਹੱਕਦਾਰ ਜਾਣ ਕੇ ਹੰਕਾਰੀ ਸੁਭਾਅ ਦਾ ਸੀ ਅਤੇ ਪਹਿਲਾ ਹੀ ਗੁਰੂ ਰਾਮਦਾਸ ਜੀ ਵਲੋਂ 'ਮੀਣਾ' ਕਹਿ ਕੇ ਤ੍ਰਿਸਕਾਰਿਆ ਜਾ ਚੁੱਕਾ ਸੀ।[67] ਪਰ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ 'ਮੀਣਾ' ਉਪਾਧੀ ਪ੍ਰਿਥੀ ਚੰਦ ਨੂੰ ਭਾਈ ਗੁਰਦਾਸ ਵੱਲੋਂ ਦਿੱਤੀ ਗਈ ਸੀ। ਉਨ੍ਹਾਂ ਅਨੁਸਾਰ ਭਾਈ ਗੁਰਦਾਸ ਦੀ ਦਿੱਤੀ ਹੋਈ ਪ੍ਰਿਥੀ ਚੰਦ ਨੂੰ ਉਪਾਧਿ, ਕਿਉਂਕਿ ਉਹ ਸਦਾ ਕਪਟ ਵਿਹਾਰ ਕਰਦੇ ਸਨ।[68] ਭਾਈ ਸਾਹਿਬ ਨੇ ਆਪਣੀਆਂ ਵਾਰਾਂ ਵਿਚ ਇਨ੍ਹਾਂ ਮੀਣਿਆਂ ਦੀਆਂ ਗੁਰੂ ਘਰ ਵਿਰੋਧੀ ਸਾਜਿਸ਼ਾਂ ਦਾ ਚੰਗੀ ਤਰ੍ਹਾਂ ਪਾਜ ਉਘਾੜਿਆ:--

ਤੀਰਥ ਮੰਝਿ ਨਿਵਾਸੁ ਹੈ ਬਗੁਲਾ ਅਪਤੀਣਾ।
- - - - - - - - - - - - - - - - - -
ਸਤਿਗੁਰ ਸਚਾ ਪਾਤਿਸਾਹੁ ਮੁਹੁ ਕਾਲੈ ਮੀਣਾ।।
ਬੋਲਣਿ ਪਾਜ ਉਘਾੜਿਆ ਜਿਉ ਮੂਲੀ ਪਤਾ।
- - - - - - - - - - - - - - - -
ਤਿਉਂ ਦਰਗਹਿ ਮੀਣਾ ਮਾਰੀਐ ਕਹਿ ਕੂੜੁ ਕੁਪਤਾ।।24।।
ਚੋਰ ਕਰੇ ਨਿਤ ਚੋਰੀਆਂ ਓੜਕਿ ਦੁਖ ਭਾਰੀ।
ਫਲ ਨ ਹੋਵਨਿ ਫੁੱਲੀਆ ਮੀਣੇ ਮੁਰਦਾਰੀ।।3।।
ਬਾਧਿਕ ਨਾਦੁ ਸੁਣਾਇ ਕੈ ਜਿਉ ਮਿਰਗੁ ਵਿਣਾਹੈ।
ਝੀਵਰੁ ਕੁੰਡੀ ਮਾਸੁ ਲਾਇ ਜਿਉ ਮਛੀ ਫਾਹੈ।

ਕਵਲੁ ਦਿਖਾਲੈ ਮੁਹੁ ਖਿੜਾਇ ਭਵਰੈ ਵੇਸਾਹੈ।
ਦੀਪਕ ਜੋਤਿ ਪਤੰਗ ਨੋ ਦੁਰਜਨ ਜਿਉ ਦਾਹੈ।
ਕਾਠ-ਰੂਤ ਹੋਇ ਹਸਤਨੀ ਮੈਗਲੁ ਓਮਾਹੈ।
ਤਿਉਂ ਨਰਕ ਪੰਥੁ ਹੈ ਮੀਣਿਆ ਮਿਲਿ ਨਰਕਿ ਨਿਬਾਹੈ।।6।।[69]

ਇਸ ਪਿੱਛੋਂ ਮੀਣੇ ਭਾਵੇਂ ਕਿਸੇ ਨਾ ਕਿਸੇ ਢੰਗ ਨਾਲ ਗੁਰੂ ਘਰ ਦਾ ਵਿਰੋਧ ਕਰਦੇ ਰਹੇ ਪਰ ਭਾਈ ਸਾਹਿਬ ਦੇ ਯਤਨਾਂ ਨਾਲ ਮੀਣਿਆਂ ਦੀ ਸ਼ਰਾਰਤ ਦਾ ਪੋਲ ਖੁਲ੍ਹ ਜਾਣ ਕਰਕੇ ਕਿਸੇ ਨੇ ਉਨ੍ਹਾਂ ਦੀ ਪਰਵਾਹ ਨਾ ਕੀਤੀ। ਸੰਗਤਾਂ ਹੁੰਮ-ਹੁਮਾ ਕੇ ਗੁਰੂ ਜੀ ਦੇ ਦਰਸ਼ਨਾਂ ਲਈ ਆਉਣ ਲੱਗੀਆਂ ਅਤੇ ਅੰਮ੍ਰਿਤਸਰ ਦੀ ਮਹਿਮਾ ਚਾਰੇ ਪਾਸੇ ਫੈਲਣ ਲੱਗ ਪਈ। ਉਸਾਰੀ ਦੇ ਅਧੂਰੇ ਕੰਮ ਮੁੜ ਸ਼ੁਰੂ ਹੋ ਗਏ। ਭਾਈ ਸਾਹਿਬ ਨੇ ਅੰਮ੍ਰਿਤ ਸਰੋਵਰ ਨੂੰ ਪੱਕਿਆਂ ਕਰਵਾਇਆ ਤੇ ਹਰਿਮੰਦਰ ਸਾਹਿਬ ਤੇ ਤਰਨ ਤਾਰਨ ਸਾਹਿਬ ਦੀਆਂ ਇਮਾਰਤਾਂ ਨੂੰ ਮੁਕੰਮਲ ਕਰਵਾਇਆ।

## ਦਸਵੰਧ ਦੀ ਪਿਰਤ

ਮੀਣਿਆਂ ਦੇ ਗੁਰੂ ਘਰ ਨਾਲ ਵਿਰੋਧ ਕਾਰਨ ਗੁਰੂ ਘਰ ਦੀ ਆਰਥਿਕ ਦਸ਼ਾ ਪਤਲੀ ਪੈ ਜਾਣੀ ਸੁਭਾਵਿਕ ਸੀ। ਲੰਗਰ ਵਿਚ ਮਿੱਸੇ ਪ੍ਰਸ਼ਾਦੇ ਪੱਕਣ ਲੱਗੇ। ਉਸਾਰੀ ਦੇ ਕੰਮ ਵੀ ਥਾਂ ਦੀ ਥਾਂ ਰੁਕ ਗਏ। ਪ੍ਰਚਾਰ ਦਾ ਕੰਮ ਵੀ ਬੰਦ ਹੋ ਗਿਆ। ਗੁਰ ਗੱਦੀ ਦੀ ਆਰਥਿਕ ਅਵਸਥਾ ਨੂੰ ਤਸੱਲੀ ਬਖ਼ਸ਼ ਬਣਾਉਣ ਲਈ ਭਾਈ ਸਾਹਿਬ ਨੇ ਗੁਰੂ ਅਰਜਨ ਦੀ ਪ੍ਰਵਾਨਗੀ ਲੈ ਕੇ ਸਿੱਖਾਂ ਵਿਚ ਦਸਵੰਧ ਦੀ ਪਿਰਤ ਤੋਰੀ। ਇਸ ਕੰਮ ਲਈ ਮਸੰਦਾਂ ਦੀ ਜਥੇਬੰਦੀ ਕਾਇਮ ਕੀਤੀ ਗਈ ਤੇ ਦਸਵੰਧ ਇਕੱਠਾ ਕਰਨ ਲਈ ਉਨ੍ਹਾਂ ਦੀ ਡਿਊਟੀ ਲਗਾਈ ਗਈ। ਭਾਈ ਕਾਨ੍ਹ ਸਿੰਘ ਅਨੁਸਾਰ 'ਦਸੌਂਧ' ਤੋਂ ਭਾਵ ਹੈ, ਦਸ਼ਮਾਂਸ਼-ਦਸਵਾਂ ਭਾਗ- ਕਮਾਈ ਵਿਚੋਂ ਦਸਵਾਂ ਹਿੱਸਾ ਕਰਤਾਰ ਅਰਥ ਦੇਣਾ। ਸਿੱਖ ਧਰਮ ਵਿਚ ਵਿਧਾਨ ਹੈ, " ਦਸਨਖ ਕਰਿ ਜੋ ਕਾਰ ਕਮਾਵੈ। ਤਾਂ ਕਰ ਜੋ ਧਨ ਘਰ ਮਹਿ ਆਵੈ। ਤਿਸਤੇ ਗੁਰੂ ਦਸੌਂਧ ਜੋ ਦੇਈ। ਸਿੰਘ ਸੁਯਸ ਬਹੁ ਜਗ ਮੇਂ ਲੇਈ।" (ਪ੍ਰਸ਼ਨੋਤਰ ਭਾਈ ਨੰਦ ਲਾਲ)। ਭਾਈ ਕਾਨ੍ਹ ਸਿੰਘ ਪਰਾਸ਼ਰ

ਰਿਖੀ ਦੇ ਲੇਖ ਦਾ ਵੀ ਜ਼ਿਕਰ ਕਰਦੇ ਹਨ ਜਿਸ ਅਨੁਸਾਰ ਗ੍ਰਿਹਸਥੀਆਂ ਨੂੰ ਕੁੱਲ ਆਮਦਨ ਵਿਚੋਂ ਦੇਵਤਿਆਂ ਅਰਥ ਇਕੀਹਵਾਂ ਹਿੱਸਾ ਦੇਣਾ ਚਾਹੀਏ, ਪਰ ਬ੍ਰਾਹਮਣ ਗ੍ਰਿਹਸਥੀ ਤੀਹਵਾਂ ਹਿੱਸਾ ਦੇਵੇ।[70] ਸਪਸ਼ਟ ਹੈ ਨੇਕ ਕਮਾਈ ਵਿਚੋਂ ਕੁੱਝ ਹਿੱਸਾ ਕਰਤਾਰ ਅਰਥ ਦੇਣਾ ਹਰ ਧਰਮ ਵਿਚ ਪ੍ਰਚੱਲਿਤ ਹੈ। ਸਿੱਖ ਧਰਮ ਵਿਚ ਵੀ ਜ਼ਰੂਰ ਹੋਵੇਗਾ ਪਰ ਗੁਰੂ ਅਰਜਨ ਵੇਲੇ ਗੁਰੂ ਘਰ ਦੀ ਆਰਥਿਕ ਅਵਸਥਾ ਪਤਲੀ ਹੋ ਜਾਣ ਕਰਕੇ ਇਹ ਸਿੱਖਾਂ ਲਈ ਜ਼ਰੂਰੀ ਕਰ ਦਿੱਤਾ ਹੋਵੇ ਤੇ ਇਸ ਦੇ ਪ੍ਰਚਾਰ ਤੇ ਜ਼ੋਰ ਦਿੱਤਾ ਹੋਵੇ। ਭਾਈ ਰਣਧੀਰ ਸਿੰਘ ਇਸ ਐਥੇ ਸਮੇਂ ਹੀ ਭਾਈ ਗੁਰਦਾਸ ਜੀ ਦੇ ਸੁਝਾਅ ਤੇ ਗੁਰੂ ਅਰਜਨ ਦੇਵ ਜੀ ਵਲੋਂ ਦਸਵੰਧ ਦੀ ਮਰਯਾਦਾ ਬੰਨ੍ਹਣ ਦਾ ਜ਼ਿਕਰ ਕਰਦੇ ਹਨ। ਉਹ ਲਿਖਦੇ ਹਨ ਕਿ ਇਹ ਗੋਲਕਾਂ ਮਸੰਦਾਂ ਦੇ ਡੇਰਿਆਂ ਤੇ ਰਹਿੰਦੀਆਂ ਅਤੇ ਹਰ ਵਿਸਾਖੀ ਤੇ ਉਨ੍ਹਾਂ ਵਿਚ ਇਕੱਠਾ ਹੋਇਆ ਧਨ ਗੁਰੂ ਦੇ ਖ਼ਜ਼ਾਨੇ ਵਿਚ ਪਹੁੰਚਾਇਆ ਜਾਂਦਾ। ਇਸ ਪਰੰਪਰਾ ਦੇ ਚੱਲ ਪੈਣ ਨਾਲ ਸਿੱਖ ਭਗਤੀ ਅੰਦੋਲਨ ਦਾ ਮਾਇਕ ਸੰਕਟ ਦੂਰ ਹੋ ਗਿਆ ਅਤੇ ਸਿੱਖ ਪ੍ਰਚਾਰ ਲਈ ਬੇਅੰਤ ਮਾਇਆ ਇਕੱਠੀ ਹੋਣ ਲੱਗੀ।[71] ਪਰ ਖੁਸ਼ਵੰਤ ਸਿੰਘ ਅਨੁਸਾਰ ਗੁਰੂ ਅਰਜਨ ਨੂੰ ਮੰਦਰ ਦੀ ਇਮਾਰਤ ਦੀ ਉਸਾਰੀ ਲਈ ਮਾਇਆ ਦੀ ਜ਼ਰੂਰਤ ਸੀ। ਇਸ ਲਈ ਸਾਰੇ ਸਿੱਖਾਂ ਨੂੰ ਆਪਣੀ ਆਮਦਨ ਵਿਚੋਂ ਦਸਵਾਂ ਹਿੱਸਾ ਗੁਰੂ ਦੇ ਨਾਂ ਤੇ ਦੇਣ ਲਈ ਕਿਹਾ ਗਿਆ। ਮਸੰਦਾਂ ਨੂੰ ਪਹਿਲੀ ਵਿਸਾਖ ਨੂੰ ਆਮਦਨ ਦਾ ਹਿਸਾਬ ਦੇਣ ਅਤੇ ਵੱਧ ਤੋਂ ਵੱਧ ਜਿੰਨੇ ਉਹ ਸਿੱਖਾਂ ਨੂੰ ਆਸਾਨੀ ਨਾਲ ਸਿੱਖਾਂ ਨੂੰ ਆਪਣੇ ਨਾਲ ਲਿਆ ਸਕਦੇ ਸਨ, ਚੱਕ ਰਾਮ ਦਾਸ ਲਿਆਉਣ ਲਈ ਹਦਾਇਤਾਂ ਸਨ ਇਸ ਤਰ੍ਹਾਂ ਮੰਦਰਾਂ ਦੀ ਉਸਾਰੀ ਅਤੇ ਹੋਰ ਸਾਂਝੇ ਕੰਮਾਂ ਲਈ ਇਕ ਕੇਂਦਰੀ ਵਿੱਤੀ ਸਾਂਝੇ ਫੰਡ ਦੀ ਸਥਾਪਨਾ ਹੋ ਗਈ।[72] ਦਸਵੰਧ ਪ੍ਰਥਾ ਪ੍ਰਿਥੀ ਚੰਦ ਦੇ ਲੋਕਾਂ ਨੂੰ ਗੁਮਰਾਹ ਕਰਕੇ ਉਨ੍ਹਾਂ ਤੋਂ ਮਾਇਆ ਇਕੱਠੀ ਕਰਨ ਕਰਕੇ ਵੀ ਜ਼ਰੂਰੀ ਹੋ ਗਿਆ ਸੀ। ਕਿਉਂਕਿ ਗੁਰੂ ਅਮਰਦਾਸ ਦੇ ਵੇਲੇ ਤੋਂ ਚਲਿਆ ਆ ਰਿਹਾ 'ਮੰਜੀ ਸਿਸਟਮ' ਕੁਝ ਪਤਲਾ ਪੈ ਗਿਆ ਸੀ। ਪ੍ਰਿਥੀ ਚੰਦ ਦੇ ਬਹੁਤੇ ਮੰਜੀਦਾਰਾਂ ਨਾਲ ਨਿੱਜੀ ਸੰਬੰਧ ਸਨ ਅਤੇ ਉਸਨੇ ਉਨ੍ਹਾਂ ਤੋਂ ਫੰਡ ਇਕੱਠਾ ਕਰਨਾ ਸ਼ੁਰੂ ਕਰ ਦਿੱਤਾ ਸੀ। ਇਸ ਪ੍ਰਬੰਧ ਵਿਚ ਸੁਧਾਰ ਦੀ ਜ਼ਰੂਰਤ ਸੀ। ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਹਦਾਇਤ ਕੀਤੀ ਕਿ ਉਹ ਆਪਣੀ ਕਮਾਈ ਵਿਚੋਂ ਦਸਵਾਂ ਹਿੱਸਾ ਗੁਰੂ ਫੰਡ ਲਈ ਭੇਜਣ। ਹਰ ਸ਼ਹਿਰ ਵਿਚ ਗੁਰੂ ਜੀ ਨੇ ਆਪਣੇ ਪ੍ਰਤੀਨਿਧ ਨਿਯੁਕਤ ਕਰ ਦਿੱਤੇ ਜਿਥੇ ਸਿੱਖ ਇਹ ਫੰਡ ਇਕੱਤਰ ਕਰਕੇ ਹਰ ਵੈਸਾਖੀ ਵਾਲੇ ਦਿਨ ਜਦੋਂ ਦਰਬਾਰ ਸਜਦਾ ਸੀ ਲਿਆਂਦੇ ਸਨ।[73] ਸੰਤ ਸਿੰਘ ਸੇਖੋਂ ਇਸ ਵਿਚਾਰ ਦੀ ਪੁਸ਼ਟੀ ਕਰਦੇ ਲਿਖਦੇ ਹਨ,

" ਕਿਹਾ ਜਾਂਦਾ ਹੈ ਕਿ ਸਿੱਖਾਂ ਵਿਚ ਦਸਵੰਧ ਅਥਵਾ ਗੁਰੂ ਦੀ ਗੋਲਕ ਲਈ ਆਪਣੀ ਆਮਦਨੀ ਦਾ ਦਸਵਾਂ ਭਾਗ ਦੇਣ ਦੀ ਪ੍ਰਥਾ ਭਾਈ ਗੁਰਦਾਸ ਜੀ ਨੇ ਚਲਾਈ।[74] ਡਾ. ਗੰਡਾ ਸਿੰਘ ਅਨੁਸਾਰ ਪੰਜਵੇਂ ਗੁਰੂ ਤੋਂ ਪਹਿਲਾਂ ਦੇ ਗੁਰੂਆਂ(ਮਹਲ) ਸਮੇਂ ਸਿੱਖਾਂ ਤੋਂ ਕੋਈ ਵੀ ਭੇਟਾਂ ਇਕੱਠੀ ਨਹੀਂ ਕੀਤੀ ਜਾਂਦੀ ਸੀ ਜੋ ਵੀ ਉਨ੍ਹਾਂ ਦੁਆਰਾ ਆਪਣੇ ਆਪ ਦਿੱਤਾ ਜਾਂਦਾ ਸੀ, ਸਵੀਕਾਰ ਕਰ ਲਿਆ ਜਾਂਦਾ ਸੀ। ਅਰਜਨ ਮਲ ਨੇ ਆਪਣੇ ਸਮੇਂ ਵਿਚ ਹਰ ਸ਼ਹਿਰ ਵਿਚ ਆਪਣੇ ਸਿੱਖਾਂ ਲਈ ਇੱਕ ਪ੍ਰਤੀਨਿੱਧ ਨਿਯੁਕਤ ਕਰ ਦਿੱਤਾ ਤਾਂ ਕਿ ਉਹ ਸਿੱਖਾਂ ਕੋਲੋਂ ਤੋਹਫੇ ਅਤੇ ਭੇਟਾਂ ਇਕੱਠੀ ਕਰ ਸਕੇ।[75] ਕਨਿੰਘਮ ਲਿਖਦਾ ਹੈ ਕਿ ਹੁਣ ਤਕ ਸਿੱਖਾਂ ਵਲੋਂ ਜੋ ਕਾਰ ਭੇਟ ਦਾ ਰਿਵਾਜ ਜਿਹਾ ਬਣ ਗਿਆ ਸੀ ਉਸਨੂੰ ਗੁਰੂ ਜੀ ਨੇ ਬਾਕਾਇਦਾ ਟੈਕਸ ਦਾ ਰੂਪ ਦੇ ਦਿੱਤਾ। ਇਹ ਕਰ(ਟੈਕਸ) ਹਰ ਸ਼ਹਿਰ ਦੇ ਸਿੱਖਾਂ ਪਾਸੋਂ ਉਗਰਾਹਿਆ ਜਾਂਦਾ ਸੀ। ਸਿੱਖਾਂ ਲਈ ਇਹ ਫਰਜ ਹੋ ਗਿਆ ਕਿ ਉਹ ਗੁਰੂ ਜੀ ਲਈ ਸ਼ਰਧਾ ਵਜੋਂ ਕੁੱਝ ਨਾ ਕੁੱਝ ਭੇਂਟ ਜਰੂਰ ਚੜ੍ਹਾਉਣ। ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਏਜੰਟ (ਮਸੰਦ) ਸਾਰੇ ਦੇਸ਼ ਵਿਚ ਫੈਲ ਗਏ ਸਨ, ਜਿਹੜੇ ਆਪੋ ਆਪਣੇ ਇਲਾਕੇ ਦੇ ਸਿੱਖਾਂ ਪਾਸੋਂ ਕਾਰ ਭੇਟ ਜਮ੍ਹਾਂ ਕਰਦੇ ਸਨ ਤੇ ਸਾਲ ਪਿਛੋਂ ਗੁਰੂ ਦਰਬਾਰ ਵਿਚ ਲਿਆ ਹਾਜ਼ਰ ਕਰਦੇ ਸਨ।[76] ਇਸ ਤਰ੍ਹਾਂ ਤੋਹਫੇ, ਭੇਟਾਂ ਜਾਂ ਕਮਾਈ ਵਿਚੋਂ ਕੁੱਝ ਨਾ ਕੁੱਝ ਧਰਮ ਅਰਥ ਦੇਣ ਦੀ ਪਿਰਤ ਤਾਂ ਗੁਰੂ ਅਰਜਨ ਦੇਵ ਜੀ ਤੋਂ ਪਹਿਲਾਂ ਵੀ ਪ੍ਰਚਲਿਤ ਸੀ ਪਰ ਦਸਵੰਧ ਭਾਵ ਦਸਵਾਂ ਹਿੱਸਾ ਦੇਣ ਦੀ ਪਿਰਤ ਭਾਵੇਂ ਨਾ ਹੋਵੇ। ਕਿਰਪਾਲ ਸਿੰਘ ਨਾਰੰਗ ਲਿਖਦੇ ਹਨ, " ਸਿੱਖਾਂ ਨੂੰ ਹੁਕਮ ਹੋਇਆ ਕਿ ਉਹ ਅੱਗੇ ਲਈ ਆਪੋ ਆਪਣੀ ਆਮਦਨ ਦਾ ਦਸਵੰਧ ਗੁਰੂ ਗੋਲਕ ਲਈ ਦਿਆ ਕਰਨ। ਇਸ ਤੋਂ ਪਹਿਲਾਂ ਸਿੱਖ ਆਪਣੀ ਮਨ-ਮਰਜ਼ੀ ਨਾਲ ਭੇਟਾਂ ਦਿਆ ਕਰਦੇ ਸਨ, ਪ੍ਰੰਤੂ ਅੱਗੇ ਤੋਂ ਗੁਰੂ ਸਾਹਿਬ ਨੇ ਕਾਰ ਭੇਂਟ ਦੀ ਰਕਮ ਨਿਸ਼ਚਤ ਕਰ ਦਿੱਤੀ। ਹਰੇਕ ਇਲਾਕੇ ਵਿਚ ਗੁਰੂ ਸਾਹਿਬ ਨੇ ਆਪਣੇ ਪ੍ਰਤੀਨਿਧ ਨੀਅਤ ਕੀਤੇ, ਜਿਨ੍ਹਾਂ ਨੂੰ 'ਮਸੰਦ' ਆਖਿਆ ਜਾਂਦਾ ਸੀ। ਮਸੰਦ ਸਿੱਖਾਂ ਪਾਸੋਂ ਚੜ੍ਹਾਵੇ ਦੀ ਰਕਮ ਇਕੱਤਰ ਕਰਿਆ ਕਰਦੇ ਸਨ। ਸਿੱਖ ਆਪਣੇ ਆਪ ਨਹੀਂ, ਸਗੋਂ ਮਸੰਦਾਂ ਦੀ ਰਾਹੀਂ ਭੇਟ ਪੇਸ਼ ਕਰਦੇ ਸਨ।[77] ਅਸਲ ਵਿਚ ਗੁਰੂ ਅਰਜਨ ਦੇ ਸਮੇਂ ਧਰਮ-ਅਰਥ ਜਾਂ ਕਰਤਾਰ ਅਰਥ ਗੁਰੂ ਲਈ ਕਮਾਈ ਵਿਚੋਂ ਦੇਣਾ ਜਰੂਰੀ ਹੋ ਗਿਆ ਸੀ। ਕਿਉਂਕਿ ਪ੍ਰਿਥੀ ਚੰਦ ਦੇ ਦਵੈਸ਼ ਦੇ ਕਾਰਨ ਗੁਰੂ ਘਰ ਦੀ ਆਮਦਨ ਕਾਫ਼ੀ ਘਟ ਗਈ ਸੀ। ਲੰਗਰ ਕਈ ਵਾਰੀ ਮਸਤਾਨਾ ਹੋ ਜਾਂਦਾ ਸੀ। ਉਸਾਰੀ ਦੇ ਕੰਮ ਵੀ ਵਿਚ ਹੀ ਰੁਕ ਗਏ ਸਨ। ਮਸੰਦ ਨਿਸ਼ਚਿਤ ਕਰਨੇ ਵੀ ਇਸੇ ਲਈ ਜਰੂਰੀ

ਹੋ ਗਏ ਸਨ। ਕਿਉਂਕਿ ਪ੍ਰਿਥੀ ਚੰਦ ਰਾਹ ਵਿਚ ਹੀ ਘੇਰਕੇ ਸਿੱਖਾਂ ਕੋਲੋਂ ਮਾਇਆ ਆਦਿ ਇਕੱਠੀ ਕਰ ਲੈਂਦਾ ਸੀ। ਇਸ ਲਈ ਗੁਰੂ ਘਰ ਦੀ ਆਰਥਿਕ ਅਵਸਥਾ ਸੁਧਾਰਨ ਲਈ ਸਿੱਖਾਂ ਲਈ ਕਮਾਈ ਵਿਚੋਂ ਦਸਵੰਧ ਕੱਢਣਾ ਜ਼ਰੂਰੀ ਬਣਾਉਣਾ ਜਾਂ ਪ੍ਰੇਰਨਾ ਅਤੇ ਪ੍ਰਿਥੀ ਚੰਦ ਦੁਆਰਾ ਪਾਏ ਸੰਗਤਾਂ ਨੂੰ ਭੁਲੇਖੇ ਤੋਂ ਬਚਾਉਣ ਲਈ ਮਸੰਦ ਨਿਸ਼ਚਿਤ ਕਰਨ ਤੋਂ ਬਿਨਾ ਹੋਰ ਕੋਈ ਚਾਰਾ ਵੀ ਨਹੀਂ ਸੀ। ਸਾਡੇ ਵਿਚਾਰ ਵਿਚ ਜਦੋਂ ਵੀ ਗੁਰੂ ਘਰ ਦੀ ਆਰਥਿਕ ਅਵਸਥਾ ਪਤਲੀ ਪੈਂਦੀ ਹੈ। ਉਦੋਂ ਹੀ ਸੰਗਤਾਂ ਤੱਕ ਦਸਵੰਧ ਕੱਢਣ ਦਾ ਜ਼ਿਆਦਾ ਪ੍ਰਚਾਰ ਕੀਤਾ ਜਾਂਦਾ ਹੈ। ਜਦੋਂ ਗੁਰੂ ਘਰ ਦੀ ਅਵਸਥਾ ਠੀਕ ਹੁੰਦੀ ਹੈ ਉਦੋਂ ਸੰਗਤਾਂ ਨੂੰ ਦਸਵੰਧ ਲਈ ਮਜਬੂਰ ਨਹੀਂ ਕੀਤਾ ਜਾਂਦਾ। ਸੋ ਇਹ ਨਹੀਂ ਕਿਹਾ ਜਾ ਸਕਦਾ ਕਿ ਕਮਾਈ ਵਿਚੋਂ ਕੁਝ ਹਿੱਸਾ ਕੱਢਣ ਦੀ ਪਿਰਤ ਪਹਿਲਾਂ ਨਹੀਂ ਸੀ, ਹਾਂ, ਗੁਰੂ ਅਰਜਨ ਵੇਲੇ ਇਹ ਜ਼ਰੂਰੀ ਹੋ ਗਿਆ ਸੀ। ਸਮੂਹਿਕ ਕੰਮਾਂ ਲਈ ਪੈਸੇ ਦੀ ਲੋੜ ਵਧ ਗਈ ਸੀ। ਇਸ ਲਈ ਗੁਰੂ ਅਰਜਨ ਨੇ ਸਿੱਖਾਂ ਨੂੰ ਆਪਣੀ ਕਮਾਈ ਵਿਚੋਂ ਦਸਵਾਂ ਹਿੱਸਾ ਕੱਢਣ ਲਈ ਉਤਸ਼ਾਹਤ ਕੀਤਾ।[78]

## ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਵਿਚ ਯੋਗਦਾਨ

ਗੁਰੂ ਘਰ ਦੀ ਆਰਥਿਕ ਅਵਸਥਾ ਸੁਧਰ ਜਾਣ ਅਤੇ ਮੀਣਿਆਂ ਵਲੋਂ ਕੀਤੀਆਂ ਵਿਰੋਧ ਦੀਆਂ ਕਾਰਵਾਈਆਂ ਅਸਫਲ ਹੋ ਜਾਣ ਕਰਕੇ ਕੁੱਝ ਸਾਂਤ ਮਾਹੌਲ ਵਿਚ ਹੁਣ ਗੁਰੂ ਅਰਜਨ ਦੇਵ ਜੀ ਨੂੰ ਹੋਰ ਪਾਸੇ ਧਿਆਨ ਦੇਣ ਦਾ ਮੌਕਾ ਮਿਲਿਆ। ਇਸ ਲਈ ਉਨ੍ਹਾਂ ਨੇ 'ਆਦਿ ਗ੍ਰੰਥ' ਦੀ ਬੀੜ ਤਿਆਰ ਕਰਨ ਦਾ ਉੱਦਮ ਕੀਤਾ। ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਪਹਿਲਾ ਕੰਮ ਗੁਰੂ ਸਾਹਿਬਾਨ ਅਤੇ ਹੋਰ ਭਗਤਾਂ ਦੀ ਬਾਣੀ ਇਕੱਤਰ ਕਰਨ ਦਾ ਸੀ। ਪਹਿਲੇ ਗੁਰੂ ਸਾਹਿਬਾਨ ਦੀ ਕਾਫੀ ਬਾਣੀ ਆਪ ਜੀ ਕੋਲ ਪਹਿਲਾਂ ਹੀ ਸੀ। ਕੁੱਝ ਬਾਣੀ ਭਾਈ ਗੁਰਦਾਸ ਜੀ ਆਪਣੇ ਪ੍ਰਚਾਰ ਦੌਰਿਆਂ ਸਮੇਂ ਇਕੱਠੀ ਕਰਕੇ ਲੈ ਆਏ ਸਨ। ਕਿਉਂਕਿ ਗੁਰਬਾਣੀ ਦੀ ਰਚਨਾ ਤਾਂ ਗੁਰੂ ਨਾਨਕ ਕਾਲ ਤੋਂ ਹੀ ਆਰੰਭ ਹੋ ਚੁੱਕੀ ਸੀ। ਆਸਾ ਰਾਗ ਵਿਚ 'ਪੱਟੀ' ਲਿਖੇ ਉਕਤੀ ਤੋਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਆਪ ਨਾਲ ਨਾਲ ਲਿਖਦੇ ਜਾਂਦੇ ਸਨ। ਗੁਰੂ ਅੰਗਦ ਨੂੰ ਗੱਦੀ ਮਿਲਣ ਸਮੇਂ ਗੁਰੂ ਨਾਨਕ ਬਾਣੀ ਦੀ ਪੋਥੀ ਵੀ ਦਿੱਤੀ ਗਈ ਸੀ — " ਸੋ ਪੋਥੀ ਜੁਬਾਨਿ ਗੁਰੂ ਅੰਗਦ ਜੋਗ ਮਿਲੀ।"[79] ਗੁਰੂ ਅਮਰਦਾਸ ਦੇ ਸਪੁੱਤਰ ਬਾਬਾ ਮੋਹਨ ਪਾਸ

ਵੀ ਬਾਣੀ ਦੀਆਂ ਕੁਝ ਪੋਥੀਆਂ ਸਨ। ਜੀ.ਐਸ.ਛਾਬੜਾ ਵੀ ਇਸੇ ਵਿਚਾਰ ਦੀ ਪੋੜ੍ਹਤਾ ਵਿਚ ਲਿਖਦੇ ਹਨ ਕਿ ਗ੍ਰੰਥ ਲਈ ਸਮੱਗਰੀ ਇਕੱਤਰ ਕਰਨ ਵਿਚ ਗੁਰੂ ਸਾਹਿਬ ਨੂੰ ਕਾਫ਼ੀ ਦਿੱਕਤਾਂ ਪੇਸ਼ ਆਈਆਂ। ਗੁਰੂ ਨਾਨਕ, ਗੁਰੂ ਅੰਗਦ ਅਤੇ ਗੁਰੂ ਅਮਰਦਾਸ ਦੀ ਬਾਣੀ ਦਾ ਜ਼ਿਆਦਾ ਹਿੱਸਾ ਗੋਇੰਦਵਾਲ ਵਿਖੇ ਬਾਬਾ ਮੋਹਨ ਪਾਸ ਪਿਆ ਸੀ।[80] ਮੈਕਾਲਿਫ਼ ਅਨੁਸਾਰ ਗੁਰੂ ਅਰਜਨ ਨੇ ਭਾਈ ਗੁਰਦਾਸ ਨੂੰ ਬਾਬਾ ਮੋਹਨ ਪਾਸ ਪਈ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਦੀਆਂ ਜਿਲਦਾਂ ਲਿਆਉਣ ਲਈ ਭੇਜਿਆ ਤਾਂ ਕਿ ਉਨ੍ਹਾਂ ਦਾ ਉਤਾਰਾ ਕੀਤਾ ਜਾ ਸਕੇ। ਪਰ ਬਾਬਾ ਮੋਹਨ ਆਪਣੇ ਕਮਰੇ ਅੰਦਰ ਤਾਲਾ ਲਾਈ ਸਮਾਧੀ ਵਿਚ ਜੁੜਿਆ ਦੱਸਿਆ ਜਾਂਦਾ ਹੈ। ਭਾਈ ਗੁਰਦਾਸ ਸਾਰੀ ਰਾਤ ਦਰਵਾਜ਼ਾ ਖੜਕਾਉਂਦੇ ਰਹੇ ਪਰ ਉਨ੍ਹਾਂ ਨੂੰ ਕੋਈ ਜਵਾਬ ਨਾ ਮਿਲਿਆ। ਉਸ ਨੇ ਅੰਮ੍ਰਿਤਸਰ ਜਾ ਕੇ ਗੁਰੂ ਜੀ ਨੂੰ ਸਾਰੀ ਕਹਾਣੀ ਦੱਸੀ। ਉਸ ਤੋਂ ਬਾਅਦ ਬਾਬਾ ਬੁੱਢਾ ਜੀ ਨੂੰ ਭੇਜਿਆ ਗਿਆ ਪਰ ਉਹ ਵੀ ਬਾਣੀ ਦੀਆਂ ਪੋਥੀਆਂ ਪ੍ਰਾਪਤ ਕਰਨ ਵਿਚ ਅਸਫ਼ਲ ਰਿਹਾ। ਫਿਰ ਗੁਰੂ ਜੀ ਆਪ ਗਏ ਪਰ ਜਦੋਂ ਉਨ੍ਹਾਂ ਨੂੰ ਬਾਬਾ ਮੋਹਨ ਪਾਸੋਂ ਕੋਈ ਜਵਾਬ ਨਾ ਮਿਲਿਆ ਤਾਂ ਉਨ੍ਹਾਂ ਨੇ ਸ਼ਬਦ ਉਚਾਰਿਆ। ਬਾਬਾ ਮੋਹਨ ਨੇ ਖੁਸ਼ ਹੋ ਕੇ ਦਰਵਾਜ਼ਾ ਖੋਲ੍ਹਿਆ ਤੇ ਪਹਿਲੇ ਗੁਰੂਆਂ ਦੀ ਬਾਣੀ ਗੁਰੂ ਅਰਜਨ ਦੇ ਸਪੁਰਦ ਕਰ ਦਿੱਤੀ।[81] ਉਹ ਬਾਣੀ ਲੈਣ ਲਈ ਪਹਿਲਾਂ ਭਾਈ ਗੁਰਦਾਸ, ਫਿਰ ਬਾਬਾ ਬੁੱਢਾ ਜੀ ਨੂੰ ਭੇਜਿਆ ਗਿਆ। ਜਦੋਂ ਉਨ੍ਹਾਂ ਨੂੰ ਬਾਣੀ ਨਾ ਮਿਲੀ ਤਾਂ ਗੁਰੂ ਜੀ ਆਪ ਜਾ ਕੇ ਲਿਆਏ। ਗੋਕਲ ਚੰਦ ਨਾਰੰਗ ਅਨੁਸਾਰ ਪਹਿਲੇ ਤਿੰਨ ਗੁਰੂ ਸਾਹਿਬਾਨ ਦੀਆਂ ਰਚਨਾਵਾਂ ਦੀਆਂ ਨਕਲਾਂ ਤੀਸਰੇ ਗੁਰੂ ਸਾਹਿਬ ਦੇ ਪੁੱਤਰ ਮੋਹਨ ਤੋਂ ਪ੍ਰਾਪਤ ਕੀਤੀਆਂ ਗਈਆਂ। ਗੁਰੂ ਰਾਮਦਾਸ ਦੀ ਬਾਣੀ ਗੁਰੂ ਅਰਜਨ ਕੋਲ ਮੌਜੂਦ ਸੀ।[82] ਸਰੂਪ ਦਾਸ ਭੱਲਾ ਜੀ ਅਨੁਸਾਰ ਕਿ ਸੰਗਤਾਂ ਨੂੰ ਵੀ ਹੁਕਮਨਾਮੇ ਭੇਜੇ ਗਏ ਕਿ ਜਿਸ ਕਿਸੇ ਕੋਲ ਗੁਰੂ ਸਾਹਿਬਾਨ ਦੀ ਬਾਣੀ ਦੇ ਕੁਝ ਸ਼ਬਦ ਹਨ ਉਹ ਲੈ ਆਵਣ।[83] ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਸਾਹਿਬ ਲਈ ਬਾਣੀ ਇਕੱਤਰ ਕਰਨਾ ਵੀ ਕੋਈ ਸੌਖਾ ਕੰਮ ਨਹੀਂ ਸੀ ਕਿਉਂ ਕਿ ਬਾਬਾ ਮੋਹਨ ਗੁਰੂ ਅਮਰਦਾਸ ਦਾ ਸਪੁੱਤਰ ਹੋਣ ਕਰਕੇ ਆਪਣੇ ਆਪ ਨੂੰ ਗੱਦੀ ਦਾ ਵਾਰਸ ਸਮਝਦਾ ਹੋਵੇਗਾ। ਸੋ ਜਦੋਂ ਭਾਈ ਗੁਰਦਾਸ, ਭਾਈ ਬੁੱਢਾ, ਸਿੱਖਾਂ ਅਤੇ ਸੰਗਤ ਦੇ ਸਹਿਯੋਗ ਨਾਲ ਸਾਰੀ ਬਾਣੀ ਇਕੱਤਰ ਹੋ ਗਈ ਤਾਂ ਗੁਰੂ ਜੀ ਨੇ ਕਲਮ ਦੇ ਧਨੀ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਨੂੰ ਆਪਣੇ ਨਾਲ ਲਾਇਆ ਕਿਉਂ ਕਿ ਇਹ ਕੰਮ ਕਾਫ਼ੀ ਸਿਆਣਪ ਤੇ ਲਗਾਤਾਰ ਮਿਹਨਤ ਦਾ ਸੀ। ਸਾਰੀ ਬਾਣੀ ਨੂੰ ਰਾਗਾਂ, ਛੰਦਾਂ ਤੇ ਵੱਖ ਵੱਖ ਗੁਰੂ ਵਿਅਕਤੀਆਂ ਦੀ ਤਰਤੀਬ ਅਨੁਸਾਰ ਸੰਚਯ ਕਰਨਾ ਸੀ।"[84]

ਸਿੱਖ ਇਤਿਹਾਸ ਵਿਚ ਗੁਰੂ ਅਰਜਨ ਦੇਵ ਜੀ ਦੁਆਰਾ ਬਾਣੀ ਸੰਕਲਿਤ ਕਰਨ ਦੇ ਦੋ ਕਾਰਨਾਂ ਦਾ ਪਤਾ ਲਗਦਾ ਹੈ। ਪਹਿਲਾ ਤਾਂ ਲੋਕਾਈ ਦੇ ਕਲਿਆਣ ਤੇ ਉਧਾਰ ਤੇ ਸੰਗਤਾਂ ਦੀ ਅਗਵਾਈ ਲਈ ਗ੍ਰੰਥ ਤਿਆਰ ਕਰਨਾ:-

ਗੁਰੂ ਅਰਜਨ ਮਨ ਐਸੇ ਧਾਰਯੋ।
ਕਰੋ ਜਤਨ ਜਿਹ ਜਗ ਨਿਸਤਾਰਯੋ।[85]
ਏਕ ਦਿਵਸ ਪ੍ਰਭ ਪ੍ਰਾਤਹ ਕਾਲ।
ਦਇਆ ਭਰੇ ਪ੍ਰਭ ਦੀਨ ਦਿਆਲ।
ਯਹ ਮਨ ਉਪਜੀ ਪ੍ਰਗਟਿਓ ਜਗ ਪੰਥ।
ਤਿਹ ਕਾਰਨ ਕੀਜੈ ਅਬ ਗ੍ਰੰਥ।।੨।।
ਭਾਈ ਗੁਰਦਾਸ ਕੋ ਆਗਿਆ ਕਰੀ।
ਸਭ ਕਰੋ ਇਕਤ੍ਰ ਬਾਨੀ ਇਹ ਘਰੀ।
ਅਰੁ ਬਾਨੀ ਭਗਤਨ ਕੀ ਸਭ ਮੇਲੋ।
ਸਾਚੀ ਰਾਖੋ ਝੂਠੀ ਪੇਲੋ।।੩।।[86]

ਇਸ ਤਰ੍ਹਾਂ ਗੁਰੂ ਅਰਜਨ ਨੇ ਆਪਣੇ ਸਿੱਖਾਂ ਦੇ ਪਿਛਾਹ ਖਿੱਚੂ ਰਸਮਾਂ ਪ੍ਰਤੀ ਅਤੇ ਰੋਜ਼ਾਨਾ ਜੀਵਨ ਦੇ ਧਾਰਮਿਕ ਫ਼ਰਜ਼ਾਂ ਦੀ ਪੂਰਤੀ ਅਤੇ ਅਗਵਾਈ ਲਈ ਨਿਯਮ ਤਹਿ ਕਰਨ ਦੀ ਜ਼ਰੂਰਤ ਅਨੁਭਵ ਕੀਤੀ। ਇਸ ਤਰ੍ਹਾਂ ਉਨ੍ਹਾਂ ਦਾ ਧਰਮ ਪਵਿੱਤਰ ਬਣੇਗਾ ਅਤੇ ਵਿਰੋਧੀ ਅਸੂਲਾਂ ਤੇ ਰਸਮਾਂ ਦੀ ਰੋਕਥਾਮ ਹੋਵੇਗੀ। ਇਹ ਤਦੇ ਹੋ ਸਕਦਾ ਸੀ ਜੇਕਰ ਗੁਰੂ ਸਾਹਿਬਾਨ ਦੀ ਅਸਲ ਬਾਣੀ ਨੂੰ ਸਥਾਈ ਤੌਰ ਤੇ ਇਕ ਵੱਡੀ ਜਿਲਦ ਵਿਚ ਰਿਕਾਰਡ ਕੀਤਾ ਜਾਂਦਾ।[87] ਗੋਕਲ ਚੰਦ ਨਾਰੰਗ ਇਸ ਵਿਚਾਰ ਦੀ ਪ੍ਰੋੜ੍ਹਤਾ ਵਿਚ ਲਿਖਦੇ ਹਨ ਕਿ ਗੁਰੂ ਅਰਜਨ ਨੇ ਗੱਦੀ ਸੰਭਾਲਦਿਆਂ ਹੀ ਆਪਣੇ ਅਨੁਯਾਈਆਂ ਲਈ ਕਿਸੇ ਧਾਰਮਿਕ ਗ੍ਰੰਥ ਦੀ ਲੋੜ ਨੂੰ ਅਨੁਭਵ ਕੀਤਾ ਇਸ ਉਦੇਸ਼ ਦੀ ਪੂਰਤੀ ਵੱਲ ਸੱਭ ਤੋਂ ਪਹਿਲਾਂ ਧਿਆਨ ਦਿੱਤਾ।[88] ਦੂਜਾ ਪ੍ਰਿਥੀ ਚੰਦ ਨੇ ਗੁਰੂਗੱਦੀ ਦੇ ਮੁਕਾਬਲੇ ਤੇ ਆਪਣੀ ਗੱਦੀ ਕਾਇਮ ਕਰ ਲਈ ਸੀ। ਉਸ ਦੇ ਪੁੱਤਰ ਮਿਹਰਬਾਨ ਨੇ 'ਨਾਨਕ' ਕਵੀ ਛਾਪ ਦੀ ਵਰਤੋਂ ਕਰਕੇ ਕਵਿਤਾ ਰਚਨਾ ਕਰਨੀ ਸ਼ੁਰੂ ਕਰ ਦਿੱਤੀ ਸੀ। ਇਸ ਦਾ ਸਮਾਚਾਰ ਗੁਰੂ ਅਰਜਨ ਨੂੰ ਮਿਲਣ ਤੇ ਉਨ੍ਹਾਂ

ਨੇ ਗੁਰਬਾਣੀ ਵਿਚ ਰਲਾ ਪਾਉਣ ਦੇ ਯਤਨਾਂ ਨੂੰ ਹਮੇਸ਼ਾ ਲਈ ਰੋਕਣ ਖਾਤਰ ਭਾਈ ਗੁਰਦਾਸ ਨੂੰ ਗੁਰਬਾਣੀ ਦੀ ਸੰਭਾਲ ਲਈ ਹੁਕਮ ਕੀਤਾ। ਭਾਈ ਕੇਸਰ ਸਿੰਘ ਛਿੱਬਰ ਲਿਖਦੇ ਹਨ:-

ਮਿਹਰਬਾਨ ਪੁਤ੍ਰ ਪ੍ਰਿਥੀਏ ਦਾ ਕਬੀਸ਼ਰੀ ਕਰੇ।
ਪਾਰਸੀ ਹਿੰਦਵੀ ਸਹੰਸਕ੍ਰਿਤ ਨਾਲੇ ਗੁਰਮੁਖੀ ਪੜ੍ਹੇ।
ਤਿਨ ਭੀ ਬਾਣੀ ਬਹੁਤ ਬਣਾਈ। ਭੋਗ ਗੁਰੂ ਨਾਨਕ ਜੀ ਦਾ ਹੀ ਪਾਈ।।87।।

ਡੂਮ ਲਗੇ ਸਬਦ ਮੀਣਿਆ ਦੇ ਗਾਵਨਿ।
ਦੂਆ ਦਰਬਾਰ ਵਡਾ ਗੁਰਿਆਈ ਦਾ ਲਗੇ ਬਣਾਵਨਿ।
ਮੀਣਿਆ ਭੀ ਪੁਸਤਕ ਇਕ ਗ੍ਰੰਥ ਬਣਾਇਆ।
ਚਹੁੰ ਪਾਤਿਸਾਹੀਆਂ ਦਾ ਸ਼ਬਦ ਬਾਣੀ ਲਿਖ ਵਿਚਿ ਪਾਇਆ।।88।।

\- - - - - - - - - - - - - - - - - - - - - - -

ਬਚਨ ਕੀਤਾ ਭਾਈ ਗੁਰਦਾਸ ਗੁਰੂ ਦੀ ਬਾਣੀ ਜੁਦਾ ਕਰੀਏ।
ਮੀਣੇ ਪਾਂਦੇ ਨੀ ਰਲਾ ਸੋ ਵਿਚਿ ਰਲਾ ਨਾ ਧਰੀਏ।
ਜੋ ਸਾਹਿਬ ਬਾਣੀ ਉਚਾਰੂ ਅੱਗੇ ਹੀ ਕਰਤ ਸੇ ਭਏ।
ਸੋ ਭਾਈ ਗੁਰਦਾਸ ਸਭ ਇਕੱਤ੍ਰ ਕਰ ਲਏ।।93।।[69]

ਇਸ ਸੰਬੰਧ ਵਿਚ ਖੁਸ਼ਵੰਤ ਸਿੰਘ ਜੀ ਆਪਣੇ ਵਿਚਾਰ ਪ੍ਰਗਟ ਕਰਦੇ ਲਿਖਦੇ ਹਨ ਕਿ ਜਦੋਂ ਗੁਰੂ ਅਰਜਨ 1595 ਈ. ਵਿਚ ਅੰਮ੍ਰਿਤਸਰ ਵਾਪਸ ਆਏ ਤਾਂ ਪਤਾ ਲੱਗਾ ਕਿ ਪ੍ਰਿਥੀ ਚੰਦ ਆਪਣੀਆਂ ਹਰਕਤਾਂ ਤੋਂ ਪਿੱਛੇ ਨਹੀਂ ਸੀ ਹਟਿਆ ਉਸ ਨੇ 'ਪਵਿੱਤਰ' ਰਚਨਾ ਦਾ ਇੱਕ ਸੰਗ੍ਰਹਿ ਤਿਆਰ ਕਰਨਾ ਸ਼ੁਰੂ ਕੀਤਾ ਹੋਇਆ ਸੀ ਜਿਸ ਵਿਚ ਉਹ ਆਪਣੀਆਂ ਲਿਖਤਾਂ ਸ਼ਾਮਲ ਕਰ ਰਿਹਾ ਸੀ। ਗੁਰੂ ਅਰਜਨ ਨੂੰ ਇਸ ਨਕਲੀ ਪੁਸਤਕ ਰਾਹੀਂ ਪੈਸੇ ਇਕੱਠੇ ਕਰਨ ਦਾ ਡਰ ਸੀ। ਇਸ ਲਈ ਉਨ੍ਹਾਂ ਨੇ ਪਹਿਲੇ ਗੁਰੂ ਸਾਹਿਬਾਨ ਦੀ ਲਿਖਤਾਂ ਦੀ ( ਪ੍ਰਮਾਣਿਤ ਪੁਸਤਕਾਂ ਤਿਆਰ ਕਰਨ ਲਈ ਆਪਣੇ ਬਾਕੀ ਰੁਝੇਵੇਂ ਵਿਚ ਹੀ ਛੱਡ ਦਿੱਤੇ। ਆਪਣੇ ਪਿਤਾ ਗੁਰੂ ਰਾਮਦਾਸ ਦੀ ਬਾਣੀ ਉਨ੍ਹਾਂ ਕੋਲ ਪਹਿਲਾਂ ਹੀ ਸੀ। ਪਹਿਲੇ ਤਿੰਨ ਗੁਰੂਆਂ ਦੀ ਬਾਣੀ ਗੁਰੂ ਅਮਰਦਾਸ ਦੇ ਸਪੁੱਤਰ ਬਾਬਾ ਮੋਹਨ ਤੋਂ ਪ੍ਰਾਪਤ ਕਰ ਲਈ। ਹੋਰ ਬਾਣੀ ਇਕੱਤਰ ਕਰਨ ਲਈ ਦੇਸ਼ ਦੇ ਵੱਖ ਵੱਖ ਭਾਗਾਂ ਵਿਚ ਸਿੱਖ ਭੇਜੇ ਗਏ। ਬਿਨਾਂ ਕਿਸੇ ਭੇਦ ਭਾਵ ਦੇ ਹਿੰਦੂ ਮੁਸਲਮਾਨ ਆਦਿ ਵੱਖ ਵੱਖ ਫਿਰਕਿਆਂ

ਦੀ ਬਾਣੀ ਇਕੱਤਰ ਕੀਤੀ ਗਈ। ਬਾਣੀ ਇਕੱਤਰ ਕਰਨ ਪਿਛੋਂ ਰਾਮਸਰ ਤਲਾਬ ਦੇ ਕੋਲ ਰਮਣੀਕ ਤੇ ਇਕਾਂਤ ਥਾਂ ਚੁਣ ਕੇ ਇਸ ਨੂੰ ਲਿਖਣ ਦਾ ਕੰਮ ਆਰੰਭਿਆ ਗਿਆ ਗੁਰੂ ਜੀ ਰੋਣ ਕਰਦੇ ਰਹੇ ਅਤੇ ਭਾਈ ਗੁਰਦਾਸ ਲਿਖਦੇ ਰਹੇ।[90] ਜੀ.ਐਸ. ਛਾਬੜਾ ਵੀ ਇਹੋ ਜਿਹੇ ਵਿਚਾਰ ਪ੍ਰਗਟ ਕਰਦੇ ਲਿਖਦੇ ਹਨ ਕਿ ਕਿਹਾ ਜਾਂਦਾ ਹੈ ਪ੍ਰਿਥੀ ਚੰਦ ਨੇ ਸਿੱਖ ਲਿਖਤ ਵਿਚ ਆਪਣੀ ਰਚਨਾ ਦਰਜ ਕਰਨੀ ਸ਼ੁਰੂ ਕਰ ਦਿੱਤੀ ਸੀ ਜਿਸ ਨੂੰ ਕਿ ਉਹ ਗੁਰੂ ਨਾਨਕ ਅਤੇ ਉਸਦੇ ਵਾਰਸਾਂ ਦੀ ਲਿਖਤ ਦੱਸ ਰਿਹਾ ਸੀ। ਅਜਿਹੀ ਸਥਿਤੀ ਵਿਚ ਸਿੱਖ ਗੁਰੂਆਂ ਦੀ ਅਸਲ ਬਾਣੀ ਨੂੰ ਪ੍ਰਿਥੀ ਚੰਦ ਵਰਗੇ ਮਨੁੱਖਾਂ ਦੇ ਭੈੜੇ ਕਾਰਨਾਮਿਆਂ ਤੋਂ ਬਚਾਉਣ ਲਈ ਜ਼ਰੂਰੀ ਸੀ ਕਿ ਉਨ੍ਹਾਂ ਦੀ ਸਾਰੀ ਅਸਲ ਬਾਣੀ ਨੂੰ ਇਕੱਠਿਆਂ ਕਰਕੇ ਇਕ ਸੰਗ੍ਰਹਿ ਤਿਆਰ ਕੀਤਾ ਜਾਵੇ।[91] ਇਸ ਲਈ ਸਿੱਖ ਗੁਰੂਆਂ ਦੀ ਬਾਣੀ ਵਿਚ ਮੀਣਿਆਂ ਦੁਆਰਾ ਰਲਾ ਪਾਉਣ ਤੋਂ ਬਚਾਉਣ ਲਈ ਗੁਰੂ ਅਰਜਨ ਜੀ ਨੇ ਅਸਲਬਾਣੀ ਜੁਦਾ ਕਰਕੇ ਸੰਗ੍ਰਹਿ ਤਿਆਰ ਕਰਨ ਲਈ ਭਾਈ ਗੁਰਦਾਸ ਨੂੰ ਬਚਨ ਕੀਤਾ।[92] ਸਾਡੇ ਵਿਚਾਰ ਅਨੁਸਾਰ ਬਾਣੀ ਇਕੱਤਰ ਕਰਨ ਦੇ ਦੋ ਕਾਰਨ ਸਹੀ ਹਨ। ਬਾਣੀ ਰਚੀ ਤਾਂ ਜਨ ਕਲਿਆਣ ਲਈ ਹੀ ਜਾਂਦੀ ਹੈ। ਸ਼ਾਇਦ ਗੁਰੂ ਸਾਹਿਬ ਇੰਨੀ ਛੇਤੀ ਇਹ ਉੱਦਮ ਨਾ ਕਰਦੇ ਜੇ ਮੀਣੇ ਬਾਣੀ ਵਿਚ ਰਲਾ ਪਾਉਣਾ ਸ਼ੁਰੂ ਨਾ ਕਰਦੇ ਤੇ ਗੁਰੂ ਨਾਨਕ ਦੀ ਪ੍ਰਾਣ ਸੰਗਲੀ ਵਾਂਗ ਬਾਕੀ ਗੁਰੂ ਸਾਹਿਬ ਦੀ ਬਾਣੀ ਬਾਰੇ ਵੀ ਸ਼ੰਕੇ ਖੜੇ ਹੋ ਜਾਂਦੇ। ਉਂਜ ਵੀ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਦਾ ਕੋਈ ਪ੍ਰਮਾਣਿਕ ਸੰਗ੍ਰਹਿ ਨਹੀਂ ਸੀ। ਜਿਵੇਂ 'ਤਵਾਰੀਖ ਗੁਰੂ ਖਾਲਸਾ' ਵਿਚ ਬੂਟਾ ਸਿੰਘ ਪੰਸਾਰੀ (ਰਾਵਲ ਪਿੰਡੀ) ਵਾਲੀ ਇਕ ਪੁਰਾਣੀ ਬੀੜ ਦਾ ਸੰਬੰਧ ਭਾਈ ਬਖਤੇ ਨਾਲ ਜੋੜਦੇ ਹੋਇਆਂ ਗਿਆਨੀ ਗਿਆਨ ਸਿੰਘ ਨੇ ਉਸਨੂੰ ਗੁਰੂਆਂ ਦੀ ਬਾਣੀ ਇਕੱਠੀ ਕਰਕੇ ਸੰਕਲਿਤ ਕਰਨ ਦੇ ਉੱਦਮ ਵਿਚ ਦੱਸਿਆ ਹੈ।[93] ਸਾਡੇ ਵਿਚਾਰ ਵਿਚ ਇਨ੍ਹਾਂ ਤਿੰਨਾਂ ਕਾਰਨਾਂ ਤੋਂ ਬਿਨਾਂ ਇੱਕ ਹੋਰ ਕਾਰਨ ਵੀ ਸੀ ਜਿਸ ਕਰਕੇ ਗੁਰੂ ਜੀ ਨੇ ਬਾਣੀ ਇਕੱਤਰ ਕਰਕੇ ਇਕ ਸੰਗ੍ਰਹਿ ਦੇ ਰੂਪ ਵਿਚ ਲੋਕਾਂ ਦੇ ਕਲਿਆਣ ਲਈ ਪੇਸ਼ ਕੀਤੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਸ ਵੇਲੇ ਜਨ ਸਾਧਾਰਣ ਮੁਗਲ ਹਾਕਮਾਂ ਦੇ ਜ਼ੁਲਮਾਂ ਕਾਰਨ ਦੱਬੀ ਹੋਈ ਸੀ। ਉਹ ਦਿਲ ਹਾਰ ਚੁੱਕੇ ਸਨ। ਉਨ੍ਹਾਂ ਨੂੰ ਜ਼ਲੀਲ ਕੀਤਾ ਜਾ ਰਿਹਾ ਸੀ। ਜਨ ਸਾਧਾਰਣ ਗੁਲਾਮੀ ਵਾਲਾ ਜੀਵਨ ਬਤੀਤ ਕਰ ਰਹੇ ਸਨ। ਇਸ ਲਈ ਉਨ੍ਹਾਂ ਦੀ ਆਜ਼ਾਦੀ ਲਈ ਇਹ ਜ਼ਰੂਰੀ ਸੀ ਕਿ ਕੋਈ ਅਜਿਹਾ ਆਜ਼ਾਦ ਸੋਮਾ ਹੋਵੇ ਜਿਸ ਨਾਲ ਉਨ੍ਹਾਂ ਨੂੰ ਧਾਰਮਿਕ ਉਤਸ਼ਾਹ ਮਿਲ

ਸਕੇ। ਉਨ੍ਹਾਂ ਦੀ ਆਪਣੀ ਲਿੱਪੀ ਅਤੇ ਆਪਣੀ ਬੋਲੀ ਵਿਚ ਉਨ੍ਹਾਂ ਨੂੰ ਪੜ੍ਹਨ ਨੂੰ ਅਜਿਹਾ ਸਾਹਿਤ ਮਿਲੇ ਜੋ ਉਨ੍ਹਾਂ ਦੀ ਆਜ਼ਾਦੀ ਤੇ ਤਰੱਕੀ ਲਈ ਇਕ ਤਕੜਾ ਆਧਾਰ ਬਣ ਸਕੇ। ਇਸ ਲਈ ਸਿੱਖਾਂ ਦੀ ਆਪਣੀ ਵੱਖਰੀ ਪਹਿਚਾਣ ਵੀ ਜ਼ਰੂਰੀ ਸੀ ਜੋ ਅਨਿਆਂ ਦੇ ਵਿਰੁਧ ਖੜੀ ਹੁੰਦੀ।

ਇੱਕ ਹੋਰ ਕਾਰਨ ਇਹ ਵੀ ਸੀ ਕਿ ਗੁਰੂ ਅਰਜਨ ਦੇਵ ਜੀ ਦੇ ਗੱਦੀ ਤੇ ਬੈਠਦਿਆਂ ਹੀ ਵਿਰੋਧੀਆਂ ਨੇ ਆਪਣੀਆਂ ਸਾਜ਼ਸ਼ਾਂ ਸ਼ੁਰੂ ਕਰ ਦਿੱਤੀਆਂ ਸਨ। ਹਾਕਮਾਂ ਦਾ ਰਵੱਈਆ ਵੀ ਸਿੱਖ ਧਰਮ ਪ੍ਰਤੀ ਨੇਕ ਨਹੀਂ ਸੀ। ਜਹਾਂਗੀਰ ਤਾਂ ਬਿਲਕੁਲ ਕੱਟੜ ਸੀ। ਉਸ ਨੇ ਇਸ ਧਰਮ ਨੂੰ ਦਬਾਉਣ ਲਈ ਹਰ ਹਰਬਾ ਜਰਬਾ ਵਰਤਿਆ। ਗੁਰੂ ਸਾਹਿਬ ਜਾਣੀ ਜਾਣ ਸਨ। ਉਨ੍ਹਾਂ ਨੂੰ ਆਪਣੇ ਭਵਿੱਖ ਤੇ ਸਿਖ ਧਰਮ ਦੇ ਭਵਿੱਖ ਬਾਰੇ ਪਤਾ ਸੀ। ਇਸ ਗੱਲ ਦਾ ਖਤਰਾ ਸੀ ਕਿ ਜਹਾਂਗੀਰ ਸਿੱਖ ਧਰਮ ਨੂੰ ਖਤਮ ਕਰਨ ਲਈ ਕਿਤੇ ਇੱਧਰ-ਉੱਧਰ ਖਿਲਰੀ ਬਾਣੀ ਨੂੰ ਖੁਫੀਏ ਰਾਹੀਂ ਜਾਂ ਹੋਰ ਸਰੋਤਾਂ ਰਾਹੀਂ ਇਕੱਠੀ ਕਰਕੇ ਖਤਮ ਨਾ ਕਰ ਦੇਵੇ। ਬਾਣੀ ਇੱਕ ਥਾਂ ਇਕੱਠੀ ਕਰਕੇ ਉਸਨੂੰ ਆਪਣੀ ਨਿਗਰਾਨੀ ਹੇਠ ਮਹਿਫੂਜ਼ ਰੱਖਿਆ ਜਾ ਸਕਦਾ ਸੀ। ਉਂਜ ਵੀ ਸਿੱਖਾਂ ਦੇ ਕਬਜ਼ੇ ਵਿਚੋਂ ਪ੍ਰਾਪਤ ਕਰਨਾ ਜਹਾਂਗੀਰ ਵਾਸਤੇ ਕੋਈ ਬਹੁਤਾ ਸੌਖਾ ਕੰਮ ਨਹੀਂ ਸੀ।

ਆਪਣੇ ਸਿੱਖਾਂ ਨੂੰ ਪ੍ਰਚੱਲਤ ਧਾਰਮਿਕ-ਸਮਾਜਕ ਝੇੜਿਆਂ ਰਸਮਾਂ ਤੋਂ ਬਚਾਉਣ ਲਈ ਉਨ੍ਹਾਂ ਕਿਸੇ ਧਾਰਮਿਕ ਪੁਸਤਕ ਦਾ ਹੋਣਾ ਬਹੁਤ ਜ਼ਰੂਰੀ ਸੀ। ਇਸ ਮਨੋਰਥ ਦੀ ਪੂਰਤੀ ਲਈ ਗੁਰੂ ਸਾਹਿਬ ਨੇ ਜਿਥੇ ਆਪ-ਬਾਣੀ ਰਚੀ ਉਥੇ ਪਹਿਲੇ ਗੁਰੂਆਂ ਦੀ ਬਾਣੀ ਨੂੰ ਇਕ ਥਾਂ ਸਾਂਭਣਾ ਵੀ ਜ਼ਰੂਰੀ ਸਮਝਿਆ। ਆਪਣੀ ਰਚੀ ਬਾਣੀ ਨੂੰ ਲਿਖਣ ਦਾ ਕੰਮ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲਾਂ ਹੀ ਭਾਈ ਸੰਤ ਦਾਸ, ਭਾਈ ਹਰੀਆ ਜੀ ਭਾਈ ਸੁੱਖਾ ਜੀ ਤੇ ਭਾਈ ਮਨਸਾ ਜੀ ਨੂੰ ਸੌਂਪਿਆ ਹੋਇਆ ਸੀ।[94] ਇਸ ਤਰ੍ਹਾਂ ਸਾਰੀ ਬਾਣੀ ਇਕੱਤਰ ਕਰਕੇ ਇਸ ਨੂੰ ਅੰਤਿਮ ਰੂਪ ਵਿਚ ਲਿਖਣ ਦਾ ਕੰਮ ਭਾਈ ਗੁਰਦਾਸ ਦੇ ਸਪੁਰਦ ਕੀਤਾ ਗਿਆ। ਅੰਮ੍ਰਿਤਸਰ, ਤੀਰਥ ਤੋਂ ਪੂਰਬ ਵਲ ਮੀਲ ਭਰ ਰਮਣੀਕ ਜੰਗਲ, ਸੁੰਦਰ ਬਨ ਬੇਰੀਆਂ ਵੇਖ ਕੇ (ਜਿੱਥੇ ਬੈਠ ਕੇ ਗੁਰੂ ਸਾਹਿਬਾਨ ਨੇ ਸੁਖਮਨੀ ਦੀ ਰਚਨਾ ਕੀਤੀ ਸੀ) ਇੱਕ ਛੱਪੜ ਦੇ ਕੰਢੇ, ਜਿਸ ਦਾ ਨਾਮ ਹੁਣ ਰਾਮਸਰ ਹੈ, ਤੰਬੂ ਕਨਾਤ ਲਗਵਾ ਕੇ ਆਪ ਤਾਂ ਗੁਰੂ ਜੀ ਕਨਾਤ ਅੰਦਰ ਬੈਠ ਕੇ ਸ਼ਬਦ ਉਚਾਰਦੇ ਰਹੇ ਤੇ ਬਾਹਰ ਭਾਈ ਗੁਰਦਾਸ ਜੀ ਬੈਠੇ ਲਿਖਦੇ ਰਹੇ।[95] ਕਿਰਪਾਲ ਸਿੰਘ ਨਾਰੰਗ ਜੀ ਵੀ ਲਿਖਦੇ ਹਨ ਕਿ ਗੁਰੂ ਸਾਹਿਬ ਦਾ ਸਭ ਤੋਂ ਵੱਡਾ ਕਾਰਨਾਮਾ ਆਦਿ ਸ੍ਰੀ ਗੁਰੂ ਗ੍ਰੰਥ

ਸਾਹਿਬ ਦੀ ਰਚਨਾ ਹੈ। ਸਭ ਤੋਂ ਪਹਿਲਾਂ ਉਹ ਬਾਬਾ ਮੋਹਨ ਜੀ ਕੋਲ ਗੋਇੰਦਵਾਲ ਗਏ ਤੇ ਉਨ੍ਹਾਂ ਕੋਲੋਂ ਪਹਿਲੇ ਗੁਰੂਆਂ ਦੀ ਬਾਣੀ ਦੀਆਂ ਪੋਥੀਆਂ ਲਿਆਏ। - - - - ਇਸ ਤੋਂ ਪਿਛੋਂ ਗੁਰੂ ਸਾਹਿਬ ਨੇ ਇਕ ਇਕਾਂਤ ਅਸਥਾਨ ਦੀ ਚੋਣ ਕੀਤੀ ਤੇ ਉਥੇ ਗ੍ਰੰਥ ਸਾਹਿਬ ਨੂੰ ਸੰਪਾਦਨ ਕਰਨ ਦਾ ਕੰਮ ਸ਼ੁਰੂ ਕੀਤਾ। ਇਹ ਅਸਥਾਨ ਰਾਮਸਰ ਦੇ ਨਾਂ ਨਾਲ ਪ੍ਰਸਿੱਧ ਹੈ। ਬਾਣੀ ਦੀ ਚੋਣ ਤੇ ਤਰਤੀਬ ਤੋਂ ਬਾਅਦ ਗੁਰੂ ਅਰਜਨ ਸਾਹਿਬ ਲਿਖਾਂਦੇ ਰਹੇ ਤੇ ਭਾਈ ਗੁਰਦਾਸ ਭੱਲਾ ਲਿਖਦੇ ਰਹੇ।[96] ਕਰਤਾਰ ਪੁਰੀ ਬੀੜ ਵਿਚ ਭਾਈ ਗੁਰਦਾਸ ਵੱਲੋਂ ਲਿਖੇ ਸੰਮਤ ਅਨੁਸਾਰ ਇਹ ਮਹਾਨ ਕਾਰਜ ਉਨ੍ਹਾਂ ਨੇ 1661 ਬਿ.(1604 ਈ.) ਵਿਚ ਸੰਪੂਰਨ ਕੀਤਾ।[97] ਆਦਿ ਗ੍ਰੰਥ ਦੀ ਇਹ ਪਹਿਲੀ ਬੀੜ ਕਰਤਾਰ ਪੁਰ ਦੇ ਸੋਢੀਆਂ ਦੇ ਕਬਜ਼ੇ ਵਿਚ ਹੈ। ਜਿਸ ਦੇ ਦਰਸ਼ਨ ਸਵਾ ਰੁਪਏ ਦਾ ਕੜਾਹ ਪ੍ਰਸ਼ਾਦ ਚੜ੍ਹਾ ਕੇ ਕੀਤੇ ਜਾ ਸਕਦੇ ਹਨ। ਮਹਾਰਾਜਾ ਰਣਜੀਤ ਸਿੰਘ ਨੇ 1831 ਈ. ਵਿਚ ਲਾਹੌਰ ਮੰਗਵਾ ਲਿਆ ਸੀ ਅਤੇ ਇਸ ਦੇ ਰੱਖਿਅਕਾਂ ਦੇ ਨਾਂ 50 ਹਜ਼ਾਰ ਰੁਪਏ ਦੀ ਜਾਗੀਰ ਲਗਵਾ ਦਿੱਤੀ ਸੀ।[98]

ਪਰ ਖੁਸ਼ਵੰਤ ਸਿੰਘ ਜੋ 'ਕਰਤਾਰ ਪੁਰ ਵਾਲੀ ਬੀੜ' ਬਾਰੇ ਵਿਚਾਰ ਪ੍ਰਗਟ ਕਰਦੇ ਹਨ ਕਿ ਇਹ ਪ੍ਰਮਾਣਿਤ ਸੰਗ੍ਰਹਿ ਅੰਮ੍ਰਿਤਸਰ ਤੋਂ ਬਾਅਦ ਵਿਚ ਕਰਤਾਰ ਪੁਰ ਲਿਜਾਇਆ ਗਿਆ ਜਿਥੇ ਇਹ ਹੁਣ ਤਕ ਮੌਜੂਦ ਹੈ। ਇਸ ਜਿਲਦ ਦੀਆਂ ਮੁੱਢਲੀਆਂ ਸਤਰਾਂ ਗੁਰੂ ਅਰਜਨ ਦੁਆਰਾ ਆਪਣੇ ਹੱਥ ਨਾਲ ਲਿਖੀਆਂ ਗਈਆਂ ਹਨ। ਇਸ ਉੱਤੇ ਉਨ੍ਹਾਂ ਦੇ ਪੁੱਤਰ ਛੇਵੇਂ ਗੁਰੂ ਹਰਿਗੋਬਿੰਦ ਦੇ ਅਖੀਰ ਵਿਚ ਦਸਤਖ਼ਤ ਹਨ। ਇਹ ਭਾਈ ਗੁਰਦਾਸ ਤੋਂ ਲਿਖਾਈ ਗਈ ਹੈ। ਇਸ ਦੇ ਕਾਫ਼ੀ ਸਫ਼ੇ ਕੋਰੇ ਹਨ। ਰਿਵਾਜ ਮੁਤਾਬਕ ਸ਼ਾਇਦ ਇਹ ਗੁਰੂ ਅਰਜਨ ਦੁਆਰਾ ਆਪਣੇ ਉੱਤਰਾਧਿਕਾਰੀਆਂ ਦੀ ਰਚਨਾ ਲਈ ਛੱਡੇ ਗਏ ਹੋਣ ਪਰ ਕੋਰੇ ਸਫ਼ਿਆਂ ਦੀ ਸਥਿਤੀ ਇਸ ਪ੍ਰਚੱਲਤ ਵਿਚਾਰ ਦੀ ਪੈਰ੍ਹਤਾ ਨਹੀਂ ਕਰਦੇ।[99] ਭਾਈ ਕਾਨ੍ਹ ਸਿੰਘ ਨਾਭਾ ਵੀ ਲਿਖਦੇ ਹਨ ਕਿ ਸ਼੍ਰੀ ਗੁਰੂ ਅਰਜਨ ਸਾਹਿਬ ਨੇ ਜੋ ਜਿਲਦ ਭਾਈ ਗੁਰਦਾਸ ਜੀ ਦੀ ਕਲਮ ਤੋਂ ਲਿਖਵਾਈ ਉਸ ਦਾ ਪ੍ਰਸਿੱਧ ਨਾਉਂ ਭਾਈ ਗੁਰਦਾਸ ਵਾਲੀ ਹੋ ਗਿਆ। ਇਸ ਵਿਚ ਸ਼੍ਰੀ ਰਾਗ ਤੋਂ ਲੈ ਕੇ ਪ੍ਰਭਾਤੀ ਤੀਕ 30 ਰਾਗ ਹਨ ਅਤੇ ਕੁੱਲ ਬਾਣੀ ਸ਼ਬਦ, ਸ਼ਲੋਕ, ਪੌੜੀ ਆਦਿ ਦੀ ਗਿਣਤੀ ਮੁੰਦਾਵਣੀ ਤੀਕ 5751 ਹੈ, ਇਹ ਬੀੜ ਹੁਣ ਕਰਤਾਰ ਪੁਰ ਹੈ, ਜਿਸ ਦੀ ਜਿਲਦ ਕਿਤਾਬੀ ਅਤੇ ਸਾਰੇ ਪਤ੍ਰੇ 975 ਹਨ। ਹਾਸ਼ੀਆ ਹਰੇਕ ਪਤ੍ਰੇ ਦਾ

ਦਾ ਨਵਾਂ ਚੜ੍ਹਿਆ ਹੋਇਆ ਹੈ। ਸ੍ਰੀ ਗੁਰੂ ਅਰਜਨ ਸਾਹਿਬ ਦੀ ਕਲਮ ਤੋਂ ਜਪੁ ਦੇ ਆਦਿ ਦਾ ਮੂਲ ਮੰਤ੍ਰ ਹੈ ਅਤੇ ਪੰਨੇ 541 ਪੁਰ ਗੁਰੂ ਹਰਿਗੋਬਿੰਦ ਸਾਹਿਬ ਦੇ ਦਸਤਖਤ ਹਨ। ਆਸਾ ਰਾਗ ਵਿਚ ਕਬੀਰ ਜੀ ਦੇ ਸ਼ਬਦ– 'ਰਹੁ ਰਹੁਰੀ ਬਹੁਰੀਆ' ਅਤੇ 'ਕਰਵਤੁ ਭਲਾ ਨ ਕਰਵਟ ਤੇਰੀ' ਦੇ ਅੱਧ– 'ਦੇਖਹੁ ਲੋਗਾ– ਨੰਬਰ 35 ਦਾ ਸ਼ਬਦ ਲਿਖਕੇ ਹਰ ਤਾਲ ਨਾਲ ਕੱਟ ਦਿੱਤਾ ਗਿਆ ਹੈ, ਪਰ ਉਸ ਦੇ ਅੱਖਰ ਪੜ੍ਹੇ ਜਾਂਦੇ ਹਨ ਅਰ ਅੰਗਾਂ ਦਾ ਸਿਲਸਲਾ ਜਿਉਂ ਦਾ ਤਿਉਂ ਹੈ। ਮਾਰੂ ਰਾਗ ਵਿਚ ਮੀਰਾਂ ਬਾਈ ਦਾ ਸ਼ਬਦ ਲਿਖਕੇ ਫੇਰ ਉਪਰ ਕਲਮ ਫੇਰੀ ਹੋਈ ਹੈ।[100] ਪਰ ਖਾਲੀ ਪਤਰੇ ਛੱਡਣ ਬਾਰੇ ਜੋ ਧਾਰਨਾ ਪ੍ਰਚਲਿਤ ਹੈ ਕਿ ਇਹ ਗੁਰੂ ਅਰਜਨ ਦੇਵ ਜੀ ਨੇ ਆਪਣੇ ਉਤਰਾਧਿਕਾਰੀਆਂ ਲਈ ਛੱਡੇ ਹਨ, ਨਾਲ ਭਾਈ ਕਾਨ੍ਹ ਸਿੰਘ ਜੀ ਸਹਿਮਤ ਨਹੀਂ ਉਹ ਲਿਖਦੇ ਹਨ, " ਬਹੁਤ ਸਿੱਖ ਆਖਿਆ ਕਰਦੇ ਹਨ ਕਿ ਗੁਰੂ ਅਰਜਨ ਨੇ ਨੌਵੇਂ ਸਤਿਗੁਰ ਦੀ ਬਾਣੀ ਲਈ ਖਾਲੀ ਪਤ੍ਰੇ ਛੱਡ ਦਿੱਤੇ ਸਨ। ਪਰ ਇਹ ਖਿਆਲ ਗਲਤ ਹੈ। ਕਿਉਂ ਕਿ ਪਤ੍ਰੇ ਅਜਿਹੀ ਥਾਂ ਖਾਲੀ ਹਨ, ਜਿਸ ਥਾਂ ਗੁਰੂ ਤੇਗ ਬਹਾਦਰ ਦੀ ਬਾਣੀ ਦਰਜ ਨਹੀਂ ਹੋ ਸਕਦੀ। ਜੈਸੇ ਪੰਨਾ 60 ਦਾ ਇਕ ਪਾਸਾ ਖਾਲੀ ਅਤੇ ਸੂਹੀ ਰਾਗ ਵਿਚ ਪੰਜਵੇਂ ਸਤਿਗੁਰ ਦੀ ਬਾਣੀ ਵਿਚ ਤਿੰਨ ਪਤ੍ਰੇ ਖਾਲੀ ਪਏ ਹਨ। ਆਸਾ ਦੀ ਵਾਰ ਦੇ ਅੰਤ ਵਿਚ 7 ਪਤ੍ਰੇ ਖਾਲੀ ਹਨ, ਆਦਿ ਅਰ ਨੌਵੇਂ ਮਹਲ ਦੇ ਸ਼ਲੋਕਾਂ ਲਈ ਕੋਈ ਪਤ੍ਰਾ ਖਾਲੀ ਨਹੀਂ।[101] ਕੁੱਝ ਵੀ ਹੋਵੇ ਕਰਤਾਰ ਪੁਰ ਵਾਲੀ ਬੀੜ ਜ਼ਰੂਰ ਹੀ ਭਾਈ ਗੁਰਦਾਸ ਜੀ ਦੀ ਲਿਖੀ ਹੈ। ਪਤਰੇ ਖਾਲੀ ਛੱਡਣ ਦਾ ਮਨੋਰਥ ਭਾਵੇਂ ਕੁਝ ਵੀ ਹੋਵੇ।

ਬਾਬੇ ਬੁੱਢੇ ਨੂੰ ਇਸ ਗ੍ਰੰਥ ਦਾ ਪਹਿਲਾ ਗ੍ਰੰਥੀ ਥਾਪਿਆ ਗਿਆ। ਬਾਣੀ ਨੂੰ ਸੰਕਲਿਤ ਕਰਨ ਦਾ ਕੰਮ ਸੱਚ ਮੁੱਚ ਮਹਾਨ ਸੀ ਅਤੇ ਉਸ ਨੂੰ ਪੂਰਨ ਕਰਨ ਲਈ ਭਾਈ ਗੁਰਦਾਸ ਦੀ ਦੇਣ ਵੀ ਸ਼ਲਾਘਾ ਯੋਗ ਸੀ। ਇਸ ਨਾਲ ਭਾਈ ਸਾਹਿਬ ਦਾ ਗੌਰਵ ਬਹੁਤ ਵਧਿਆ।[102] ਭਾਈ ਕਾਨ੍ਹ ਸਿੰਘ ਵੀ ਉਪਰੋਕਤ ਵਿਚਾਰਾਂ ਦੀ ਪ੍ਰੋੜ੍ਹਤਾ ਕਰਦੇ ਲਿਖਦੇ ਹਨ, " ਸਾਰੇ ਧਰਮ ਗ੍ਰੰਥਾਂ ਦਾ ਸ੍ਵਾਮੀ ਸਿੱਖ ਧਰਮ ਦਾ ਮਹਾ ਮਾਨਯ ਪੁਸਤਕ ਸ੍ਰੀ ਗੁਰੂ ਅਰਜਨ ਦੇਵ ਨੇ ਪਹਿਲੇ ਸਤਿਗੁਰਾਂ ਦੀ ਬਾਣੀ ਇਕੱਤਰ ਕਰਕੇ ਸੰਮਤ 1660 ਵਿਚ ਰਾਮਸਰ ਦੇ ਕਿਨਾਰੇ (ਅੰਮ੍ਰਿਤਸਰ) ਭਾਈ ਗੁਰਦਾਸ ਜੀ ਤੋਂ ਲਿਖਾਉਣਾ ਆਰੰਭਿਆ। ਆਪਣੀ ਰਚਨਾ ਅਤੇ ਭਗਤ ਆਦਿਕਾਂ ਦੀ ਬਾਣੀ ਸ਼ਾਮਿਲ ਕਰਕੇ ਸੰਮਤ 1661 ਵਿਚ ਸਮਾਪਤ

ਕੀਤਾ, ਇਸੇ ਸਾਲ ਭਾਦੋਂ ਸੁਦੀ ਨੂੰ ਹਰਿਮੰਦਰ ਵਿਚ ਗੁਰਮਤ ਦੇ ਪ੍ਰਚਾਰ ਲਈ ਅਜਧਾਪਨ ਕਰਕੇ ਬਾਬਾ ਬੁੱਢਾ ਜੀ ਨੂੰ ਗ੍ਰੰਥੀ ਥਾਪਿਆ।[103] ਸੰਨ 1604 ਈ. ਵਿਚ 'ਆਦਿ ਗ੍ਰੰਥ' ਦੀ ਬੀੜ ਦਾ ਜਦੋਂ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ ਹੋਇਆ।ਉਸ ਦਿਨ ਰਾਤ ਨੂੰ ਅਕਾਲ ਬੁੰਗੇ ਵਿਚ ਬੜਾ ਭਾਰੀ ਕਵੀ ਦਰਬਾਰ ਹੋਇਆ, ਜਿਸ ਦੀ ਪ੍ਰਧਾਨਗੀ ਭਾਈ ਗੁਰਦਾਸ ਨੇ ਕੀਤੀ।[104]

ਗੁਰਮਤਿ ਵਿਚਾਰਧਾਰਾ ਅਨੁਸਾਰ ਭਾਈ ਗੁਰਦਾਸ ਜੀ ਕਾਵਿ ਰਚਨਾ ਤਾਂ ਪਹਿਲਾਂ ਤੋਂ ਹੀ ਕਰਦੇ ਸਨ। ਪ੍ਰੋਫੈਸਰ ਸ਼ੇਰ ਸਿੰਘ ਗਿਆਨੀ ਅਨੁਸਾਰ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ ਗੁਰਮਤਿ ਦੇ ਅਸੂਲਾਂ ਨੂੰ ਨਿਖੇੜ ਕੇ ਸਮਝਣ ਤੇ ਬੁੱਝਣ ਦਾ ਯਤਨ ਉਨ੍ਹਾਂ ਦੇ ਨਿਕਟ ਵਰਤੀ ਸਿੱਖ ਭਾਈ ਗੁਰਦਾਸ ਜੀ ਨੇ ਕੀਤਾ।[105] ਜਦੋਂ ਗੁਰਬਾਣੀ ਲਿਖਣ ਦਾ ਕੰਮ ਅਜੇ ਚੱਲ ਹੀ ਰਿਹਾ ਸੀ ਤਾਂ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਨੂੰ ਆਪਣੀ ਬਾਣੀ ਲਿਆਕੇ ਗ੍ਰੰਥ ਵਿਚ ਚੜ੍ਹਾਉਣ ਲਈ ਕਿਹਾ। ਗੁਰ ਬਿਲਾਸ ਪਾਤਿਸ਼ਾਹੀ 6 ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਤਿੰਨ ਵਾਰ ਆਪਣਾ ਵਚਨ ਦੁਹਰਾਇਆ ਪਰ ਤਿੰਨੇ ਵਾਰ ਹੀ ਭਾਈ ਸਾਹਿਬ ਨੇ ਨਿਮਰਤਾ ਸਹਿਤ ਇਨਕਾਰ ਕਰ ਦਿੱਤਾ ਕਿ ਸੇਵਕ ਸਾਹਿਬ ਦੇ ਬਰਾਬਰ ਬੈਠਾ ਸ਼ੋਭਦਾ ਨਹੀਂ। ਖੁਸ਼ ਹੋ ਕੇ ਗੁਰੂ ਜੀ ਨੇ ਭਾਈ ਜੀ ਦੀ ਬਾਣੀ ਨੂੰ ਵਰ ਦਿੱਤਾ:-

ਜੀਵ ਟੂਟੇ ਕੋ ਮੇਲ ਹੈ ਤੁਮ ਬਾਨੀ ਨਿਰਧਾਰ।
ਸਿੱਖੀ ਪ੍ਰਾਪਤ ਹੋਇ ਤਿੰਹ ਜੋਊ ਪੜ੍ਹੈ ਹਿਤਧਾਰ।
ਜਨਮ ਮਰਨ ਸੰਸਾ ਮਿਟੈ ਤੁਮ ਬਾਣੀ ਪਰਤਾਪ।
ਐਸੇ ਕਹ ਦਸਖਤ ਕਰੇ ਤਿਸੀ ਆਦਿ ਗੁਰ ਆਪ।।362।।[106]

ਕਨਿੰਘਮ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਇਸ ਖਰਵੇਂ ਤੇ ਕੱਟੜ ਸਿੱਖ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਨੋਂ ਇਨਕਾਰ ਕਰ ਦਿੱਤਾ ਸੀ। ਸ਼ਾਇਦ ਇਸ ਲਈ ਕਿ ਗੁਰੂ ਨਾਨਕ ਜੀ ਦੀ ਬਾਣੀ ਵਾਲਾ ਵਰਣਨ ਢੰਗ ਉਸ ਦੀ ਰਚਿਤ ਵਿਚ ਨਹੀਂ ਸੀ ਤੇ ਉਸ ਨੇ ਸੋਚ ਦਰਸਾਉਣ ਲੱਗਿਆਂ ਔਖੇ ਤੇ ਕਰੜੇ ਸ਼ਬਦਾਂ ਦੀ ਵਰਤੋਂ ਕੀਤੀ

ਸੀ।[107] ਮੈਕਾਲਿਫ ਨੇ ਵੀ ਕੁਝ ਇਹੋ ਜਿਹੇ ਹੀ ਵਿਚਾਰ ਪੇਸ਼ ਕੀਤੇ ਹਨ। ਉਹ ਲਿਖਦਾ ਹੈ ਕਿ ਭਾਈ ਗੁਰਦਾਸ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਲਿਖਾਰੀ ਸਨ। ਪਰ ਕਿਹਾ ਜਾਂਦਾ ਹੈ ਕਿ ਆਪ ਦੇ ਹੰਕਾਰ ਤੇ ਤਕੱਬਰ ਦੇ ਕਾਰਨ ਗੁਰੂ ਜੀ ਆਪ ਨਾਲ ਨਾਰਾਜ਼ ਹੋ ਗਏ ਜਿਸ ਕਰਕੇ ਆਪ ਦੀ ਰਚਨਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਨਾ ਪਾ ਸਕੀ। ਪਰ ਆਪ ਨੇ ਇਹ ਵੀ ਲਿਖਿਆ ਹੈ ਕਿ ਕੁਝ ਸਿੱਖਾਂ ਦੇ ਕਥਨ ਅਨੁਸਾਰ ਕਿਸੇ ਮੁਅਜਜ਼ੇ ਦੇ ਕਾਰਨ ਆਪ ਨੂੰ ਆਪਣੀ ਭੁਲ ਤੇ ਅਸਲੀਅਤ ਦਾ ਗਿਆਨ ਹੋ ਗਿਆ। ਆਪ ਦੇ ਪਸ਼ਚਾਤਾਪ ਨੂੰ ਤੱਕ ਕੇ ਗੁਰੂ ਜੀ ਆਪ ਦੀ ਬਾਣੀ ਨੂੰ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਉਣ ਲਈ ਤਿਆਰ ਹੋ ਗਏ ਪਰ ਭਾਈ ਗੁਰਦਾਸ ਜੀ ਨੇ ਆਪ ਹੀ ਐਲਾਨ ਕਰ ਦਿੱਤਾ ਕਿ ਆਪ ਦੀ ਰਚਨਾ ਇਸ ਯੋਗ ਨਹੀਂ ਕਿ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਲੈ ਸਕੇ। ਇਸ ਤੇ ਗੁਰੂ ਅਰਜਨ ਨੇ ਸਭ ਸਿੱਖਾਂ ਨੂੰ ਹੁਕਮ ਦਿੱਤਾ ਕਿ ਇਸ ਗਲ ਦੇ ਬਾਵਜੂਦ ਹਰ ਸਿੱਖ ਭਾਈ ਗੁਰਦਾਸ ਦੀ ਰਚਨਾ ਨੂੰ ਪੜ੍ਹਿਆ ਕਰੇ।[108]

ਮੈਕਾਲਿਫ਼ ਭਾਈ ਸਾਹਿਬ ਦੇ ਹੰਕਾਰੀ ਅਤੇ ਕੱਟੜ ਸਿੱਖ ਹੋਣ ਦੀ ਗੱਲ ਤਾਂ ਨਹੀਂ ਕਰਦੇ ਪਰ ਉਹ ਇਸ ਵਿਚਾਰ ਨਾਲ ਸਹਿਮਤੀ ਪ੍ਰਗਟ ਕਰਦੇ ਹਨ ਕਿ ਗੁਰੂ ਗ੍ਰੰਥ ਦੀ ਰਚਨਾ ਕਰਨ ਸਮੇਂ ਗੁਰੂ ਜੀ ਨੇ ਭਾਈ ਗੁਰਦਾਸ ਨੂੰ ਆਪਣੀ ਬਾਣੀ ਸ਼ਾਮਿਲ ਕਰਨ ਲਈ ਕਿਹਾ ਪਰ ਭਾਈ ਗੁਰਦਾਸ ਨੇ ਉੱਤਰ ਦਿੱਤਾ ਕਿ ਉਹ ਇੰਨੇ ਵੱਡੇ ਸਨਮਾਨ ਦੇ ਯੋਗ ਨਹੀਂ। ਗੁਰੂ ਜੀ ਭਾਈ ਸਾਹਿਬ ਦੀ ਨਿਮਰਤਾ ਅਤੇ ਯੋਗਤਾ ਤੋਂ ਬਹੁਤ ਖੁਸ਼ ਹੋਏ ਅਤੇ ਕਿਹਾ ਕਿ ਜੋ ਵੀ ਭਾਈ ਗੁਰਦਾਸ ਦੀਆਂ ਰਚਨਾਵਾਂ ਨੂੰ ਪੜ੍ਹੇਗਾ ਉਸ ਨੂੰ ਆਤਮਕ ਲਾਭ ਪ੍ਰਾਪਤ ਹੋਵੇਗਾ।[109]

ਇਸ ਤਰ੍ਹਾਂ 'ਆਦਿ ਗ੍ਰੰਥ' ਦੀ ਤਿਆਰੀ, ਬਾਣੀ ਇਕੱਤਰ ਕਰਨ ਤੋਂ ਲੈ ਕੇ ਅੰਤਿਮ ਰੂਪ ਦੇਣ ਤਕ ਕਿੰਨਾ ਸਮਾਂ ਲੱਗਿਆ, ਇਸ ਬਾਰੇ ਵਿਦਵਾਨ ਇਕ ਮੱਤ ਨਹੀਂ ਹਨ। ਪਰ ਇਹ ਗੱਲ ਪ੍ਰਮਾਣਿਤ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਹਰ ਪੱਖੋਂ ਸੰਪੂਰਨ ਕਰਕੇ ਅਤੇ ਜਿਲਦ ਵੀ ਬੰਨ੍ਹਵਾ ਕੇ ਭਾਦੋਂ ਸੁਦੀ ਏਕਮ (1661 ਬਿ.) 1604 ਈ. ਨੂੰ ਦਰਬਾਰ ਸਾਹਿਬ ਵਿਚ ਸਥਾਪਤ ਕੀਤਾ ਜਾ ਚੁਕਾ ਸੀ ਅਤੇ ਬਾਬਾ ਬੁੱਢਾ ਜੀ ਇਸ ਦੇ ਪਹਿਲੇ ਗ੍ਰੰਥੀ ਥਾਪੇ ਗਏ ਸਨ।[110] ਗੁਰ ਬਿਲਾਸ ਪਾਤਸ਼ਾਹੀ '6' ਵਿਚ ਵੀ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ।[111] ਖੁਸ਼ਵੰਤ ਸਿੰਘ ਜੀ ਵੀ ਇਸੇ ਵਿਚਾਰ ਨਾਲ ਸਹਿਮਤੀ ਪ੍ਰਗਟ ਕਰਦੇ ਹੋਏ ਲਿਖਦੇ ਹਨ ਕਿ ਗੁਰੂ ਜੀ ਨੇ ਆਪਣਾ ਇਹ ਮਹਾਨ ਕਾਰਜ ਅਗਸਤ,

1604 ਵਿਚ ਸੰਪੂਰਨ ਕੀਤਾ। ਗ੍ਰੰਥ ਸਾਹਿਬ ਨੂੰ ਹਰਮੰਦਿਰ ਸਾਹਿਬ ਸਥਾਪਤ ਕੀਤਾ ਗਿਆ ਅਤੇ ਭਾਈ ਬੁੱਢਾ (1518–1631) ਮੁੱਖ ਗ੍ਰੰਥੀ ਨਿਯੁਕਤ ਕੀਤੇ ਗਏ।[112]

ਇਸ ਗ੍ਰੰਥ ਦੇ ਸੰਪੂਰਨ ਹੋਣ ਤੇ ਇਸ ਦੀ ਸਰਬਪ੍ਰਿਯਤਾ ਅਤੇ ਜਨ-ਸਾਧਾਰਣ ਵਲੋਂ ਇਸ ਨੂੰ ਮਿਲੇ ਸਤਿਕਾਰ ਅਤੇ ਪਿਆਰ ਨੂੰ ਸੁਣ, ਵੇਖ ਕੇ ਗੁਰੂ ਘਰ ਦੇ ਵਿਰੋਧੀ ਮੀਣੇ ਭਲਾ ਕਿਵੇਂ ਜਰ ਸਕਦੇ ਸਨ। ਉਨ੍ਹਾਂ ਨੇ ਗੁਰੂ ਘਰ ਦੀ ਵਿਰੋਧਤਾ ਕਰਨ ਲਈ ਇਸ ਸਮੇਂ ਨੂੰ ਗਨੀਮਤ ਸਮਝਿਆ। ਕਿਹਾ ਜਾਂਦਾ ਹੈ ਕਿ ਜਦੋਂ ਅਕਬਰ ਲਾਹੌਰ ਨੂੰ ਜਾਂਦਾ ਹੋਇਆ ਬਟਾਲੇ (1605 ਈ.) ਆਇਆ ਤਾਂ ਪ੍ਰਿਥੀ ਚੰਦ ਦੀ ਚੁੱਕ ਤੇ ਕੁਝ ਆਦਮੀਆਂ ਨੇ ਬਾਦਸ਼ਾਹ ਕੋਲ ਸ਼ਿਕਾਇਤ ਕੀਤੀ ਕਿ ਗੁਰੂ ਅਰਜਨ ਦੁਆਰਾ ਬਣਾਏ ਗ੍ਰੰਥ ਵਿਚ ਇਸਲਾਮ ਅਤੇ ਪੈਗੰਬਰਾਂ ਦੀ ਨਿੰਦਿਆ ਕੀਤੀ ਗਈ ਹੈ। ਇਸ ਗੱਲ ਦੀ ਗਵਾਹੀ ਪ੍ਰਿਥੀ ਚੰਦ ਨੇ ਵੀ ਭਰ ਦਿੱਤੀ। ਸਿੱਟੇ ਵਜੋਂ ਬਾਦਸ਼ਾਹ ਨੇ ਗ੍ਰੰਥ ਬਟਾਲੇ ਮੰਗਵਾ ਲਿਆ। ਗੁਰੂ ਜੀ ਆਪ ਤਾਂ ਨਾ ਗਏ। ਭਾਈ ਗੁਰਦਾਸ, ਬਾਬਾ ਬੁੱਢਾ ਜੀ ਤੇ ਕੁਝ ਹੋਰ ਸਿੱਖਾਂ ਨੂੰ ਗ੍ਰੰਥ ਦੇ ਕੇ ਬਾਦਸ਼ਾਹ ਕੋਲ ਬਟਾਲੇ ਭੇਜਿਆ ਗਿਆ। ਬਾਦਸ਼ਾਹ ਅਕਬਰ ਨੇ ਭਾਈ ਗੁਰਦਾਸ ਨੂੰ ਗ੍ਰੰਥ ਵਿਚੋਂ ਕੁਝ ਪੜ੍ਹ ਕੇ ਸੁਣਾਉਣ ਲਈ ਆਖਿਆ। ਸੱਭ ਤੋਂ ਪਹਿਲਾਂ ਸ਼ਬਦ ਆਇਆ, "ਖਾਕ ਨੂਰ ਕਰਦੰ ਆਲਮ ਦੁਨੀਆਇ।" ਚੁਗਲ ਖੋਰਾਂ ਨੇ ਇਤਰਾਜ਼ ਕੀਤਾ ਤਾਂ ਬਾਦਸ਼ਾਹ ਨੇ ਹੋਰ ਥਾਂ ਤੋਂ ਪੜ੍ਹਨ ਲਈ ਕਿਹਾ ਦੂਜੀ ਵਾਰ ਸ਼ਬਦ ਆਇਆ, " ਅਲਹ ਅਗਮ ਖੁਦਾਈ ਬੰਦੇ।" ਤੀਜੀ ਵਾਰ ਕਹਿਣ ਤੇ—,ਕੋਈ ਬੋਲੈ ਰਾਮ ਰਾਮ ਕੋਈ ਖੁਦਾਇ।" ਸ਼ਬਦ ਆਇਆ ਬਾਦਸ਼ਾਹ ਨੂੰ ਤਸੱਲੀ ਹੋ ਗਈ ਕਿ ਸ਼ਿਕਾਇਤ ਝੂਠੀ ਹੈ ਇਸ ਗ੍ਰੰਥ ਵਿਚ ਤਾਂ ਪਰਮਾਤਮਾ ਦੀ ਮਹਿਮਾ ਤੇ ਸੱਚੇ ਉਪਦੇਸ਼ ਤੋਂ ਬਿਨਾਂ ਹੋਰ ਕੁਝ ਨਹੀਂ। ਬਾਦਸ਼ਾਹ ਨੇ 51 ਮੋਹਰਾਂ ਗ੍ਰੰਥ ਸਾਹਿਬ ਦੀ ਭੇਟਾਂ ਕੀਤੀਆਂ। ਸਿੱਖਾਂ ਨੂੰ ਦੁਸ਼ਾਲੇ ਤੇ ਗੁਰੂ ਜੀ ਵਾਸਤੇ ਖਿੱਲਤ ਦੇ ਕੇ ਵਿਦਾ ਕੀਤਾ।[113] ਇਸ ਝੂਠੀ ਸ਼ਿਕਾਇਤ ਦੀ ਪੁਸ਼ਟਤਾ ਕਰਦੇ ਹੋਏ ਫੌਜਾ ਸਿੰਘ ਜੀ ਲਿਖਦੇ ਹਨ ਕਿ ਜਦੋਂ ਗੁਰੂ ਜੀ ਆਦਿ ਗ੍ਰੰਥ ਦੀ ਤਿਆਰੀ ਕਰ ਰਹੇ ਸਨ ਤਾਂ ਅਕਬਰ ਕੋਲ ਸ਼ਿਕਾਇਤ ਹੋਈ ਕਿ ਇਸ ਵਿਚ ਇਸਲਾਮ ਅਤੇ ਇਸਦੇ ਬਾਨੀ ਵਿਰੁੱਧ ਲਿਖਿਆ ਗਿਆ ਹੈ। ਰਾਜੇ ਨੇ ਆਪ ਇਸ ਗੱਲ ਦੀ ਤਫ਼ਤੀਸ਼ ਕੀਤੀ ਤੇ ਸ਼ਿਕਾਇਤ ਝੂਠੀ ਜਾਣ ਕੇ ਰੱਦ ਕਰ ਦਿੱਤੀ।[114] ਖੁਸ਼ਵੰਤ ਸਿੰਘ ਜੀ ਵੀ ਇਨ੍ਹਾਂ ਵਿਚਾਰਾਂ ਨਾਲ ਆਪਣੀ ਸਹਿਮਤੀ ਪ੍ਰਗਟ ਕਰਦੇ ਹਨ।[115]

ਮੈਕਾਲਿਫ ਤਾਂ ਇਹ ਵੀ ਲਿਖਦਾ ਹੈ ਕਿ ਭਾਈ ਗੁਰਦਾਸ ਦੁਆਰਾ ਅਕਬਰ ਦੇ ਕਹਿਣ ਤੇ ਸ਼ਬਦ ਪੜ੍ਹਨ ਤੇ ਅਕਬਰ ਬਾਦਸ਼ਾਹ ਤਾਂ ਬਾਣੀ ਸੁਣ ਕੇ ਖੁਸ਼ ਹੋਇਆ। ਪਰ ਚੰਦੂ ਨੇ ਅਕਬਰ ਨੂੰ ਕਿਹਾ ਕਿ ਇਹ ਤਾਂ ਗੁਰਦਾਸ ਨੇ ਆਪਣੀ ਯਾਦ ਸ਼ਕਤੀ ਤੋਂ ਬੋਲ ਦਿੱਤਾ ਹੈ। ਕਿਸੇ ਹੋਰ ਤੋਂ ਜੋ ਗੁਰਮੁਖੀ ਜਾਣਦਾ ਹੋਵੇ, ਗ੍ਰੰਥ ਪੜ੍ਹਉਣਾ ਚਾਹੀਦਾ ਹੈ। ਚੰਦੂ ਨੇ ਸਾਹਿਬ ਦਿਆਲ ਨਾਂ ਦਾ ਆਦਮੀ ਲਿਆਂਦਾ ਜਿਸ ਨੂੰ ਇਸ ਬਾਰੇ ਗਿਆਨ ਸੀ। ਚੰਦੂ ਨੇ ਗ੍ਰੰਥ ਦੇ ਪੱਤਰੇ ਪਲਟੇ ਅਤੇ ਉਸ ਨੂੰ ਇੱਕ ਥਾਂ ਤੋਂ ਪੜ੍ਹਨ ਲਈ ਕਿਹਾ। ਪਰ ਉਸ ਦੁਆਰਾ ਪੜ੍ਹਿਆ ਸ਼ਬਦ ਸੁਣ ਕੇ ਬਾਦਸ਼ਾਹ ਹੋਰ ਵੀ ਜ਼ਿਆਦਾ ਪ੍ਰਸੰਨ ਹੋਇਆ ਅਤੇ ਗੁਰੂ ਜੀ ਦੇ ਕਾਤਲਾਂ ਅਤੇ ਦੁਸ਼ਮਣਾਂ ਤੋਂ ਨਾ ਖੁਸ਼ ਸੀ - - -ਉਸ ਨੇ 51 ਸੋਨੇ ਦੀਆਂ ਮੋਹਰਾਂ ਗ੍ਰੰਥ ਦੀ ਭੇਂਟ ਕੀਤੀਆਂ। ਸਤਿਕਾਰ ਵਜੋਂ ਭਾਈ ਬੁੱਢਾ ਅਤੇ ਭਾਈ ਗੁਰਦਾਸ ਨੂੰ ਦੁਸ਼ਾਲੇ ਅਤੇ ਗੁਰੂ ਅਰਜਨ ਦੇਵ ਜੀ ਨੂੰ ਵੀ ਦੁਸ਼ਾਲਾ ਭੇਜਿਆ।[116] ਪਰ ਭਾਈ ਵੀਰ ਸਿੰਘ ਨੇ 'ਖੁਲਾਸਤੁਤ ਤਵਾਰੀਖ' ਦੇ ਆਧਾਰ ਤੇ ਇਸ ਘਟਨਾ ਦਾ ਸੰਬੰਧ ਅਕਬਰ ਦੇ ਸਰਹੰਦ ਦੀ ਮੁਹਿੰਮ ਤੋਂ ਮੁੜਨ ਉਪਰੰਤ ਦੱਸਿਆ ਹੈ ਜੋ 1655–56 ਬਿ. ਬਣਦਾ ਹੈ।[117] ਇਸ ਸਮੇਂ ਆਦਿ ਗ੍ਰੰਥ ਦੀ ਬੀੜ ਤਿਆਰ ਨਹੀਂ ਸੀ ਹੋਈ ਪਰ ਬਾਣੀ ਪੋਥੀਆਂ ਦੇ ਰੂਪ ਵਿਚ ਮੌਜੂਦ ਸੀ। ਅਕਬਰ ਦੇ ਤਲਬ ਕਰਨ ਤੇ ਸ਼ਾਇਦ ਇਹੋ ਪੋਥੀਆਂ ਬਟਾਲੇ ਭੇਜੀਆਂ ਹੋਣ।

ਭਾਈ ਵੀਰ ਸਿੰਘ ਜੀ ਲਿਖਦੇ ਹਨ, " ਭਾਈ ਗੁਰਦਾਸ ਜੀ ਦੇ ਸਦਾ ਰਹਿਣ ਵਾਲੇ ਦੋ ਸੇਵਾ ਦੇ ਕੰਮ ਹਨ। ਇਕ ਇਹ ਸੀ ਗੁਰੂ ਜੀ ਨਾਲ ਬੈਠਕੇ ਗੁਰਬਾਣੀ ਦੇ ਇਕੱਤ੍ਰ ਤੇ ਸੰਕਲਤ ਕਰਨ ਵਿਚ ਸੇਵਾ ਕਰਨੀ ਤੇ ਸਾਰੀ ਬਾਣੀ ਆਪਣੇ ਹੱਥੀਂ ਲਿਖਣੀ। ਦੂਸਰਾ ਕੰਮ ਉਨ੍ਹਾਂ ਦੀ ਆਪਣੀ ਬਾਣੀ ਹੈ, ਜੋ ਗੁਰਸਿੱਖੀ ਦੇ ਅਸੂਲਾਂ ਤੇ ਗੁਰਬਾਣੀ ਦੇ ਭਾਵਾਂ ਨੂੰ ਸਮਝਣ ਲਈ ਸੰਪੂਰਨ ਕੁੰਜੀ ਦਾ ਕੰਮ ਦਿੰਦੀ ਹੈ।[118] ਸੋ ਇਹ ਗਲ ਨਿਸ਼ਚੇ ਨਾਲ ਕਹੀ ਜਾ ਸਕਦੀ ਹੈ ਕਿ ਭਾਵੇਂ ਭਾਈ ਗੁਰਦਾਸ ਦੀ ਆਪਣੀ ਰਚਨਾ 'ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਫਿਰ ਵੀ ਉਨ੍ਹਾਂ ਦਾ ਗੁਰੂ ਗ੍ਰੰਥ ਦੇ ਸੰਪਾਦਨ ਵਿਚ ਬਹੁਤ ਵੱਡਾ ਯੋਗਦਾਨ ਹੈ। ਉਨ੍ਹਾਂ ਦੀ ਰਚਨਾ ਨੂੰ ਪੰਜਵੇਂ ਗੁਰੂ ਅਰਜਨ ਦੁਆਰਾ ਗੁਰਬਾਣੀ ਦੀ ਕੁੰਜੀ ਹੋਣ ਦਾ ਅਸ਼ੀਰਵਾਦ ਤੇ ਮਾਣ ਪ੍ਰਾਪਤ ਹੈ।[119]

ਦੇਹਾਂਤ-ਤਿਥੀ

ਭਾਈ ਸਾਹਿਬ ਦਾ ਦੇਹਾਂਤ ਕਿਸ ਦਿਨ ਤੇ ਕਦੋਂ ਹੋਇਆ। ਇਸ ਬਾਰੇ

ਵਿਦਵਾਨਾਂ ਇੱਕ ਮੱਤ ਨਹੀਂ ਹਨ। ਬਹੁਤ ਸਾਰੇ ਵਿਦਵਾਨਾਂ ਨੇ ਭਿੰਨ ਸਰੋਤ ਦੀਆਂ ਵੱਖ-ਵੱਖ ਤਿੱਥਾਂ ਦਾ ਵਰਣਨ ਕੀਤਾ ਹੈ। ਡਾ. ਗੋਪਾਲ ਸਿੰਘ ਭਾਈ ਸਾਹਿਬ ਦਾ ਦੇਹਾਂਤ 1637 ਈ. ਵਿਚ ਮੰਨਦੇ ਹਨ।[120] ਡਾ. ਜਗਜੀਤ ਸਿੰਘ ਅਨੁਸਾਰ ਵੀ ਆਪ ਦਾ ਦੇਹਾਂਤ 17 ਅਗਸਤ, 1637 ਈ. ਨੂੰ ਗੋਇੰਦਵਾਲ ਦੇ ਸਥਾਨ ਤੇ ਹੋਇਆ।[121] ਪਰ ਪ੍ਰੋ. ਸ਼ੇਰ ਸਿੰਘ ਗਿਆਨੀ ਭਾਈ ਸਾਹਿਬ ਦਾ ਦੇਹਾਂਤ 1629 ਈ. ਦੱਸਦੇ ਹਨ।[122] ਖੁਸ਼ਵੰਤ ਸਿੰਘ ਵੀ ਭਾਈ ਗੁਰਦਾਸ ਦਾ ਦੇਹਾਂਤ 1629 ਈ. ਮੰਨਦੇ ਹੋਏ ਲਿਖਦੇ ਹਨ ਕਿ ਗੁਰਦਾਸ ਬ੍ਰਹਮਚਾਰੀ ਰਿਹਾ ਅਤੇ 1629 ਈ. ਵਿਚ ਗੋਇੰਦਵਾਲ ਵਿਖੇ ਉਨ੍ਹਾਂ ਦੀ ਮੌਤ ਹੋ ਗਈ। ਉਸ ਦਾ ਅੰਤਿਮ ਸੰਸਕਾਰ ਗੁਰੂ ਹਰਿਗੋਬਿੰਦ ਸਿੰਘ ਜੀ ਨੇ ਆਪ ਆਪਣੇ ਹੱਥੀਂ ਕੀਤਾ।[123] ਅਨਿਲ ਚੰਦਰ ਬੈਨਰਜੀ ਵੀ 1629 ਈ. ਹੀ ਲਿਖਦੇ ਹਨ।[124] ਪਰ ਇਨ੍ਹਾਂ ਸਾਰੇ ਵਿਦਵਾਨਾਂ ਨੇ ਉਨ੍ਹਾਂ ਦਾ ਦੇਹਾਂਤ 1629 ਈ. ਵਿਚ ਮੰਨਣ ਲਈ ਕੋਈ ਸਬੂਤ ਪੇਸ਼ ਨਹੀਂ ਕੀਤਾ। ਇਹ ਤਾਂ ਸਿਰਫ਼ ਕਿਆਸ ਅਰਾਈਆਂ ਹੀ ਹਨ। 'ਗੁਰ ਬਿਲਾਸ ਪਾ: 6' ਅਨੁਸਾਰ ਭਾਈ ਗੁਰਦਾਸ ਦੇ ਅਕਾਲ ਚਲਾਣਾ ਸਮਾਂ ਸੰਮਤ 1686 ਬਿਕਰਮੀ (1629 ਈ.) ਭਾਦੋਂ ਸੁਦੀ ਪੰਚਵੀਂ ਦਿਨ ਵੀਰਵਾਰ ਨੂੰ ਹੋਇਆ।[125] 'ਤਵਾਰੀਖ ਗੁਰੂ ਖਾਲਸਾ' ਵਿਚ ਵੀ ਭਾਈ ਗੁਰਦਾਸ ਦੇ ਦੇਹਾਂਤ ਦੀ ਤਿਥੀ 11 ਅੱਸੂ ਸੰਮਤ 1686 ਬਿ.(1629 ਈ.) ਦਿੱਤੀ ਗਈ ਹੈ।[126] ਪਰ ਇਤਿਹਾਸਕ ਤੌਰ ਤੇ ਇਹ ਤਿਥਾਂ ਠੀਕ ਨਹੀਂ ਜਾਪਦੀਆਂ। ਇਹ ਸੰਮਤ ਇਸ ਲਈ ਸੰਦਿਗਧ ਹਨ ਕਿ 1687 ਬਿ. ਵਿਚ ਤਾਂ ਸ੍ਰੀ ਹਰਿ ਗੋਬਿੰਦ ਪੁਰੇ ਦਾ ਯੁੱਧ ਤੇ ਉਸ ਦਾ ਨਵੇਂ ਸਿਰਿਓਂ ਵਸਾਉਣਾ ਲਿਖਿਆ ਮਿਲਦਾ ਹੈ। ਉਥੇ ਭਾਈ ਗੁਰਦਾਸ ਤੇ ਭਾਈ ਬੁੱਢਾ ਦੋਵੇਂ ਜਾ ਕੇ ਮਿਲੇ ਲਿਖੇ ਹਨ। ਜੀਵਨ ਬਾਬਾ ਬੁੱਢਾ ਵਿਚ ਬਾਬੇ ਬੁੱਢੇ ਦਾ ਚਲਾਣਾ 1688 ਬਿ. ਵਿਚ ਲਿਖਿਆ ਹੈ। ਇਸ ਗੱਲ ਤੇ ਸਾਰੇ ਲੇਖਕ ਸਹਿਮਤ ਹਨ ਕਿ ਭਾਈ ਗੁਰਦਾਸ ਜੀ ਭਾਈ ਬੁੱਢਾ ਜੀ ਤੋਂ ਮਗਰੋਂ ਗੁਰਚਰਨਾਂ ਵਿਚ ਸਮਾਏ ਹਨ। ਸੋ ਇਉਂ ਭਾਈ ਗੁਰਦਾਸ ਜੀ 1688 ਬਿ. ਵਿਚ ਜਿਉਂਦੇ ਸਨ। ਇਸ ਪੋਥੀ ਜੀਵਨ ਭਾਈ ਬੁੱਢਾ ਜੀ- ਵਿਚ ਭਾਈ ਗੁਰਦਾਸ ਜੀ ਦੇ ਚਲਾਣੇ ਦਾ ਸੰਮਤ 1694 ਬਿ. ਦਿੱਤਾ ਹੈ।[127] ਭਾਈ ਕਾਨ੍ਹ ਸਿੰਘ ਨੇ ਵੀ ਭਾਈ ਗੁਰਦਾਸ ਦਾ ਦੇਹਾਂਤ ਭਾਦੋਂ ਸੁਦੀ 8, ਸੰਮਤ 1694 ਬਿ. (1637ਈ.) ਨੂੰ ਗੋਇੰਦਵਾਲ ਵਿਖੇ ਮੰਨਿਆ ਹੈ। ਉਨ੍ਹਾਂ ਅਨੁਸਾਰ ਛੇਵੇਂ ਸਤਿਗੁਰਾਂ ਨੇ ਅੰਤਿਮ ਸੰਸਕਾਰ ਆਪਣੇ ਹੱਥੀਂ ਕੀਤਾ।[128] ਇਸ ਤਰ੍ਹਾਂ ਅਸੀਂ ਭਾਈ ਗੁਰਦਾਸ ਦੇ ਸਵਰਗਵਾਸ ਹੋਣ ਦੀ ਤਿਥੀ ਭਾਦਰੋਂ ਸੁਦੀ 8, ਸੰਮਤ 1694 ਬਿ.( 17 ਅਗਸਤ, 1637 ਈ.) ਨਿਸ਼ਚਿਤ ਕਰ ਸਕਦੇ ਹਾਂ। ਡਾ. ਮੋਹਨ ਸਿੰਘ ਦੀਵਾਨਾ ਵੀ ਭਾਈ ਗੁਰਦਾਸ ਦਾ ਦੇਹਾਂਤ ਗੋਇੰਦਵਾਲ ਵਿਖੇ 1637 ਈ. ਵਿਚ ਹੋਣ ਨਾਲ ਹਾਮੀ ਭਰਦੇ ਹਨ।[129]

(ਅ) ਭਾਈ ਗੁਰਦਾਸ ਦਾ ਵਿਅੱਕਤਿੱਤਵ

ਭਾਈ ਗੁਰਦਾਸ ਮਹਾਨ ਵਿਅਕਤਿੱਤਵ ਦੇ ਮਾਲਕ ਸਨ। ਉਨ੍ਹਾਂ ਦਾ ਜੀਵਨ ਉੱਚਾ ਸੁੱਚਾ ਅਤੇ ਸੁਪਰਸਿੱਧ ਪ੍ਰਭਾਵਸ਼ਾਲੀ ਸੀ। ਉਹ ਕਥਨੀ ਤੇ ਕਰਨੀ ਦੇ ਪੂਰੇ ਤੇ ਨਿਡਰ ਵਿਅਕਤੀ ਸਨ। ਆਪ ਨੇ ਲੋਕਾਂ ਦੀਆਂ ਪ੍ਰਚੱਲਤ ਬੁਰਾਈਆਂ ਤੇ ਪਾਪ ਦਾ ਨਾਸ਼ ਕੀਤਾ ਅਤੇ ਮਤ-ਮਤਾਂਤਰਾਂ ਦੇ ਬੜੇ ਬਖੇੜਿਆਂ ਤੋਂ ਸਮਾਜ ਦਾ ਸੁਧਾਰ ਕੀਤਾ। ਆਪ ਨੇ ਜਿਥੇ ਮੁਸਲਮਾਨਾਂ ਦੇ ਤੁਅੱਸਬ ਅਤੇ ਸਖਤੀਆਂ ਦੀ ਬੜੇ ਜ਼ੋਰ ਨਾਲ ਵਿਰੋਧਤਾ ਕੀਤੀ ਉਥੇ ਹਿੰਦੂਆਂ ਦੇ ਸਵਾਰਥ ਦੀ ਵੀ ਨਿੰਦਾ ਕੀਤੀ। ਆਪਨੇ ਸੱਭ ਵਰਨਾਂ ਨੂੰ ਇਹ ਸਾਂਝਾ ਉਪਦੇਸ਼ ਦਿੱਤਾ ਕਿ ਉਹ ਪਾਪ ਤਜ ਕੇ ਸ਼ਾਂਤੀ ਤੇ ਅਮਨ ਨਾਲ ਭਾਈਆਂ ਭਾਈਆਂ ਵਾਂਗ ਰਹਿਣ ਅਤੇ ਨੇਕੀ ਦਾ ਜੀਵਨ ਬਤੀਤ ਕਰਦੇ ਹੋਏ ਕੇਵਲ ਇਕ ਪਰਮਾਤਮਾ ਦੀ ਪੂਜਾ ਕਰਨ।[130] ਭਾਈ ਸਾਹਿਬ ਆਪ ਭਾਵੇਂ ਸਾਰੀ ਉਮਰ ਬ੍ਰਹਮਚਾਰੀ ਰਹੇ ਪਰ ਉਨ੍ਹਾਂ ਨੇ ਫਿਰ ਵੀ ਗ੍ਰਿਹਸਥ ਮਾਰਗ ਨੂੰ ਸੱਭ ਤੋਂ ਉੱਤਮ ਦੱਸਿਆ ਹੈ। ਸਾਰੀ ਉਮਰ ਗੁਰੂ ਘਰ ਦੀ ਨਿਸ਼ਕਾਮ ਸੇਵਾ ਕਰਨੀ ਉਨ੍ਹਾਂ ਦੀ ਵਿਲੱਖਣ ਸਖਸ਼ੀਅਤ ਤੇ ਬ੍ਰਹਮਚਾਰਤਾ ਦਾ ਪ੍ਰਤੱਖ ਸਬੂਤ ਹੈ। ਡਾ. ਰਤਨ ਸਿੰਘ ਜੱਗੀ ਲਿਖਦੇ ਹਨ ਕਿ ਉਹ ਸਾਰਾ ਜੀਵਨ ਬ੍ਰਹਮਚਾਰੀ ਰਹੇ ਅਤੇ ਸਿੱਖੀ ਦੇ ਪ੍ਰਚਾਰ ਵਿਚ ਹੀ ਆਪਣਾ ਸਾਰਾ ਜੀਵਨ ਅਰਪਿਤ ਕਰ ਦਿੱਤਾ।[131] ਪ੍ਰੋਫੈਸਰ ਸੰਤ ਸਿੰਘ ਸੇਖੋਂ[132], ਖੁਸ਼ਵੰਤ ਸਿੰਘ[133] ਅਤੇ ਅਨਿਲ ਚੰਦਰ ਬੈਨਰਜੀ[134] ਵੀ ਉਸਦੇ ਸਾਰੀ ਉਮਰ ਬ੍ਰਹਮਚਾਰੀ ਰਹਿਣ ਦੀ ਪੁਸ਼ਟੀ ਕਰਦੇ ਹਨ। ਉਨ੍ਹਾਂ ਦੀ ਰਚਨਾ ਇਸ ਗੱਲ ਦਾ ਸਬੂਤ ਹੈ ਕਿ ਉਹ ਬ੍ਰਹਮਚਾਰੀ ਹੋਣ ਦੇ ਬਾਵਜੂਦ ਵੀ ਗ੍ਰਿਹਸਥ ਧਰਮ ਪ੍ਰਤਿ ਉਪਰਾਮ ਨਹੀਂ ਸਨ ਸਗੋਂ ਉਹ ਤਾਂ ਗ੍ਰਿਹਸਥ ਮਾਰਗ ਨੂੰ ਸੱਭ ਮਾਰਗਾਂ ਤੋਂ ਉਤਮ ਜਾਣਦੇ ਸਨ:--

ਜੈਸੇ ਸਰੁ ਸਰਿਤਾ ਸਕਲ ਮੈ ਸਮੁੰਦ੍ਰ ਬਡੋ,
ਮੇਰੁ ਮੈ ਸੁਮੇਰ ਬਡੋ ਜਗਤੁ ਬਖਾਨ ਹੈ
ਤਰੁਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ,
ਧਾਤ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ।
ਪੰਛੀਅਨ ਮੈ ਹੰਸੁ ਮ੍ਰਿਗ ਰਾਜਨ ਮੈ ਸਾਰਦੂਲ,

ਰਾਗਨ ਮੈ ਸ੍ਰੀ ਰਾਗੁ ਪਾਰਸ ਪਖਾਨ ਹੈ।
ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ,
ਸਕਲ ਧਰਮ ਮੈ ਗ੍ਰਿਹਸਤ ਪ੍ਰਧਾਨ ਹੈ।[135]

## ਸਰੀਰਕ ਪ੍ਰਭਾਵ ਅਤੇ ਸੁਭਾਅ

ਭਾਈ ਸਾਹਿਬ ਦੀ ਸਰੀਰਕ ਦਿੱਖ ਬਾਰੇ ਪੱਕੇ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ। ਵਿਦਵਾਨਾਂ ਦੇ ਵਿਚਾਰਾਂ ਤੋਂ ਅੰਦਾਜ਼ਾ ਹੀ ਲਾਇਆ ਜਾ ਸਕਦਾ ਹੈ। ਸਰਦੂਲ ਸਿੰਘ ਜੀ ਲਿਖਦੇ ਹਨ ਕਿ ਭਾਈ ਸਾਹਿਬ ਦੀ ਸ਼ਕਲ ਬਚਪਨ ਤੋਂ ਹੀ ਪ੍ਰਭਾਵਸ਼ਾਲੀ, ਅਲੌਕਿਕ ਤੇ ਮਨਮੋਹਣੀ ਸੀ। ਜਿਸਮ ਗਠੀਲਾ, ਅਰੋਗ ਅਤੇ ਸਤਿਗੁਰ ਦੀ ਬਖਸ਼ਿਸ਼ ਦਾ ਨਮੂਨਾ ਸੀ।[134] ਚਿਹਰੇ ਉੱਤੇ ਮੁਸਕਰਾਹਟ ਤੇ ਨੈਣ ਹਰਿ-ਰਸ ਭਿੰਨੇ ਸਨ। ਦਿਮਾਗ ਰੌਸ਼ਨ ਤੇ ਮੱਥਾ ਵਿੱਦਿਆ ਧਨ ਨਾਲ ਦਮਕ ਰਿਹਾ ਸੀ। ਬੋਲੀ ਵਿਚ ਰਾਗ, ਨਗ਼ਮਾ, ਧੀਰਜ ਤੇ ਖਾਸ ਖਿੱਚ ਸੀ।[137] ਉਹ ਬ੍ਰਹਮ ਗਿਆਨੀ ਸਨ, ਬਿਬੇਕ ਬੁੱਧੀ ਦੇ ਮਾਲਕ ਸਨ। ਹੰਸ ਵਾਂਗ ਉਹ ਨੀਰ ਅਤੇ ਖੀਰ ਦਾ ਨਿਤਾਰਾ ਕਰ ਸਕਦੇ ਸਨ। ਉਨ੍ਹਾਂ ਦੀ ਕਥਨੀ-ਕਰਨੀ ਵਿਚ ਕੋਈ ਅੰਤਰ ਨਹੀਂ ਸੀ।[138] ਭਾਈ ਸਾਹਿਬ ਨਿਮਰ ਸੁਭਾਅ ਦੇ ਮਾਲਕ, ਦ੍ਰਿੜ੍ਹ ਇਰਾਦੇ, ਸਹਿਨਸ਼ੀਲ ਅਤੇ ਉੱਚੇ ਤੇ ਸੁੱਚੇ ਆਚਰਣ ਦੇ ਮਾਲਕ ਸਨ। ਉਹ ਅਸਲੀ ਅਰਥਾਂ ਵਿਚ ਪੂਰਨ ਗੁਰ ਸਿੱਖ ਸਨ। ਉਹ ਆਤਮਿਕ ਤੌਰ ਤੇ ਬਲਵਾਨ ਸਨ। ਹਰਿੰਦਰ ਸਿੰਘ ਰੂਪ ਦੇ ਸ਼ਬਦਾਂ ਵਿਚ ਉਹ ਨਿਮਰਤਾ ਦੇ ਪਿਆਰੇ, ਸੱਚ ਦੇ ਸਤਿਕਾਰੇ ਤੇ ਦ੍ਰਿੜ੍ਹਤਾ ਦੇ ਸਹਾਰੇ ਸਨ। ਸੂਝ ਬੂਝ ਵਾਲੇ, ਗੰਭੀਰ, ਗੁਰਮੁਖਾਂ ਦੇ ਪਿਆਰੇ, ਇਖਲਾਕ ਦੇ ਪੁਤਲੇ ਸਨ।[139] ਡਾ. ਰਤਨ ਸਿੰਘ ਜੱਗੀ ਨੇ ਭਾਈ ਸਾਹਿਬ ਦੇ ਬਨਾਰਸ ਦੇ ਚੇਤਨ ਮਠ ਵਿਚ ਸੁਰੱਖਿਅਤ ਇਕ ਫਰੇਮ ਹੋਏ ਚਿੱਤਰ ਦਾ ਜ਼ਿਕਰ ਕੀਤਾ ਹੈ ਜੋ ਲਗਭਗ 150 ਵਰ੍ਹੇ ਪੁਰਾਣਾ ਪ੍ਰਤੀਤ ਹੁੰਦਾ ਹੈ। ਇਸ ਵਿਚ ਚੰਦੋਏ ਹੇਠਾਂ ਭਾਈ ਗੁਰਦਾਸ ਤਕੀਏ ਨਾਲ ਢਾਸਣਾ ਲਾਈ ਪਦਮ ਆਸਨ ਵਿਚ ਬੈਠੇ ਹਨ। ਉਨ੍ਹਾਂ ਦੀ ਆਯੂ ਬਿਰਧ, ਸਰੀਰ ਪਤਲਾ ਅਤੇ ਸਾਧਿਆ ਹੋਇਆ ਹੈ। ਭੇਖ ਯੋਗੀਆਂ ਵਾਲਾ ਹੈ। ਸੱਜੇ ਹੱਥ ਵਿਚ ਮਾਲਾ, ਖੱਬਾ ਹੱਥ ਖੱਬੇ ਗੋਡੇ ਉੱਤੇ, ਖੱਬੇ ਮੋਢੇ ਤੋਂ ਸੱਜੀ ਵੱਖੀ ਵੱਲ ਪਾਈ ਸੇਲੀ ਸਹਿਤ ਬਿਰਾਜਮਾਨ ਭਾਈ ਸਾਹਿਬ ਦੇ ਸੀਸ ਦੁਆਲੇ ਪ੍ਰਭਾ-ਮੰਡਲ ਵੀ ਹੈ।[140]

ਭਾਈ ਸਾਹਿਬ ਦੇ ਇਸ ਚਿੱਤਰ ਰਾਹੀਂ ਉਨ੍ਹਾਂ ਨੂੰ ਸਾਧੂ, ਫ਼ਕੀਰ, ਸੰਤ ਦੇ ਰੂਪ ਵਿਚ ਚਿੱਤਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਜੋ ਠੀਕ ਨਹੀਂ ਜਾਪਦਾ। ਇੱਕ ਗੱਲ ਜ਼ਰੂਰ ਹੈ ਕਿ ਭਾਈ ਸਾਹਿਬ ਇਸ ਚਿੱਤਰ ਦੇ ਆਧਾਰ ਤੇ ਪਤਲੇ ਤੇ ਸਾਧੇ ਸਰੀਰ ਦੇ ਕਹੇ ਜਾ ਸਕਦੇ ਹਨ। ਜਿੱਥੋਂ ਤੱਕ ਪਹਿਰਾਵੇ ਦਾ ਸੰਬੰਧ ਹੈ ਪਹਿਰਾਵਾ, ਗੁਰਸਿੱਖੀ ਵਾਲਾ ਹੀ ਹੋ ਸਕਦਾ ਹੈ। ਹਰਿੰਦਰ ਸਿੰਘ 'ਰੂਪ' ਨੇ ਭਾਈ ਸਾਹਿਬ ਦਾ ਰੇਖਾ ਚਿੱਤਰ ਖਿੱਚਦਿਆਂ ਲਿਖਿਆ ਹੈ:--

ਚਿੱਟਾ ਬਾਣਾ ਨੂਰਾਂ ਧੋਤਾ, ਹਸਵਾਂ ਰਸਵਾਂ ਚਿਹਰਾ।
ਅਸਰ ਪਾਉਂਦੀ ਖੁੰਬੇ ਚੜ੍ਹਿਆ, ਚਿੱਟਾ ਦਾੜ੍ਹਾ ਉਹਦਾ।
ਪੱਗ ਪੁਰਾਣੇ ਸਿੱਖੀ ਢੰਗ ਦੀ, ਅੱਧਾ ਚੰਦ ਸਿਰ ਧਰਿਆ।
ਨੈਣਾਂ ਦੇ ਵਿੱਚ ਸੋਹਣਾ ਵਸਿਆ, ਤੇ ਮੇਰਾ ਦਿਲ ਠਰਿਆ।
ਤੁਰਦੇ ਚਾਰੇ ਪਾਸੇ ਹੈਸਨ, ਕਾਗਜ਼ ਖਰੀਆਂ ਚਿੱਟੀਆਂ।
ਰਾਜੇ ਇੰਦਰ ਦੀ ਸਭਾ ਵਿੱਚ, ਪਰੀਆਂ ਹੋਵਨ ਜਿੰਨੀਆਂ।
ਕਾਗਜ਼ ਤੇ ਕਾਨੀ ਚਲਦੀ ਸੀ, ਜਿਵੇਂ ਅਪੱਛਰਾਂ ਨੱਚਦੀ।
ਜਾਂ ਸੋਹਣਾ ਤੱਕ ਜੋਬਨ ਮੱਤੀ, ਗੋਪੀ ਵਿਰੋਂ ਮਚਦੀ।[142]

ਇਹ ਚਿੱਤਰ ਕਲਪਿਤ ਹੋਣ ਦੇ ਬਾਵਜੂਦ ਵੀ ਇਹ ਕਹਿਣਾ ਉਚਿਤ ਹੈ ਕਿ ਭਾਈ ਸਾਹਿਬ ਦਾ ਪਹਿਰਾਵਾ ਚਿੱਟਾ ਸਾਦਾ ਲਿਬਾਸ ਸੀ। ਚਿੱਟੀ ਦਾੜ੍ਹੀ ਬਹੁਤ ਸੋਹਣੀ ਫਬ ਰਹੀ ਸੀ। ਪੱਗ ਪੁਰਾਣੇ ਸਿੱਖੀ ਢੰਗ ਦੀ ਸੀ। ------ ਹਰ ਸਮੇਂ ਹਸੂੰ-ਹਸੂੰ ਕਰਦਾ ਚਿਹਰਾ ਉਨ੍ਹਾਂ ਦੇ ਵਿਅੱਕਤਿਤੱਵ ਨੂੰ ਹੋਰ ਵੀ ਨਿਖਾਰ ਰਿਹਾ ਸੀ। ਉਹ ਮਹਾਨ ਵਿਦਵਾਨ ਤੇ ਲਿਖਾਰੀ ਸਨ। ਉਨ੍ਹਾਂ ਦੀ ਹੱਥ ਲਿਖਤ ਬੜੀ ਸੁੰਦਰ ਤੇ ਸ਼ੁੱਧ ਸੀ। ਅਸਲ ਵਿਚ ਕਿਸੇ ਮਨੁੱਖ ਦੀ ਸੁੰਦਰ ਤੇ ਸ਼ੁੱਧ ਲਿਖਤ ਉਸ ਦੇ ਸਮੁੱਚੇ ਵਿਅਕਤਿਤੱਵ ਦਾ ਨਮੂਨਾ ਹੁੰਦੀ ਹੈ। ਜਿਸ ਤੋਂ ਉਸਦੇ ਸੁਭਾਅ ਅਤੇ ਆਚਰਣ ਦਾ ਭਲੀ ਭਾਂਤ ਪਤਾ ਕੀਤਾ ਜਾ ਸਕਦਾ ਹੈ। ਕਰਤਾਰਪੁਰ ਦੀ 'ਆਦਿ ਬੀੜ' ਉਨ੍ਹਾਂ ਦੀ ਸੁੰਦਰ ਤੇ ਸ਼ੁੱਧ ਲਿਖਤ ਦਾ ਪ੍ਰਤੱਖ ਸਬੂਤ ਹੈ ਜੋ ਉਨ੍ਹਾਂ ਦੇ ਆਪਣੇ ਉੱਚੇ ਸੁੱਚੇ ਗੁਰਸਿੱਖੀ ਜੀਵਨ ਵਾਂਗ ਹੀ ਉੱਤਮ ਤੇ ਸੁਹਣੀ ਹੈ। ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੀ ਸੁੰਦਰ ਤੇ ਸ਼ੁੱਧ ਲਿਖਤ ਕਾਰਨ ਹੀ 'ਆਦਿ ਗ੍ਰੰਥ' ਲਿਖਣ ਦਾ ਮਹਾਨ ਕਾਰਜ ਸੌਂਪਿਆ ਹੋਵੇਗਾ।

ਭਾਈ ਸਾਹਿਬ ਬੜੇ ਠਰ੍ਹੰਮੇ ਸੁਭਾਅ ਵਾਲੇ, ਵਫ਼ਾਦਾਰ ਤੇ ਦੂਰ ਦ੍ਰਿਸ਼ਟੀ ਦੇ ਮਾਲਕ ਸਨ। ਗੁਰੂ ਘਰ ਨੂੰ ਆਈ ਹਰ ਔਕੜ ਦਾ ਉਨ੍ਹਾਂ ਨੇ ਬੜੀ ਸੂਝ ਬੂਝ ਨਾਲ ਸਾਹਮਣਾ ਕੀਤਾ। ਖੁਸ਼ਵੰਤ ਸਿੰਘ ਲਿਖਦੇ ਹਨ ਕਿ ਜਿਉਂ ਹੀ ਅਰਜਨ ਨੂੰ ਗੱਦੀ ਦਾ ਵਾਰਿਸ ਐਲਾਨਿਆ ਗਿਆ, ਉਸ ਦੇ ਵੱਡੇ ਭਰਾ ਪ੍ਰਿਥੀ ਚੰਦ ਨੇ ਤਕੜੀ ਵਿਰੋਧਤਾ ਸ਼ੁਰੂ ਕਰ ਦਿੱਤੀ ਪਰ ਅਰਜਨ ਖੁਸ਼ ਕਿਸਮਤ ਸੀ ਕਿ ਉਹ ਵਫ਼ਾਦਾਰ ਬਜ਼ੁਰਗ ਬੁੱਢਾ ਤੇ ਭਾਈ ਗੁਰਦਾਸ ਦੀ ਸਹਾਇਤਾ ਨਾਲ ਪ੍ਰਿਥੀ ਚੰਦ ਦੀਆਂ ਸਾਜਿਸ਼ਾਂ ਤੇ ਫ਼ਿਰਕੇ ਵਿਚ ਧੜੇਬੰਦੀ ਨੂੰ ਰੋਕਣ ਵਿਚ ਸਫ਼ਲ ਹੋ ਗਏ।[142] ਭਾਈ ਸਾਹਿਬ ਭਾਵੇਂ ਸਾਂਤ ਸੁਭਾਅ ਦੇ ਮਾਲਕ ਸਨ ਪਰ ਸਮੇਂ ਅਨੁਸਾਰ ਆਪਣੇ ਆਪ ਨੂੰ ਬਦਲ ਵੀ ਲੈਂਦੇ ਸਨ। ਪ੍ਰਿਥੀ ਚੰਦ ਨਾਲ ਗੱਲਬਾਤ ਸਮੇਂ ਜਦੋਂ ਭਾਈ ਸਾਹਿਬ ਨੇ ਵੇਖਿਆ ਕਿ ਪ੍ਰਿਥੀ ਚੰਦ ਤੇ ਪਿਆਰ ਭਾਵਨਾ ਦਾ ਕੋਈ ਅਸਰ ਨਹੀਂ ਹੁੰਦਾ ਤਾਂ ਗੁੱਸੇ ਵਿਚ ਆ ਕੇ ਬੋਲੇ:–

ਤਬਿ ਭਾਈ ਗੁਰਦਾਸ ਨੇ ਕਰ ਕ੍ਰੋਧ ਬਖਾਨਯੋਂ।।
ਸ੍ਰੀ ਅਰਜਨ ਰਵ ਜਗ ਦਿਖਤ ਖਲ ਪਿਚਕ ਨ ਜਾਨਯੋ।
ਸਤ ਤਾਮਰਸ ਬਿਕਸਤੇ ਸਭ ਨਰ ਸੁਖ ਪਾਵੈ।।
ਤਸ ਕਰ ਨਿੰਦਕ ਦੁਖਤ ਕਹਿ ਨਹਿ ਸੋ ਘਟ ਜਾਵੈ।।[143]

ਇਹ ਵੀ ਭਾਈ ਸਾਹਿਬ ਦੀ ਦੂਰ ਦ੍ਰਿਸ਼ਟੀ, ਸੂਝ-ਬੂਝ ਦਾ ਹੀ ਸਿੱਟਾ ਸੀ ਕਿ ਉਨ੍ਹਾਂ ਨੇ ਗੁਰੂ ਘਰ ਨੂੰ ਆਈ ਮਾਇਕ ਤੰਗੀ ਨੂੰ ਦੂਰ ਕਰਨ ਲਈ ਸਿੱਖਾਂ ਨੂੰ ਆਪਣੀ ਆਮਦਨ ਵਿਚੋਂ ਦਸਵਾਂ ਭਾਗ ਗੁਰੂ ਦੇ ਨਮਿਤ ਦੇਣ ਲਈ ਪ੍ਰੇਰਿਆ। ਸੰਤ ਸਿੰਘ ਸੇਖੋਂ ਲਿਖਦੇ ਹਨ, "ਕਿਹਾ ਜਾਂਦਾ ਹੈ ਕਿ ਸਿੱਖਾਂ ਵਿਚ ਦਸਵੰਧ ਅਥਵਾ ਗੁਰੂ ਦੀ ਗੋਲਕ ਲਈ ਆਪਣੀ ਆਮਦਨ ਦਾ ਦਸਵਾਂ ਭਾਗ ਦੇਣ ਦੀ ਪ੍ਰਥਾ ਭਾਈ ਗੁਰਦਾਸ ਜੀ ਨੇ ਚਲਾਈ।[144]

ਭਾਈ ਸਾਹਿਬ ਮਹਾਨ ਕਲਾਕਾਰ ਸਨ। ਉਨ੍ਹਾਂ ਦੀ ਕਲਮ ਦੀ ਕਰਾਮਾਤ ਨੇ ਸੂਖਮ ਤੋਂ ਸੂਖਮ ਵਿਸ਼ੇ ਦਾ ਆਕਾਰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਉਸਾਰਿਆ। ਤਸਵੀਰ ਦੇ ਦੋਹਾਂ ਪਹਿਲੂਆਂ ਨੂੰ ਸਫ਼ਲਤਾ ਸਹਿਤ ਚਿਤਰਨ ਦਾ ਕਮਾਲ ਉਨ੍ਹਾਂ ਨੂੰ ਹਾਸਿਲ ਸੀ।[145] ਇਸ ਸਾਗਰ ਮਈ ਸਖਸ਼ੀਅਤ ਦਾ ਥਾਹ ਪਾਉਣਾ ਬੜਾ ਕਠਨ ਹੈ।[146]

## ਮਹਾਨ ਵਿਦਵਾਨ ਅਤੇ ਬਹੁਪੱਖੀ ਗਿਆਨਵਾਨ

ਭਾਈ ਗੁਰਦਾਸ ਆਪਣੇ ਸਮੇਂ ਦਾ ਮਹਾਨ ਵਿਦਵਾਨ ਤੇ ਬਹੁਪੱਖੀ ਗਿਆਨ ਦਾ ਭੰਡਾਰ ਸੀ। ਜਿਸ ਦਾ ਸਪਸ਼ਟ ਸਬੂਤ ਉਨ੍ਹਾਂ ਦੀ ਰਚਨਾ ਹੈ। ਉਹ ਆਪਣੇ ਸਮੇਂ ਦੇ ਮਹਾਨ ਕਵੀ ਸਨ। ਡਾ. ਮੋਹਨ ਸਿੰਘ ਅਨੁਸਾਰ ਇਨ੍ਹਾਂ ਦੀ ਰਚਨਾ ਆਤਮਿਕ ਖਜ਼ਾਨੇ ਦੀ ਕੁੰਜੀ ਸਮਝੀ ਜਾਂਦੀ ਹੈ ਤੇ ਇਹ ਇੱਕ ਸ਼ੁੱਧ ਤੇ ਅਸਲੀ ਰਹਿਤਨਾਮਾ ਹੈ। ਭਾਰਤ ਦੇ ਇਤਿਹਾਸ ਦੇ ਮੱਧਕਾਲ ਵਿਚ ਸਤਿਗੁਰਾਂ ਨੂੰ ਛੱਡ ਕੇ ਭਾਰਤ ਦਾ ਸੱਭ ਤੋਂ ਵੱਡਾ ਪੰਜਾਬੀ ਕਵੀ ਭਾਈ ਸਾਹਿਬ ਨੂੰ ਹੀ ਸਮਝਿਆ ਜਾਂਦਾ ਹੈ।[147] ਗੁਰੂ ਅਰਜਨ ਦੇਵ ਜੀ ਦੁਆਰਾ ਭਾਈ ਸਾਹਿਬ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਨ ਲਈ ਭਾਈ ਸਾਹਿਬ ਨੂੰ ਹੁਕਮ ਕਰਨਾ ਹੀ ਉਨ੍ਹਾਂ ਦੇ ਮਹਾਨ ਵਿਦਵਾਨ ਹੋਣ ਦਾ ਸਭ ਤੋਂ ਵੱਡਾ ਸਬੂਤ ਹੈ। ਭਾਵੇਂ ਭਾਈ ਸਾਹਿਬ ਨੇ ਨਿਮਰਤਾ ਸਹਿਤ ਗੁਰੂ ਜੀ ਨੂੰ ਉਨ੍ਹਾਂ ਦੇ ਬਰਾਬਰ ਖੜੋਣ ਤੋਂ ਇਨਕਾਰ ਕਰ ਦਿੱਤਾ। ਭਾਈ ਸਾਹਿਬ ਨੂੰ ਬਚਪਨ ਤੋਂ ਹੀ ਸਿੱਖਣ ਦਾ ਬਹੁਤ ਸ਼ੌਕ ਸੀ। ਆਪ ਪੰਜਾਬੀ ਹਿੰਦੀ, ਫ਼ਾਰਸੀ, ਪ੍ਰਾਕ੍ਰਿਤ ਸੰਸਕ੍ਰਿਤ ਤੇ ਬ੍ਰਜ ਆਦਿ ਦੇ ਮਹਾਨ ਵਿਦਵਾਨ ਸਨ। ਹਿੰਦੂ ਇਤਿਹਾਸ, ਮਿਥਿਹਾਸ ਤੇ ਦਰਸ਼ਨ ਨੂੰ ਆਪ ਨੇ ਚੰਗੀ ਤਰ੍ਹਾਂ ਘੋਖਿਆ ਤੇ ਵਿਚਾਰਿਆ ਅਤੇ ਆਪਣੀ ਰਚਨਾ ਵਿਚ ਇਸਦਾ ਵਰਣਨ ਕੀਤਾ। ਹਿੰਦੂ ਅਤੇ ਹੋਰ ਮੱਤ-ਮਤਾਂਤਰਾਂ ਬਾਰੇ ਵੀ ਭਾਈ ਸਾਹਿਬ ਨੂੰ ਭਰਪੂਰ ਜਾਣਕਾਰੀ ਸੀ। ਭਾਈ ਵੀਰ ਸਿੰਘ ਲਿਖਦੇ ਹਨ, " ਇਹ ਹੋਣਹਾਰ ਬਿਰਵਾ ਫੁੱਟਦੀ ਮਸ ਭੇਦੀ ਉਮਰੇ ਗੁਰਮੁਖੀ, ਹਿੰਦੀ, ਸੰਸਕ੍ਰਿਤ ਤੇ ਫ਼ਾਰਸੀ ਆਦਿ ਵਿਦਿਆ ਨਾਲ ਹਰਿਆਵਲਾ ਹੋ ਗਿਆ ਅਤੇ ਸ਼ਾਸਤ੍ਰਾਂ, ਉਪਨਿਸ਼ਦਾਂ, ਪੁਰਾਣਾਂ ਦੀ ਚੋਖੀ ਵਾਕਫ਼ੀਅਤ ਨਾਲ ਪ੍ਰਫੁੱਲਤ ਹੋ ਗਿਆ।[148] ਡਾ. ਗੋਪਾਲ ਸਿੰਘ ਦੇ ਸ਼ਬਦਾਂ ਵਿਚ ਭਾਈ ਗੁਰਦਾਸ ਸਾਹਿਤ, ਧਰਮ ਗਿਆਨ ਅਤੇ ਤੁਲਨਾਤਮਕ ਧਰਮ ਦਾ ਮਹਾਨ ਵਿਦਵਾਨ ਸੀ।[149] ਗੁਰੂ ਸਾਹਿਬਾਨ ਦੁਆਰਾ ਭਾਈ ਸਾਹਿਬ ਨੂੰ ਬਾਹਰ ਪ੍ਰਚਾਰ ਦੌਰਿਆਂ ਲਈ ਭੇਜਣਾ ਵੀ ਉਨ੍ਹਾਂ ਦੀ ਮਹਾਨ ਵਿਦਵਾਨ ਅਤੇ ਬਹੁਪੱਖੀ ਗਿਆਨਵਾਨ ਹੋਣ ਦੀ ਸ਼ਾਹਦੀ ਭਰਦਾ ਹੈ। ਗੁਰੂ ਰਾਮਦਾਸ ਦੁਆਰਾ ਉਨ੍ਹਾਂ ਨੂੰ ਉਸ ਸਮੇਂ ਦੀ ਰਾਜਧਾਨੀ ਦੇ ਪ੍ਰਚਾਰ ਕੇਂਦਰ ਦਾ ਮੁਖੀ ਬਣਾ ਕੇ ਭੇਜਿਆ ਗਿਆ ਸੀ — ਅਜਿਹੀ ਜ਼ਿੰਮੇਵਾਰੀ ਇਸ ਕੰਮ ਵਿਚ ਪੜ੍ਹਾਏ ਹੋਏ ਗੁਰਸਿੱਖ ਦੇ ਜ਼ਿੰਮੇ ਹੀ ਆਈ ਹੋਣੀ ਹੈ।[150] ਸ. ਹਰਿੰਦਰ ਸਿੰਘ ਰੂਪ ਅਨੁਸਾਰ ਜੇ ਅਸੀਂ ਵਾਰਾਂ ਵਿਚੋਂ ਹੀ ਬਹੁਮੁਖੀ ਗਿਆਨ ਦੀ ਝਟਪਟੀ ਸੂਚੀ ਲਿਖੀਏ

ਤਾਂ ਇਉਂ ਬਣਾਵਾਂਗੇ। ਵੇਦਾਂ, ਸ਼ਾਸ਼ਤ੍ਰਾਂ ਤੇ ਪੁਰਾਣਾਂ ਦੀ ਡੂੰਘੀ ਪੜ੍ਹਾਈ, ਜੋਤਿਸ਼ ਗਣਿਤ ਦੀ ਸੂਝ, ਕੈਮਿਸਟਰੀ ਦੀ ਸਾਰ, ਫੁਲਵਾੜੀ-ਫਲਵਾੜੀ ਦਾ ਬਹੁ, ਖੇਤੀਬਾੜੀ ਦਾ ਪਤਾ, ਇਖਲਾਕੀ ਇਲਮ ਦੀ ਵਾਕਫ਼ੀ, ਇਤਿਹਾਸ ਦੀ ਸਮਝ, ਜੁਗਰਾਫ਼ੀਏ ਦਾ ਗਿਆਨ, ਪਹਿਰਾਵਿਆਂ ਦੀ ਜਾਣਕਾਰੀ, ਰਸਮਾਂ ਰਿਵਾਜਾਂ ਦੀ ਜੁਗਤ, ਜਵਾਰੀਆਂ ਦੇ ਦਾਅ, ਚੋਰਾਂ ਦੇ ਕਾਰਨਾਮੇ, ਵੈਦੀਆਂ ਦੇ ਵਿਖਾਵੇ, ਦੁਕਾਨਦਾਰਿਆਂ ਦੀ ਹੇਰਾ ਫੇਰੀ, ਠੱਗਾਂ ਦੀ ਠੱਗੀ, ਅਕ੍ਰਿਤਘਣਤਾ ਦੀ ਭਿਆਨਕਤਾ, ਮਨੋਵਿਗਿਆਨਤਾ ਦੀ ਬਾਰੀਕ ਸੂਝ ਆਦਿ।[151] ਇਸ ਤਰ੍ਹਾਂ ਭਾਈ ਗੁਰਦਾਸ ਦਾ ਜੀਵਨ ਅਨੁਭਵ ਵਿਸ਼ਾਲ ਤੇ ਬਹੁਪੱਖੀ ਹੈ। ਗਿਆਨ ਦਾ ਸ਼ਾਇਦ ਹੀ ਕੋਈ ਅਜਿਹਾ ਖੇਤਰ ਹੋਵੇ ਜਿਸ ਬਾਰੇ ਭਾਈ ਸਾਹਿਬ ਨੂੰ ਜਾਣਕਾਰੀ ਨਾ ਹੋਵੇ। ਡਾ. ਰਤਨ ਸਿੰਘ ਜੱਗੀ ਲਿਖਦੇ ਹਨ; ਪੰਜਾਬੀ ਕਵਿਤਾ ਵਿਚ ਅਜਿਹਾ ਬਹੁਪੱਖੀ ਗਿਆਨ ਕੁੱਝ-ਕੁੱਝ ਵਾਰਿਸ਼ਸ਼ਾਹ ਵਿਚ ਵੇਖਿਆ ਜਾ ਸਕਦਾ ਹੈ। ਵਾਰਿਸ਼ ਸ਼ਾਹ ਨੇ ਕੇਵਲ ਗਿਆਨ ਦਾ ਪ੍ਰਦਰਸ਼ਨ ਕੀਤਾ ਹੈ, ਪਰ ਭਾਈ ਗੁਰਦਾਸ ਨੇ ਗਿਆਨ ਨੂੰ ਆਪਣੀ ਗੱਲ ਸਪਸ਼ਟ ਕਰਨ ਲਈ ਵਰਤਿਆ ਹੈ। ਇਨ੍ਹਾਂ ਦੇ ਗਿਆਨ ਨੂੰ ਜੇ ਵਿਸ਼ੇ ਨਾਲੋਂ ਵੱਖ ਕਰ ਲਿਆ ਜਾਵੇ ਤਾਂ ਵਿਸ਼ੇ ਦਾ ਉਸਾਰਿਆ ਭਵਨ ਢਹਿ ਢੇਰੀ ਹੋ ਜਾਂਦਾ ਹੈ।[152]

ਭਾਈ ਸਾਹਿਬ ਦਾ ਬਹੁਪੱਖੀ ਗਿਆਨ ਦਾ ਭੰਡਾਰ ਉਦੋਂ ਖੁਲ੍ਹਦਾ ਹੈ ਜਦੋਂ ਉਹ ਇੱਕ ਇੱਕ ਗੱਲ ਨੂੰ ਅਨੇਕਾਂ ਦ੍ਰਿਸ਼ਟਾਂਤਾਂ ਨਾਲ ਸਮਝਾਉਂਦੇ ਹਨ । ਪਾਠਕ ਭਾਈ ਸਾਹਿਬ ਦੀ ਇਸ ਕਲਾ ਪ੍ਰਬੀਨਤਾ ਨੂੰ ਵੇਖ ਕੇ ਅਸ਼-ਅਸ਼ ਕਰ ਉੱਠਦਾ ਹੈ। ਮੂਰਖ ਮਨੁੱਖ ਨੂੰ ਪੱਥਰ ਨਾਲ ਤੁਲਨਾ ਦੇਂਦੇ ਹੋਏ ਭਾਈ ਸਾਹਿਬ ਦ੍ਰਿਸ਼ਟਾਂਤਾਂ ਰਾਹੀਂ ਸਮਝਾਉਂਦੇ ਹਨ ਕਿ ਉਸਨੂੰ ਆਪਣੇ ਜਸ ਅਪਜਸ ਦੀ ਕੋਈ ਪ੍ਰਵਾਹ ਨਹੀਂ ਹੁੰਦੀ:—

ਪਥਰ ਮੂਲਿ ਨ ਭਿਜਈ ਸਉ ਵਰ੍ਹਿਆਂ ਜਲ ਅੰਦਰਿ ਵਸੈ।
ਪਥਰ ਖੇਤੁ ਨ ਜੰਮਈ ਚਾਰਿ ਮਹੀਨੇ ਇੰਦਰੁ ਵਰਸੈ।
ਪਥਰਿ ਚੰਨਣੁ ਰਗੜੀਐ ਚੰਨਣੁ ਵਾਂਗਿ ਨ ਪਥਰੁ ਘਸੈ।
ਸਿਲ ਵਟੇ ਨਿਤ ਪੀਸਦੇ ਰਸ ਕਸ ਜਾਣੇ ਵਾਸੁ ਨ ਰਸੈ।
ਚਕੀ ਫਿਰੈ ਸਹੰਸ ਵਾਰ ਖਾਇ ਨ ਪੀਐ ਭੁਖ ਨ ਤਸੈ ।
ਪਥਰ ਘੜੈ ਵਰਤਾਣਾ ਹੇਠਿ ਉਤੈ ਹੋਇ ਘੜਾ ਵਿਣਸੈ।
ਮੂਰਖਿ ਸੁਰਤਿ ਨ ਜਸ ਅਪ ਜਸੈ।[153]

ਮੂਰਖ ਤਾਂ ਉੱਲੂ ਦੇ ਸਮਾਨ ਹੈ ਜਿਸ ਨੂੰ ਨਾ ਆਪਣੀ ਸਮਝ ਹੈ ਤੇ ਨਾ ਹੀ ਕਿਸੇ ਦੀ ਸਲਾਹ ਮੰਨਦਾ ਹੈ। ਇਸ ਹਕੀਕਤ ਨੂੰ ਸਪਸ਼ਟ ਕਰਨ ਲਈ ਭਾਈ ਸਾਹਿਬ ਦ੍ਰਿਸ਼ਟਾਂਤਾਂ ਦੀ ਵਰਤੋਂ ਕਰਦੇ ਹੋਏ ਲਿਖਦੇ ਹਨ:-

ਘੁਘੂ ਸੁਝੁ ਨ ਸੁਝਈ ਵਸਦੀ ਛਡਿ ਰਹੈ ਉਜਾੜੀ।
ਇਲਿ ਪੜਾਈ ਨ ਪੜ੍ਹੈ ਚੂਹੇ ਖਾਇ ਉਡੈ ਦੇਹਾੜੀ।
ਵਾਸੁ ਨ ਆਵੈ ਵਾਂਸ ਨੋ ਹਉਮੈ ਅਗਿ ਨ ਚੰਨਣ ਵਾੜੀ।
ਸੰਖੁ ਸਮੁੰਦਹੁ ਸਖਣਾ ਗੁਰਮਤਿ ਹੀਣਾ ਦੇਹ ਵਿਹਾੜੀ।
ਸਿੰਮਲੁ ਬਿਰਖੁ ਨ ਸਫਲੁ ਹੋਇ ਆਪੁ ਗਣਾਏ ਵਡਾ ਅਨਾੜੀ।
ਮੂਰਖ ਫਕਤਿ ਪਵੈ ਵਿਹਾੜੀ।[154]

ਭਾਈ ਸਾਹਿਬ ਦੀ ਪਹਿਲੀ ਵਾਰ ਹੀ ਉਨ੍ਹਾਂ ਦੇ ਗਿਆਨ ਭੰਡਾਰ ਨੂੰ ਜਾਂਚਣ ਲਈ ਕਾਫ਼ੀ ਹੈ। ਵਾਰ ਵਿਚ ਜਿਸ ਕਲਾ ਪ੍ਰਬੀਨਤਾ ਤੇ ਗਿਆਨ ਸੋਮੇ ਰਾਹੀਂ ਉਸ ਸਮੇਂ ਦੀ ਸਮਾਜਿਕ, ਰਾਜਨੀਤਿਕ ਦਸ਼ਾ, ਹਿੰਦੂ-ਮੁਸਲਮਾਨਾਂ ਦੀ ਪਰਸਪਰ ਖਿੱਚੋਤਾਣ, ਗੁਰੂ ਨਾਨਕ ਦੀਆਂ ਉਦਾਸੀਆਂ, ਜੁੱਗਾਂ ਦਾ ਵਰਣਨ, ਖਟਸ਼ਾਸਤਰ ਅਤੇ ਦਾਰਸ਼ਨਿਕ ਵਿਚਾਰਧਾਰਾ, ਸ੍ਰਿਸ਼ਟੀ ਰਚਨਾ, ਆਵਾਗਵਨ ਅਤੇ ਮੁਕਤੀ ਆਦਿ ਵਿਸ਼ਿਆਂ ਦਾ ਵਰਣਨ ਕੀਤਾ ਹੈ। ਉਸ ਦੀ ਮਿਸਾਲ ਉਹ ਆਪ ਹੀ ਹੈ। ਸਮੇਂ ਦੀ ਸਥਿਤੀ ਬਾਰੇ ਭਾਈ ਸਾਹਿਬ ਲਿਖਦੇ ਹਨ:-

ਰਾਮ ਰਹੀਮ ਕਹਾਇਦੇ, ਇਕ ਨਾਮ ਦੁਇ ਰਾਹ ਭੁਲਾਣੇ।।
ਬੇਦ ਕਤੇਬ ਭੁਲਾਇਕੈ ਮੋਹੇ ਲਾਲਚ ਦੁਨੀ ਸੈਤਾਣੇ ।
ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣਿ ਮਉਲਾਣੇ।
ਸਿਰੋ ਨ ਮਿਟੇ ਆਵਣਜਾਣੇ।[155]

ਵੇਦ, ਕਤੇਬ, ਸ਼ਾਸਤ੍ਰ, ਪੁਰਾਣ, ਉਪਨਿਸ਼ਦ ਸਿਮ੍ਰਤੀ ਆਦਿ ਸਭ ਬਾਰੇ ਉਨ੍ਹਾਂ ਦਾ ਭਰਪੂਰ ਗਿਆਨ ਹੈ। ਵਕਤੀ ਕਦਰਾਂ ਕੀਮਤਾਂ ਤੋਂ ਵੀ ਉਹ ਅਣਭਿੱਜ ਨਹੀਂ। ਕਾਵਿ ਦੇ ਵਿਧਾਨਕ ਪੱਖ ਦੀਆਂ ਬਾਰੀਕੀਆਂ ਨੂੰ ਉਹ ਜਾਣਦੇ ਸਨ। ਜਿਸ ਸੂਝ-ਬੂਝ ਨਾਲ ਉਨ੍ਹਾਂ ਨੇ ਪਹਿਲੀ ਵਾਰ ਲਿਖੀ ਅਤੇ ਗੁਰੂ ਨਾਨਕ ਆਗਮਨ ਦੀ ਲੋੜ ਨੂੰ ਮਹਿਸੂਸ ਕਰਵਾ ਕੇ ਵਿਸ਼ਵ ਮੰਚ ਉੱਤੇ ਗੁਰੂ ਨਾਨਕ ਵਰਗੇ ਮਹਾਨ ਤੇਜਸਵੀ ਲੋਕ ਨਾਇਕ ਨੂੰ ਪ੍ਰਸਤੁਤ ਕੀਤਾ, ਇਸ ਪ੍ਰਕਾਰ ਦੇ ਉਦਾਹਰਣ ਕਾਵਿ ਸਾਹਿਤ ਵਿਚ ਬਹੁਤ ਵਿਰਲੇ ਹਨ।[156]

ਸਮੇਂ ਤੇ ਸਥਾਨ ਅਨੁਸਾਰ ਲਿਖੇ ਕਬਿੱਤ-ਸਵੱਈਏ ਅਤੇ ਸ਼ਲੋਕ ਵੀ ਉਨ੍ਹਾਂ ਦੀ ਮਹਾਨ ਵਿਦਵਾਨੀ ਅਤੇ ਵਿਸ਼ਾਲ ਗਿਆਨਵਾਨਤਾ ਦੇ ਲਖਾਇਕ ਹਨ। ਕਾਸ਼ੀ ਵਿਚ ਪੰਡਤਾਂ ਨਾਲ ਸੰਬਾਦ ਸਮੇਂ ਪੰਡਤਾਂ ਦੁਆਰਾ ਭਾਈ ਸਾਹਿਬ ਤੋਂ ਪਰਮਾਤਮਾ ਦੇ ਪ੍ਰਚੱਲਤ ਨਾਵਾਂ ਦੀ ਥਾਂ 'ਵਾਹਿਗੁਰੂ' ਸ਼ਬਦ ਅਪਨਾਉਣ ਦਾ ਕਾਰਨ ਪੁੱਛਣ ਤੇ 'ਵਾਹਿਗੁਰੂ' ਨਾਂ ਦੀ ਮਹਾਨਤਾ ਅਤੇ ਵਿਸ਼ੇਸ਼ਤਾ ਦਰਸਾਉਂਦੇ ਭਾਈ ਸਾਹਿਬ ਦੁਆਰਾ ਉਚਾਰੇ ਛੇ ਸੰਸਕ੍ਰਿਤ ਸ਼ਲੋਕ ਉਨ੍ਹਾਂ ਦੀ ਵਿਦਵਤਾ ਦੇ ਹੀ ਸੂਚਕ ਹਨ। ਪੰਡਤ ਇਹ ਵਿਆਖਿਆ ਸੁਣ ਕੇ ਬਹੁਤ ਪ੍ਰਭਾਵਤ ਹੋਏ ਅਤੇ ਉਨ੍ਹਾਂ ਨੇ ਭਾਈ ਸਾਹਿਬ ਦੇ ਮਹਾਨ ਗਿਆਨ ਅਤੇ ਵਿਅਕਤਿਤੱਵ ਦੀ ਬਹੁਤ ਪ੍ਰਸੰਸਾ ਕੀਤੀ, ਜੋ ਮਹਾਕਵੀ ਸੰਤੋਖ ਸਿੰਘ ਦੇ ਸ਼ਬਦਾਂ ਵਿਚ ਇਸ ਤਰ੍ਹਾਂ ਹੈ:-

ਜੈ ਗੁਰਦਾਸ ਵਿਮਲ ਮਤਿ ਗਯਾਨੀ।
ਅਬ ਹਮਰੇ ਮਨ ਨਿਸਚੈ ਠਾਨੀ।
ਤੁਮ ਤੇ ਸੰਸਯ ਗਯੋ ਹਮਾਰਾ।
ਬਿਬਿਧ ਭੇਦ ਬਿਧਿ ਕੀਨ ਉਚਾਰਾ।[157]

(ਹੇ ਗੁਰਦਾਸ ! ਤੇਰੀ ਜੈ ਹੋਵੇ। ਹੁਣ ਸਾਡੇ ਮਨ ਵਿਚ ਇਹ ਪੂਰਾ ਯਕੀਨ ਹੋ ਗਿਆ ਹੈ ਕਿ ਤੁਸੀਂ ਪਵਿੱਤਰ ਬੁੱਧੀ ਵਾਲੇ ਮਹਾਂਗਿਆਨੀ ਹੋ। ਤੁਹਾਡੇ ਨਾਲ ਵਿਚਾਰ-ਵਟਾਂਦਰਾ ਕਰਕੇ ਸਾਡੇ ਮਨ ਦਾ ਭਰਮ ਦੂਰ ਹੋ ਗਿਆ ਹੈ। ਤੁਸੀਂ ਬੜੇ ਚੰਗੇ ਤਰੀਕੇ ਅਤੇ ਵੱਖ ਵੱਖ ਢੰਗਾਂ ਨਾਲ ਪਰਮਾਤਮਾ ਦੇ ਨਾਂ ਦਾ ਉਚਾਰਣ ਕੀਤਾ ਹੈ।)

ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਣ ਲਈ ਲੇਖਕ ਵਜੋਂ ਭਾਈ ਗੁਰਦਾਸ ਦੀ ਚੋਣ ਕਰਨਾ ਉਨ੍ਹਾਂ ਦੀ ਮਹਾਨ ਵਿਦਵਾਨੀ ਤੇ ਬਹੁਪੱਖੀ ਗਿਆਨਵਾਨ ਹੋਣ ਦੀ ਹੀ ਸ਼ਾਹਦੀ ਭਰਦਾ ਹੈ। ਅਸਲ ਵਿਚ ਭਾਈ ਗੁਰਦਾਸ ਦੇ ਜੀਵਨ ਦਾ ਸਭ ਤੋਂ ਮਹਾਨ ਕਾਰਜ ਆਦਿ ਗ੍ਰੰਥ ਲਿਖਣ ਦੀ ਕੀਤੀ ਗਈ ਪਵਿਤ੍ਰ ਸੇਵਾ ਹੀ ਹੈ। ਜਦ ਸਾਰੀ ਬਾਣੀ ਇਕਤ੍ਰ ਹੋ ਗਈ ਤਾਂ, " ਗੁਰੂ ਜੀ ਨੇ ਕਲਮ ਦੇ ਧਨੀ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਨੂੰ ਆਪਣੇ ਨਾਲ ਲਾਇਆ ਕਿਉਂਕਿ ਇਹ

ਕੰਮ ਕਾਫ਼ੀ ਸਿਆਣਪ ਤੇ ਲਗਾਤਾਰ ਮਿਹਨਤ ਦਾ ਸੀ।[158] ਗੁਰੂ ਘਰ ਵਿਚ ਵੀ ਭਾਈ ਸਾਹਿਬ ਦੀ ਬਹੁਤ ਕਦਰ ਸੀ। 'ਆਦਿ ਗ੍ਰੰਥ' ਦੀ ਬੀੜ ਤਿਆਰ ਹੋਣ ਪਿਛੋਂ 'ਆਦਿ ਗ੍ਰੰਥ' ਦੇ ਪਹਿਲੇ ਗ੍ਰੰਥੀ ਬਾਬਾ ਬੁੱਢਾ ਜੀ ਨਿਯੁਕਤ ਕੀਤੇ ਗਏ ਅਤੇ 'ਆਦਿ ਗ੍ਰੰਥ' ਦੇ ਪ੍ਰਥਮ ਪ੍ਰਕਾਸ਼ ਦੇ ਅਵਸਰ ਤੇ ਇਕ ਸ਼ਾਨਦਾਰ ਕਵੀ ਦਰਬਾਰ ਹੋਇਆ ਜਿਸ ਵਿਚ ਸਾਰੇ ਭਾਰਤ ਦੇ ਕੋਨੇ ਕੋਨੇ 'ਚੋਂ ਸ਼ਿਰੋਮਣੀ ਕਵੀਆਂ ਨੇ ਭਾਗ ਲਿਆ, ਜਿਨ੍ਹਾਂ ਵਿਚ ਪੰਡਤ ਕੇਸ਼ੋ ਗੁਪਾਲ ਤੇ ਬਨਾਰਸ, ਕਸ਼ਮੀਰ ਤੋਂ ਮਹਾਨ ਵਿਦਵਾਨ ਤੇ ਕਵੀਆਂ ਨੇ ਭਾਗ ਲਿਆ। ਇਸ ਸ਼ਾਨਦਾਰ ਕਵੀ ਦਰਬਾਰ ਦੀ ਪ੍ਰਧਾਨਗੀ ਦਾ ਸੁਭਾਗ ਭਾਈ ਗੁਰਦਾਸ ਨੂੰ ਪ੍ਰਾਪਤ ਹੋਇਆ।[159]

" ਇਹ ਭਾਈ ਸਾਹਿਬ ਦੀ ਬਹੁਪੱਖੀ ਸਖਸ਼ੀਅਤ ਅਤੇ ਗਿਆਨ ਦਾ ਹੀ ਪ੍ਰਭਾਵ ਸੀ ਕਿ ਗੁਰੂ ਘਰ ਵਿਚ ਹਰ ਔਖੇ ਸਮੇਂ ਅਤੇ ਵਿਸ਼ੇਸ਼ ਜ਼ਿੰਮੇਵਾਰੀ ਦੇ ਕਾਰਜ ਲਈ ਭਾਈ ਗੁਰਦਾਸ ਦੀ ਚੋਣ ਕੀਤੀ ਜਾਂਦੀ ਸੀ। ਅਸਲ ਵਿਚ ਗੁਰੂ ਘਰ ਦੇ ਪ੍ਰਬੰਧ ਦਾ ਸਾਰਾ ਕਾਰਜ ਭਾਰ ਭਾਈ ਸਾਹਿਬ ਦੇ ਮੋਢਿਆਂ ਤੇ ਹੀ ਸੀ। ਅਕਬਰ ਬਾਦਸ਼ਾਹ ਜਦੋਂ ਲਾਹੌਰ ਨੂੰ ਜਾਂਦਾ ਹੋਇਆ ਬਟਾਲੇ ਆਇਆ ਤਾਂ ਪ੍ਰਿਥੀ ਚੰਦ ਦੀ ਚੁੱਕ ਤੇ ਕੁਝ ਆਦਮੀਆਂ ਨੇ ਬਾਦਸ਼ਾਹ ਪਾਸ ਸ਼ਿਕਾਇਤ ਕੀਤੀ ਕਿ ਗੁਰੂ ਅਰਜਨ ਦੇਵ ਜੀ ਦੁਆਰਾ ਬਣਾਏ ਗ੍ਰੰਥ ਵਿਚ ਇਸਲਾਮ ਤੇ ਪੈਗੰਬਰਾਂ ਦੀ ਨਿੰਦਿਆ ਕੀਤੀ ਗਈ ਹੈ। ਬਦਾਸ਼ਾਹ ਨੇ ਗ੍ਰੰਥ ਬਟਾਲੇ ਮੰਗਵਾ ਲਿਆ। ਗੁਰੂ ਜੀ ਨੇ ਬਾਦਸ਼ਾਹ ਦਾ ਸ਼ੱਕ ਦੂਰ ਕਰਨ ਲਈ ਭਾਈ ਗੁਰਦਾਸ ਤੇ ਬਾਬਾ ਬੁੱਢਾ ਨੂੰ ਹੀ ਭੇਜਿਆ ਸੀ। ਭਾਈ ਸਾਹਿਬ ਨੇ ਗੁਰਬਾਣੀ ਵਿਚੋਂ ਸ਼ਬਦ ਪੜ੍ਹ ਕੇ ਸੁਣਾਏ। ਬਾਦਸ਼ਾਹ ਨੂੰ ਯਕੀਨ ਹੋ ਗਿਆ ਕਿ ਇਸ ਗ੍ਰੰਥ ਵਿਚ ਪਰਮਾਤਮਾ ਦੀ ਮਹਿਮਾ ਤੇ ਸੱਚੇ ਉਪਦੇਸ਼ ਤੋਂ ਬਿਨਾਂ ਹੋਰ ਕੁਝ ਨਹੀਂ ਤੇ ਚੁਗਲਖੋਰ ਝੂਠੇ ਹਨ। ਭਾਈ ਰਣਧੀਰ ਸਿੰਘ ਦੇ ਕਥਨ ਅਨੁਸਾਰ, " 30 ਸਤੰਬਰ, 1573 ਈ. ਨੂੰ ਅਕਬਰ ਬਾਦਸ਼ਾਹ ਨੇ ਰਾਜਧਾਨੀ ਆਗਰਾ ਵਿਚ 'ਸਰਬ ਧਰਮ ਸੰਮੇਲਨ' ਕਰਨ ਦਾ ਉੱਦਮ ਕੀਤਾ। ਦੇਸ਼ ਦੇਸ਼ਾਂਤ੍ਰਾਂ ਤੋਂ ਹਰ ਮਜ਼ਹਬ ਮਿੱਲਤ, ਫਿਰਕੇ-ਸੰਪ੍ਰਦਾਵਾਂ ਦੇ ਆਲਿਮ ਫ਼ਾਜ਼ਿਲ ਤੇ ਸ਼ਾਸਤ੍ਰੀ, ਰਾਜ-ਪੰਡਤ ਇਸ ਮਹਾਨ ਸਮਾਗਮ ਵਿਚ ਸ਼ਾਮਿਲ ਹੋਏ। ਸ੍ਰੀ ਗੁਰੂ ਜੀ ਨੇ ਆਪਣੇ ਵੱਲੋਂ ਭਾਈ ਗੁਰਦਾਸ ਜੀ ਨੂੰ ਪ੍ਰਤਿਨਿਧਤਾ ਬਖ਼ਸ਼ਕੇ ਵਡਿਆਈਆਂ ਤੇ ਆਗਰੇ ਘੱਲਿਆ।[160] ਅਜਿਹੇ ਮਹਾਨ ਸਮਾਗਮ ਲਈ ਗੁਰੂ ਜੀ ਦੁਆਰਾ ਸਾਰੀ ਸਿੱਖੀ ਵਿਚੋਂ ਭਾਈ ਗੁਰਦਾਸ ਨੂੰ ਭੇਜਣਾ ਇਸ ਗੱਲ ਦਾ

ਠੋਸ ਸਬੂਤ ਹੈ ਕਿ ਭਾਈ ਸਾਹਿਬ ਮਹਾਨ ਵਿਦਵਾਨ ਅਤੇ ਬਹੁਪੱਖੀ ਗਿਆਨਵਾਨ ਸਨ। ਗੁਰੂ ਸਾਹਿਬ ਦੀਆਂ ਨਜ਼ਰਾਂ ਵਿਚ ਵੀ ਭਾਈ ਸਾਹਿਬ ਅਸਾਧਾਰਣ ਸੂਝ-ਬੂਝ ਵਾਲੇ ਗੁਰਸਿੱਖ ਸਨ।

## ਮਹਾਨ ਭਾਸ਼ਾ ਵਿਸ਼ੇਸ਼ਗ ਅਤੇ ਤੀਖਣ ਸੋਝਵਾਨ

ਭਾਈ ਸਾਹਿਬ ਦੀ ਸਮੁੱਚੀ ਰਚਨਾ ਭਾਵੇਂ ਦੋ ਭਾਸ਼ਾਵਾਂ ਵਿਚ ਹੈ – ਪੰਜਾਬੀ ਅਤੇ ਬ੍ਰਜ, ਪਰ ਕਿਹਾ ਜਾਂਦਾ ਹੈ ਕਿ ਭਾਈ ਸਾਹਿਬ ਸੱਤ ਜ਼ੁਬਾਨਾਂ ਦੇ ਮਾਹਰ ਸਨ। ਭਾਈ ਸਾਹਿਬ ਦਾ ਸ਼ਬਦ ਭੰਡਾਰ ਬਹੁਤ ਵਿਸ਼ਾਲ ਸੀ। ਉਹ ਸਮੇਂ, ਸਥਾਨ ਅਤੇ ਵਿਸ਼ੇ ਅਨੁਸਾਰ ਸ਼ਬਦਾਂ ਦੀ ਅਜਿਹੀ ਢੁੱਕਵੀਂ ਚੋਣ ਕਰਦੇ ਸਨ ਕਿ ਕੋਈ ਵੀ ਸ਼ਬਦ ਓਪਰਾ ਨਹੀਂ ਸੀ ਜਾਪਦਾ। ਪਾਠਕ ਉਨ੍ਹਾਂ ਦੀ ਬਿਆਨ ਸ਼ਕਤੀ ਅਤੇ ਚਿਤ੍ਰ ਵਰਣਨ ਦੀ ਕਲਾਤਮਕ ਸੂਝ ਨਾਲ ਕੀਲਿਆ ਜਾਂਦਾ ਹੈ। ਡਾ. ਰਤਨ ਸਿੰਘ ਜੱਗੀ ਲਿਖਦੇ ਹਨ, " ਉਨ੍ਹਾਂ ਦਾ ਭਾਸ਼ਾ ਸੰਬੰਧੀ ਗਿਆਨ ਬੜਾ ਵਿਸ਼ਾਲ ਅਤੇ ਅਧਿਕਾਰ ਪੂਰਣ ਸੀ। ਸੱਚਮੁੱਚ ਉਹ ਭਾਸ਼ਾ ਦੇ ਡਿਕਟੇਟਰ ਸਨ। ਜਿਸ ਗਿਆਨ ਪਰੰਪਰਾ ਨਾਲ ਸੰਬੰਧਿਤ ਸ਼ਬਦ ਵਰਤਣ ਦੀ ਉਨ੍ਹਾਂ ਨੂੰ ਲੋੜ ਪਈ ਉਹ ਸ਼ਬਦ ਆਪਣੀ ਸੰਸਕ੍ਰਿਤਕ ਪਿਛੋਕੜ ਅਤੇ ਸੰਕਲਪ ਸਹਿਤ ਹਾਜ਼ਰ ਹੋ ਗਿਆ। ਭਾਈ ਗੁਰਦਾਸ ਵਰਗੇ ਕਲਾਵਾਨ ਘਾੜੇ ਦੀ ਖਰਾਦ ਤੇ ਚੜ੍ਹਨ ਉਪਰੰਤ ਉਸਨੂੰ ਜੋ ਰੂਪ ਪ੍ਰਦਾਨ ਕੀਤਾ ਗਿਆ ਉਸਨੇ ਉਸਨੂੰ ਖੁਸ਼ੀ ਨਾਲ ਪ੍ਰਵਾਨ ਕੀਤਾ। ਉਹ ਅੱਜ ਵੀ ਆਨੰਦ ਸਹਿਤ ਆਪਣੀ ਥਾਂ ਤੇ ਸਜਿਆ ਹੋਇਆ ਹੈ। ਉਸ ਦੀ ਪ੍ਰਕਰਣ ਦੇ ਬਾਕੀ ਸ਼ਬਦਾਂ ਨਾਲ ਇਤਨੀ ਸਾਂਝ ਅਤੇ ਨਿੱਘ ਹੈ ਕਿ ਕੀ ਮਜਾਲ ਅੱਜ ਵੀ ਉਸਨੂੰ ਹਟਾ ਕੇ ਉਸਦੀ ਥਾਂ ਤੇ ਕੋਈ ਹੋਰ ਸ਼ਬਦ ਰੱਖਿਆ ਜਾ ਸਕੇ, ਸਾਰਾ ਪ੍ਰਕਰਣ ਹੀ ਬਗ਼ਾਵਤ ਕਰ ਉਠਦਾ ਹੈ। ਭਾਸ਼ਾ ਦੇ ਇਤਿਹਾਸ ਵਿਚ ਨਿਰਸੰਦੇਹ ਇਹ ਗੌਰਵ ਦੀ ਗੱਲ ਹੈ।[161] ਭਾਈ ਸਾਹਿਬ ਕੋਲ ਸ਼ਬਦਾਂ ਦਾ ਅਮੁੱਕ ਭੰਡਾਰ ਸੀ। ਹਰ ਸ਼ਬਦ ਨੂੰ ਮਾਂਜ ਸੰਵਾਰ ਕੇ ਤੇ ਲਿਸ਼ਕਾਕੇ ਥਾਂ ਸਿਰ ਵਰਤਣ ਦੀ ਉਨ੍ਹਾਂ ਨੂੰ ਕਲਾਤਮਕ ਸੂਝ ਸੀ। ਰਚਨਾ ਵਿਚ ਰਸ ਅਤੇ ਅਲੰਕਾਰਾਂ ਦੀ ਵਰਤੋਂ ਉਨ੍ਹਾਂ ਦੇ ਭਾਸ਼ਾ ਸੰਬੰਧੀ ਗਿਆਨ ਦਾ ਠੋਸ ਸਬੂਤ ਹੈ। ਜੋ ਭਾਈ ਸਾਹਿਬ ਦੀ ਕਾਵਿ ਪ੍ਰਤਿਭਾ ਦੀ ਲਖਾਇਕ ਹੈ। ਉਪਮਾ ਅਲੰਕਾਰ ਦੀ ਵਰਤੋਂ ਕਰਦਿਆਂ ਭਾਈ ਸਾਹਿਬ ਸਤਿਗੁਰੂ ਨੂੰ ਪਾਰਸ, ਬਾਵਨ ਚੰਦਨ, ਪਾਰਜਾਤ, ਮਾਨਸਰੋਵਰ ਨਾਲ ਉਪਮਾ ਦੇ ਕੇ ਆਪਣੇ ਸ਼ਬਦ ਭੰਡਾਰ ਦਾ ਸਬੂਤ ਦਿੰਦੇ ਹਨ:–

ਸਤਿਗੁਰੂ ਪਾਰਸ ਪਰਸ ਕੈ ਕੰਚਨ ਕਰੈ ਮਨੂਰ ਮਲੀਣਾ।
ਸਤਿਗੁਰੂ ਬਾਵਨ ਚੰਦਨੋਂ ਵਾਸ ਸੁਵਾਸ ਕਰੈ ਲਾਖੀਣਾ।
ਸਤਿਗੁਰੂ ਪੂਰਾ ਪਾਰਜਾਤ ਸਿੰਮਲ ਸਫਲ ਕਰੈ ਸੰਗ ਲੀਣਾ।
ਮਾਨਸਰੋਵਰ ਸਤਿਗੁਰੂ ਕਾਗਹੁੰ ਹੰਸ ਜਲਹੁੰ ਦੁਧ ਪੀਣਾ।
ਗੁਰ ਤੀਰਥ ਦਰਿਆਹੁ ਹੈ ਪਸੂ ਪਰੇਤ ਕਰੈ ਪਰਵੀਣਾ।[162]

ਭਾਈ ਸਾਹਿਬ ਦੀ ਬੋਲੀ ਵਿਚ ਕਲਾ ਦੀ ਹੁਨਰੀ ਸ਼ੋਖੀ ਹੈ, ਵੰਨ ਸੁਵੰਨੀ ਚਿੱਤਰਕਾਰੀ ਹੈ, ਰਮਜ਼ਾਂ ਤੇ ਤਨਜ਼ਾਂ ਦਾ ਸੁਮੇਲ ਹੈ, ਰਸਾਂ ਦੀ ਮਧੁਰਤਾ ਹੈ ਅਤੇ ਅਖਾਣਾਂ ਮੁਹਾਵਰਿਆਂ ਦਾ ਭੰਡਾਰ ਹੈ।[163] ਭਾਈ ਸਾਹਿਬ ਦਾ ਵਰਣਨ ਢੰਗ ਬੜਾ ਸਪਸ਼ਟ ਅਤੇ ਸੌਖਾ ਹੈ, ਇਕੋ ਨਜ਼ਰੇ ਪਾਠਕ ਦੀ ਸਮਝ ਵਿਚ ਆ ਜਾਂਦਾ ਹੈ। ਗੁਰਸਿੱਖ ਦਾ ਨਿਤਨੇਮ ਦ੍ਰਿੜ੍ਹ ਕਰਾਉਂਦਿਆਂ ਭਾਈ ਸਾਹਿਬ ਆਪਣੀ ਭਾਸ਼ਾ ਨਿਪੁੰਨਤਾ ਦਰਸਾਉਂਦਿਆਂ ਲਿਖਦੇ ਹਨ:—

ਕੁਰਬਾਣੀ ਤਿਨ੍ਹ ਗੁਰਸਿਖਾਂ ਪਿਛਲ ਰਾਤੀਂ ਉਠ ਬਹੰਦੇ।
ਕੁਰਬਾਣੀ ਤਿਨ੍ਹ ਗੁਰਸਿਖਾਂ ਅੰਮ੍ਰਿਤ ਵੇਲੇ ਸਰ ਨ੍ਹਾਵੰਦੇ।
ਕੁਰਬਾਣੀ ਤਿਨ੍ਹ ਗੁਰਸਿਖਾਂ ਇਕ ਮਨ ਹੋ ਗੁਰ ਜਾਪ ਜਪੰਦੇ।
ਕੁਰਬਾਣੀ ਤਿਨ੍ਹ ਗੁਰਸਿਖਾਂ ਸਾਧ ਸੰਗਤ ਚਲ ਜਾਇ ਜੁੜੰਦੇ।
ਕੁਰਬਾਣੀ ਤਿਨ੍ਹ ਗੁਰਸਿਖਾਂ ਗੁਰਬਾਣੀ ਨਿਤ ਗਾਇ ਸੁਣੰਦੇ।
ਕੁਰਬਾਣੀ ਤਿਨ੍ਹ ਗੁਰਸਿਖਾਂ ਮਨ ਮੇਲੀ ਕਰ ਮੇਲ ਮਿਲੰਦੇ।
ਕੁਰਬਾਣੀ ਤਿਨ੍ਹ ਗੁਰਸਿਖਾਂ ਭਾਇ ਭਗਤ ਗੁਰ ਪੁਰਬ ਕਰੰਦੇ।[164]

ਇਸ ਤਰ੍ਹਾਂ ਭਾਈ ਸਾਹਿਬ ਦੀ ਸ਼ਬਦ ਰਚਨਾ ਅਜਿਹੀ ਕਲਾ ਭਰਪੂਰ ਹੈ ਜੋ ਵਿਸ਼ੇ ਅਨੁਕੂਲ ਪ੍ਰਭਾਵ ਪੈਦਾ ਕਰਨ ਵਿਚ ਸਫਲ ਹੈ।

ਭਾਈ ਸਾਹਿਬ ਭਾਵੇਂ ਸੱਤ ਜ਼ੁਬਾਨਾਂ ਦੇ ਮਾਹਿਰ ਸਨ ਪਰ ਉਨ੍ਹਾਂ ਦੀ ਬਹੁਤੀ ਰਚਨਾ ਪੰਜਾਬੀ ਤੇ ਬ੍ਰਿਜ ਭਾਸ਼ਾ ਵਿਚ ਹੀ ਹੈ ਤੇ ਇਸ ਵਿਚ ਉਨ੍ਹਾਂ ਨੂੰ ਮੁਹਾਰਤ ਵੀ ਹਾਸਲ ਹੋਈ ਹੈ। ਡਾ. ਸੁਰਿੰਦਰ ਸਿੰਘ ਕੋਹਲੀ ਲਿਖਦੇ ਹਨ, 'ਭਾਈ ਗੁਰਦਾਸ ਪੰਜਾਬੀ

ਦਾ ਕਵੀ ਵੀ ਹੈ ਤੇ ਬ੍ਰਿਜ ਭਾਸ਼ਾ ਦਾ ਵੀ। ਬ੍ਰਿਜ ਭਾਸ਼ਾ ਵਿਚ ਉਸਨੇ ਕਬਿੱਤ ਤੇ ਸਵੱਈਏ ਲਿਖੇ ਹਨ ਤੇ ਪੰਜਾਬੀ ਵਿਚ ਵਾਰਾਂ।[165] ਆਪ ਦੀਆਂ ਵਾਰਾਂ ਆਪ ਦੇ ਵਿਸ਼ਾਲ ਗਿਆਨ ਤੇ ਅਨੁਭਵ ਦਾ ਪ੍ਰਤੱਖ ਸਬੂਤ ਹਨ। ਵੇਦਾਂਤ, ਤਸੱਵਫ਼, ਯੋਗ, ਭਾਰਤੀ ਨਿਆਇ, ਸ਼ਰੀਅਤ, ਭੂਗੋਲ, ਰਾਗ ਵਿੱਦਿਆ, ਗੋਤਾਂ, ਜਾਤਾਂ, ਵਰਣ ਆਸ਼ਰਮ, ਮਨੁੱਖੀ ਕਿੱਤਿਆਂ, ਜੀਵ ਜੰਤੂ, ਬਨਸਪਤੀ ਆਦਿ ਬਾਰੇ ਭਾਈ ਸਾਹਿਬ ਦੀ ਭਰਪੂਰ ਜਾਣਕਾਰੀ ਹੈ। ਇਸ ਸਭ ਕੁਝ ਨੂੰ ਬਿਆਨ ਕਰਨ ਲਈ ਉਚਿਤ ਸ਼ਬਦਾਵਲੀ ਵੀ ਹੈ। ਆਪ ਨੇ ਇਹ ਸ਼ਬਦਾਵਲੀ ਵਿਸ਼ੇ ਤੇ ਸਮੇਂ ਅਨੁਸਾਰ ਵਰਤੀ ਹੈ। ਏਨੇ ਵਿਸਤ੍ਰਿਤ ਵਿਸ਼ਿਆਂ ਦੇ ਨਿਭਾਅ ਵਿਚ ਆਪ ਦਾ ਬਹੁਤੀਆਂ ਭਾਸ਼ਾਵਾਂ ਦਾ ਗਿਆਨ ਅਤਿਅੰਤ ਸਹਾਈ ਹੋਇਆ ਹੈ। ਆਪ ਦੀਆਂ ਵਾਰਾਂ ਦਾ ਪਿੰਡਾ ਭਾਵੇਂ 'ਨਿਰੋਲ ਪੰਜਾਬੀ' ਹੈ ਪਰ ਉਸ ਉੱਤੇ ਇਹਨਾਂ ਪੂਰਵ-ਕਾਲੀਨ ਤੇ ਸਮਕਾਲੀਨ ਭਾਸ਼ਾਵਾਂ ਦੇ ਸ਼ਬਦ ਭੰਡਾਰ ਦੀ ਸੁਹਿਰ ਜੜਤ ਸ਼ੋਭਾ ਦਿੰਦੀ ਹੈ।[165] ਭਾਈ ਸਾਹਿਬ ਨੇ ਇਨ੍ਹਾਂ ਬੋਲੀਆਂ ਦੇ ਅਣਗਿਣਤ ਸ਼ਬਦ ਵੱਖ-ਵੱਖ ਢੰਗਾਂ ਨਾਲ ਵਰਤਕੇ ਆਪਣੇ ਵਿਚਾਰਾਂ ਦੀ ਵਿਆਖਿਆ ਕੀਤੀ ਹੈ।

ਦੀਵਾ, ਦੀਪਕ ਤੇ ਚਰਾਗ ਸਮਅਰਥੀ ਸ਼ਬਦ ਹਨ ਤੇ ਇਨ੍ਹਾਂ ਦੀ ਵਰਤੋਂ ਕਰਮ ਅਨੁਸਾਰ ਸਥਾਨਕ ਭਾਸ਼ਾ ਵਿਚ ਕੋਮਲ ਵਿਚਾਰ ਲਈ ਤੇ ਸ਼ਾਹੀ ਠਾਠ ਬਾਠ ਲਈ ਕੀਤੀ ਗਈ ਹੈ:-

ਬਾਸਕ ਨਾਗੈ ਸਾਮ੍ਹਣਾ ਜਿਉ ਦੀਵਾ ਬਾਲੇ।[167]

ਦੀਪਕ ਹੇਤ ਪਤੰਗ ਦਾ ਜਲ ਮੀਨ ਤਰੰਦਾ।[168]

ਕਿਤੜੇ ਲਖ ਮਸ਼ਾਲਚੀ ਸ਼ਮਾਂ ਚਰਾਗ ਕਰਨ ਰੁਸ਼ਨਾਈ।[169]

ਇਸ ਤਰ੍ਹਾਂ ਭਾਈ ਸਾਹਿਬ ਦੁਆਰਾ ਵਰਤੀ ਸ਼ਬਦਾਵਲੀ ਅਤੇ ਭਾਸ਼ਾ ਇਹ ਸਿੱਧ ਕਰਦੀ ਹੈ ਕਿ ਭਾਈ ਸਾਹਿਬ ਮਹਾਨ ਭਾਸ਼ਾ ਵਿਗਿਆਨੀ ਸਨ। ਅਸਲ ਵਿਚ ਠੇਠ ਪੰਜਾਬੀ ਦੀ ਵਰਤੋਂ ਭਾਈ ਸਾਹਿਬ ਦੀਆਂ ਵਾਰਾਂ ਵਿਚ ਹੀ ਉਘੜੀ ਹੈ। ਪ੍ਰਿੰ. ਸੰਤ ਸਿੰਘ ਸੇਖੋਂ ਅਨੁਸਾਰ, " ਸਾਡੀ ਅਜੋਕੀ ਪੰਜਾਬੀ ਦੀ ਮੁਹਾਂਦਰਾ ਹੋਰ ਸਾਰੀ ਪੁਰਾਤਨ ਪੰਜਾਬੀ ਰਚਨਾ ਨਾਲੋਂ ਵਧੇਰੇ ਭਾਈ ਗੁਰਦਾਸ ਦੀ ਰਚਨਾ ਵਿਚੋਂ ਹੈ ਅਤੇ ਇਸ ਕਾਰਨ ਅਸਾਨੂੰ ਭਾਈ ਗੁਰਦਾਸ ਦੀ ਬੋਲੀ, ਉਸਦੀ ਵਿਦਵਤਾ ਤੇ ਹੋਰ ਸਾਹਿਤਕ ਵਿਸ਼ੇਸ਼ਤਾਈਆਂ ਦੇ ਹੁੰਦਿਆਂ ਹੋਇਆਂ ਵੀ ਵਧੇਰੇ ਠੇਠ ਪੰਜਾਬੀ ਪ੍ਰਤੀਤ ਹੁੰਦੀ ਹੈ।[170] ਡਾ. ਸੀਤਾ ਰਾਮ ਬਾਹਰੀ ਲਿਖਦੇ ਹਨ,

" ਉਹ ਠੇਠ ਪੰਜਾਬੀ ਜਿਸ ਤੋਂ ਅੱਜ ਦੀ ਸਾਹਿਤਕ ਪੰਜਾਬੀ ਦਾ ਨਿਰਮਾਣ ਹੋਇਆ, ਭਾਈ ਗੁਰਦਾਸ ਜੀ ਦੀ ਬਾਣੀ ਵਿਚ ਵਰਤੀ ਗਈ ਹੈ। ਬ੍ਰਿਜ ਭਾਸ਼ਾ ਅਤੇ ਖੜੀ ਬੋਲੀ ਦੇ ਪ੍ਰਭਾਵ ਤੋਂ ਬਚ ਬਚ ਕੇ ਅਤੇ ਅਪਭ੍ਰੰਸ਼ ਤੇ ਫ਼ਾਰਸੀ ਦੇ ਪ੍ਰਚੱਲਤ ਸ਼ਬਦਾਂ ਦਾ ਸਹਾਰਾ ਲੈ ਕੇ ਆਪਣੀ ਵਿਸ਼ਾਲ ਪ੍ਰਤਿਭਾ ਨਾਲ ਉਨ੍ਹਾਂ ਨੇ ਇਸ ਬੋਲੀ ਨੂੰ ਬਲਵਾਨ ਬਣਾਇਆ।[171] ਪਰ ਖ਼ੁਸ਼ਵੰਤ ਸਿੰਘ ਅਨੁਸਾਰ, " ਗੁਰਦਾਸ ਦੀਆਂ ਵਾਰਾਂ ਬਹੁਤ ਹੀ ਅਸਾਧਾਰਣ ਕਿਸਮ ਅਤੇ ਗੁਮਰਾਹ-ਕੁੰਨ ਮੁਹਾਵਰੇ ਵਾਲੀਆਂ ਹਨ, ਕੁਝ ਵਾਰਾਂ ਦਾ ਨਿਭਾਅ ਬਹੁਤ ਵਧੀਆ ਹੈ ਅਤੇ ਬੜੀ ਚੰਗੀ ਤਰਤੀਬ ਵਿਚ ਹਨ, ਪਰ ਹੋਰਨਾਂ ਦੀ ਸ਼ਬਦਾਵਲੀ ਪੁਰਾਤਨ ਵੀ ਹੈ ਅਤੇ ਵਿਆਕਰਣ ਦੇ ਮੁੱਢਲੇ ਨਿਯਮਾਂ ਅਨੁਸਾਰ ਵੀ।[172]

ਸਭ ਤੋਂ ਮਹਾਨ ਕਾਰਜ 'ਆਦਿ ਗ੍ਰੰਥ' ਲਿਖਣ ਲਈ ਗੁਰੂ ਅਰਜਨ ਦੇਵ ਜੀ ਦੁਆਰਾ ਭਾਈ ਸਾਹਿਬ ਦੀ ਚੋਣ ਜਿਥੇ ਭਾਈ ਸਾਹਿਬ ਦੇ ਮਹਾਨ ਵਿਅਕਤਿਤਵ ਦਾ ਸਬੂਤ ਹੈ, ਉਥੇ ਉਨ੍ਹਾਂ ਦੇ ਭਾਸ਼ਾ ਵਿਸ਼ੇਸ਼ੱਗ ਹੋਣ ਦੀ ਵੀ ਸਾਖੀ ਭਰਦਾ ਹੈ। ਕਿਉਂ ਕਿ ਸਾਰੀ ਬਾਣੀ ਨੂੰ ਰਾਗਾਂ, ਛੰਦਾਂ ਤੇ ਵੱਖ ਵੱਖ ਕਵੀਆਂ ਅਨੁਸਾਰ ਤਰਤੀਬ ਦੇਣਾ ਮਹਾਨ ਭਾਸ਼ਾ ਵਿਸ਼ੇਸ਼ੱਗ ਤੋਂ ਬਿਨਾ ਸੰਭਵ ਨਹੀਂ ਸੀ ਹੋ ਸਕਦਾ। ਭਾਵੇਂ ਇਸ ਗ੍ਰੰਥ ਦੀ ਤਿਆਰੀ ਵਿਚ ਗੁਰੂ ਸਾਹਿਬਾਨ ਦਾ ਮਹਾਨ ਹੱਥ ਸੀ ਪਰ ਲਿਖਾਰੀ ਦੇ ਯੋਗਦਾਨ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਜਦ ਸਾਰੀ ਬਾਣੀ ਇਕੱਤ੍ਰ ਹੋ ਗਈ ਤਾਂ, " ਗੁਰੂ ਜੀ ਨੇ ਕਲਮ ਦੇ ਧਨੀ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਨੂੰ ਆਪਣੇ ਨਾਲ ਲਾਇਆ ਕਿਉਂਕਿ ਇਹ ਕੰਮ ਕਾਫ਼ੀ ਸਿਆਣਪ ਤੇ ਲਗਾਤਾਰ ਮਿਹਨਤ ਦਾ ਸੀ। ਸਾਰੀ ਬਾਣੀ ਨੂੰ ਰਾਗਾਂ, ਛੰਦਾਂ ਤੇ ਵੱਖ ਵੱਖ ਗੁਰੂ ਵਿਅਕਤੀਆਂ ਦੀ ਤਰਤੀਬ ਅਨੁਸਾਰ ਸੰਪਾਦਨ ਕਰਨਾ ਸੀ।[173] ਇਸ ਤਰ੍ਹਾਂ ਸਾਰੀ ਬਾਣੀ ਨੂੰ ਰਾਗਾਂ, ਛੰਦਾਂ ਅਨੁਸਾਰ, ਤਰਤੀਬ ਦੇਣ ਅਤੇ ਸੋਧਣ ਤੋਂ ਬਾਅਦ ਅੰਤਿਮ ਲਿਖਾਈ ਦਾ ਕੰਮ ਭਾਈ ਗੁਰਦਾਸ ਨੂੰ ਸੌਂਪਿਆ ਗਿਆ।

ਭਾਈ ਗੁਰਦਾਸ ਜੀ ਇਕ ਮਹਾਨ ਭਾਸ਼ਾ ਵਿਗਿਆਨੀ ਹੋਣ ਦੇ ਨਾਲ ਨਾਲ ਤੀਖਣ ਜੋਰਵਾਨ ਵੀ ਸਨ। ਉਨ੍ਹਾਂ ਦੀ ਰਚਨਾ ਉਨ੍ਹਾਂ ਦੀ ਕਲਪਨਾ ਦਾ ਪ੍ਰਤੱਖ ਸ਼ਬੂਤ ਹੈ।

ਜਿਸ ਤੋਂ ਉਨ੍ਹਾਂ ਦੀ ਸੋਚ ਸ਼ਕਤੀ ਦਾ ਅਨੁਮਾਨ ਸਹਿਜੇ ਹੀ ਲਗਾਇਆ ਜਾ ਸਕਦਾ ਹੈ। ਕਲਪਨਾ ਦੇ ਸਹਾਰੇ ਕਵੀ ਆਪਣੀ ਰਚਨਾ ਰਾਹੀਂ ਪਾਠਕ ਦੀਆਂ ਅੱਖਾਂ ਵਿਚ ਹੂਬਹੂ ਚਿੱਤਰ ਖਿੱਚ ਦਿੰਦਾ ਹੈ। ਭਾਈ ਸਾਹਿਬ ਕੋਲ ਸ਼ਬਦਾਂ ਦਾ ਅਮੁੱਕ ਭੰਡਾਰ ਹੋਣ ਕਰਕੇ ਉਹ ਇਕ ਗੱਲ ਨੂੰ ਅਨੇਕ ਤਰ੍ਹਾਂ ਬਿਆਨ ਕਰ ਜਾਂਦੇ ਹਨ। ਡਾ. ਰਤਨ ਸਿੰਘ ਜੱਗੀ ਦੇ ਸ਼ਬਦਾਂ ਵਿਚ, " ਭਾਈ ਗੁਰਦਾਸ ਦੀ ਸੋਚ ਬੜੀ ਤੀਬਰ ਤੇ ਤੀਖਣ ਸੀ। ਕੋਈ ਵਸਤੂ ਉਨ੍ਹਾਂ ਦੇ ਖਿਆਲ ਵਿਚ ਆ ਗਈ ਤਾਂ ਉਹ ਆਪਣਾ ਕੋਈ ਪੱਖ ਵੀ ਇਸ ਪਾਰਦਰਸ਼ੀ ਸੂਝਵਾਨ ਤੋਂ ਗੁੱਝਾ ਨਾ ਰੱਖ ਸਕੀ। ਇੱਕ ਵਸਤੂ ਕਈ ਕਈ ਰੰਗ ਲੈ ਕੇ ਆਂਦੀ ਹੈ, ਨਾ ਅਕੇਵਾਂ ਹੁੰਦਾ ਹੈ ਅਤੇ ਨਾ ਹੀ ਸੂਖਮਤਾ ਦੀ ਘਾਟ ਮਹਿਸੂਸ ਹੁੰਦੀ ਹੈ।[174] ਜੋ ਇਕ ਵਾਰੀ ਪੜ੍ਹਨਾ ਜਾਂ ਸੁਣਨਾ, ਉਸਨੂੰ ਕੇਵਲ ਯਾਦ ਹੀ ਨਾ ਰੱਖਣਾ, ਸਗੋਂ ਉਸਦੇ ਗੂੜ੍ਹ ਭਾਵਾਂ ਨੂੰ ਸਪਸ਼ਟ ਕਰਕੇ ਪ੍ਰਗਟਾ ਦੇਣਾ ਆਪ ਦਾ ਮਾਮੂਲੀ ਕਰਤੱਵ ਸੀ।[175]

ਇਹ ਮਾਣ ਭਾਈ ਸਾਹਿਬ ਨੂੰ ਹੀ ਜਾਂਦਾ ਹੈ ਕਿ ਉਨ੍ਹਾਂ ਨੇ ਬਿਨ੍ਹਾਂ ਕਿਸੇ ਸਹਾਇਤਾ ਸਭ ਤੋਂ ਪਹਿਲਾਂ ਗੁਰਬਾਣੀ ਦੀ ਵਿਆਖਿਆ ਕੀਤੀ ਤੇ ਉਨ੍ਹਾਂ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਹੋਣ ਦਾ ਮਾਣ ਪ੍ਰਾਪਤ ਹੋਇਆ। ਡਾ. ਦੀਵਾਨ ਸਿੰਘ ਅਨੁਸਾਰ, " ਭਾਈ ਗੁਰਦਾਸ ਜੀ ਦੀ ਗੁਰਮਤ ਵਿਆਖਿਆ ਇੰਨੀ ਸੰਪੂਰਨ ਹੈ ਕਿ ਗੁਰਸਿੱਖੀ ਦਾ ਪੂਰਾ ਅਨੁਭਵ, ਪੂਰਾ ਆਦਰਸ਼, ਪੂਰਾ ਦਰਸ਼ਨ ਇਸ ਵਿਚ ਉਪਸਥਿਤ ਹੈ। ਹਰ ਇਕ ਵਾਰ ਵਿਚ, ਹਰ ਇਕ ਪਉੜੀ ਵਿਚ ਗੁਰਮਤ ਦੇ ਸਿਧਾਤਾਂ ਦੀ ਵਿਆਖਿਆ ਦੇ ਖਜ਼ਾਨੇ ਭਰਪੂਰ ਹਨ। ਇਸ ਮਹਾਨ ਅਧਿਆਤਮਕ ਸਾਗਰ ਵਿਚ ਅਗਿਮੀ ਮੋਤੀਆਂ ਦੀ ਇੰਨੀ ਬਹੁਲਤਾ ਹੈ ਕਿ ਉਨ੍ਹਾਂ ਦੀ ਗਿਣਤੀ ਜਾਂ ਪੂਰਾ ਪੂਰਾ ਉਲੇਖ ਨਹੀਂ ਹੋ ਸਕਦਾ।[176]

ਗੁਰਬਾਣੀ ਵਿਚ ਵਿਖਾਵੇ ਦੇ ਕਰਮ-ਧਰਮ ਨੂੰ ਪਾਖੰਡ ਦੱਸਦਿਆਂ. ਪ੍ਰਭੂ ਪ੍ਰੀਤਮ ਤੇ ਗੁਰੂ ਦਾ ਲੜ ਫੜਨ ਦਾ ਉਪਦੇਸ਼ ਦਿੱਤਾ ਗਿਆ ਹੈ। ਜਿਸ ਦੇ ਸਿਮਰਨ ਨਾਲ ਹੀ ਜੀਵ ਚੋਰਾਸੀ ਦੇ ਗੇੜ ਤੋਂ ਛੁਟਕਾਰਾ ਪ੍ਰਾਪਤ ਕਰ ਸਕਦਾ ਹੈ:-

ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ।।
ਨਿਰਬਾਣੁ ਕੀਰਤਨੁ ਗਾਵਹੁ ਕਰਤੇ ਕਾ, ਨਿਮਖ ਸਿਮਰਤ ਜਿਤੁ ਛੂਟੈ।।[177]

ਭਾਈ ਸਾਹਿਬ ਗੁਰਬਾਣੀ ਦੇ ਇਸ ਭਾਵ ਦੀ ਵਿਆਖਿਆ ਕਰਦੇ ਆਪਣੀ ਤੀਖਣ ਸੂਝ ਰਾਹੀਂ ਸਤਿਗੁਰ ਦੀ ਵਡਿਆਈ ਤੇ ਉਪਮਾ ਕਰਦੇ ਹੋਏ ਵੱਖ ਵੱਖ ਉਦਾਹਰਣਾਂ ਦਿੰਦੇ ਹੋਏ ਸਤਿਗੁਰੂ ਤੋਂ ਬਿਨ੍ਹਾਂ ਉਨ੍ਹਾਂ ਸਾਰਿਆਂ ਨੂੰ ਆਲ ਜੰਜਾਲ ਵਿਚ ਫਸੇ ਹੋਏ ਦੱਸਦੇ ਹਨ:-

ਕੋਟੀਂ ਸਾਦੇ ਕੇਤੜੇ ਜੰਗਲ ਭੂਪਾਲਾ।
ਥਲੀਂ ਵਰੋਲੇ ਕੇਤੜੇ ਪਰਬਤ ਬੇਤਾਲਾ।
ਨਦੀਆਂ ਨਾਲੇ ਕੇਤੜੇ ਸਰਵਰ ਅਸਰਾਲਾ।
ਅੰਬਰ ਤਾਰੇ ਕੇਤੜੇ ਬਿਸੀਅਰ ਪਾਤਾਲਾ।
ਭੰਬਲ ਭੂਸੇ ਭੁਲਿਆਂ ਭਵਜਲ ਪਰਨਾਲਾ।
ਇਕਸੁ ਸਤਿਗੁਰ ਬਾਹਰੇ ਸਭ ਆਲ ਜੰਜਾਲਾ।[178]

ਗੁਰੂ ਹਰਿ ਗੋਬਿੰਦ ਦੇ ਸਮੇਂ ਅਧਿਆਤਮਕ ਜੀਵਨ ਦੀ ਥਾਂ ਗੁਰੂ ਹਰਿ ਗੋਬਿੰਦ ਜੀ ਦੀਆਂ ਬੀਰ-ਰਸੀ ਰਹੁ ਰੀਤਾਂ ਨੂੰ ਵੇਖ ਕੇ ਲੋਕਾਂ ਦੇ ਮਨ੍ਹਾਂ ਵਿਚ ਕਈ ਤਰ੍ਹਾਂ ਦੇ ਸ਼ੰਕੇ ਪੈਦਾ ਹੋ ਗਏ। ਭਾਈ ਸਾਹਿਬ ਨੇ ਉਨ੍ਹਾਂ ਸ਼ੰਕਿਆਂ ਦੀ ਨਵਿਰਤੀ ਆਪਣੀ ਤੀਖਣ ਸੋਚ ਰਾਹੀਂ ਵਾਰਾਂ ਦੇ ਮਾਧਿਅਮ ਰਾਹੀਂ ਹੀ ਕੀਤੀ ਹੈ। ਭਾਈ ਸਾਹਿਬ ਦੀ 26ਵੀਂ ਵਾਰ ਦੀ 24ਵੀਂ ਪਉੜੀ ਬਾਰੇ ਟਿੱਪਣੀ ਕਰਦਿਆਂ ਗਿਆਨੀ ਹਜ਼ਾਰਾ ਸਿੰਘ ਨੇ ਲਿਖਿਆ ਹੈ ਕਿ, ਇਸ ਪਉੜੀ ਵਿਚ ਉਹ ਉਲ੍ਹਾਮੇ ਹਨ ਜੋ ਲੋਕੀਂ ਗੁਰੂ ਹਰਿ ਗੋਬਿੰਦ ਦਾ ਬੀਰ ਰਸੀ ਜੀਵਨ ਵੇਖ ਕੇ ਦੇਣ ਲੱਗ ਪਏ ਸਨ।[179]

ਧਰਮਸਾਲ ਕਰਿ ਬਹੀਦਾ ਇਕਤ ਥਾਉਂ ਨ ਟਿਕੈ ਟਿਕਾਇਆ।
ਪਾਤਿਸਾਹ ਘਰਿ ਆਵਦੇ ਗੜ੍ਹ ਚੜਿਆ ਪਾਤਿਸ਼ਾਹ ਚੜ੍ਹਾਇਆ।
ਉਮਤਿ ਮਹਲੁ ਨ ਪਾਵਦੀ ਨਠਾ ਫਿਰੈ ਨ ਡਰੈ ਡਰਾਇਆ।
ਮੰਜੀ ਬਹਿ ਸੰਤੋਖ ਦਾ ਕੁੱਤੇ ਰਖਿ ਸਿਕਾਰੁ ਖਿਲਾਇਆ।
ਬਾਣੀ ਕਰਿ ਸੁਣਿ ਗਾਂਵਦਾ ਕਥੈ ਨ ਸੁਣੈ ਨ ਗਾਵਿ ਸੁਣਾਇਆ।[180]

ਇਸ ਸ਼ੰਕੇ ਦੀ ਨਵਿਰਤੀ ਕਰਦਿਆਂ ਭਾਈ ਸਾਹਿਬ ਸਮੇਂ ਦੀ ਲੋੜ ਅਨੁਸਾਰ ਸਿੱਖ ਧਰਮ ਵਿਚ ਗੁਰੂ ਹਰਿ ਗੋਬਿੰਦ ਜੀ ਦੁਆਰਾ ਕੀਤੀ ਗਈ ਇਸ ਰਾਜਨੀਤਿਕ ਵਿਵਸਥਾ ਦੀ ਪੁਸ਼ਟੀ ਕਰਦਿਆਂ ਲਿਖਦੇ ਹਨ:-

ਖੇਤੀ ਵਾੜਿ ਸੁ ਢਿੰਗਰੀ ਕਿਕਰ ਆਸ ਪਾਸ ਜਿਉ ਬਾਗੈ।
ਸਪ ਲਪੇਟੇ ਚੰਨਣੈ ਬੂਹੇ ਜੰਦਰਾ ਕੁਤਾ ਜਾਗੈ।
ਕਵਲੈ ਕੰਡੇ ਜਾਣੀਐਨਿ ਸਿਆਣਾ ਇਕੁ ਕੋਈ ਵਿਚਿ ਫਾਗੈ।
ਜਿਉ ਪਾਰਸੁ ਵਿਚਿ ਪਥਰਾਂ ਮਣਿ ਮਸਤਕਿ ਜਿਉ ਕਾਲੈ ਨਾਗੈ।
ਰਤਨੁ ਸੋਹੈ ਗਲਿ ਪੋਤ ਵਿਚਿ ਮੈਗਲੁ ਬਧਾ ਕਚੈ ਧਾਗੈ।
ਭਾਵ ਭਗਤਿ ਭੁਖ ਜਾਇ ਘਰਿ ਬਿਦਰੁ ਖਵਾਲੈ ਪਿੰਨੀ ਸਾਗੈ।

- - - - - - - - - - - - - - - - - - - - - -

ਪਿਰਮ ਪਿਆਲੇ ਦੂਤਰੁ ਝਾਗੈ।[181]

ਇਸ ਤਰ੍ਹਾਂ ਭਾਈ ਸਾਹਿਬ ਨੇ ਆਪਣੀ ਤੀਖਣ ਸੋਚ ਰਾਹੀਂ ਜਿਥੇ ਲੋਕਾਂ ਦੇ ਸ਼ੰਕਿਆਂ ਦੀ ਨਿਵਿਰਤੀ ਕੀਤੀ ਹੈ। ਉਥੇ ਇਹੋ ਵਿਚਾਰ ਨੂੰ ਅਨੇਕ ਉਦਾਹਰਣਾਂ ਦੇ ਕੇ ਸਪਸ਼ਟ ਕੀਤਾ ਹੈ। ਉਨ੍ਹਾਂ ਦੀ ਸੂਝ ਸ਼ਕਤੀ ਦੀ ਉਨ੍ਹਾਂ ਦੀ ਸਾਰੀ ਰਚਨਾ ਹਾਮੀ ਭਰਦੀ ਹੈ। ਇਸ ਤੋਂ ਬਿਨਾਂ ਭਾਈ ਸਾਹਿਬ ਦਾ ਗੁਰਮਤਿ ਅਨੁਭਵ ਅਤੇ ਵਿਆਖਿਆ ਵੀ ਭਾਈ ਸਾਹਿਬ ਦੀ ਸ਼ਖਸ਼ੀਅਤ ਦਾ ਇਕ ਵਿਲੱਖਣ ਅੰਗ ਹੈ। ਜਿਸ ਬਾਰੇ ਚੌਥੇ ਅਧਿਆਇ ਵਿਚ ਵਿਚਾਰ ਹੋਵੇਗੀ ।।

ਸਮੁੱਚੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਭਾਈ ਗੁਰਦਾਸ ਮਹਾਨ ਵਿਅੱਕਤਿਤੱਵ ਦੇ ਮਾਲਕ ਸਨ। ਉਨ੍ਹਾਂ ਦੀ ਕਥਨੀ ਤੇ ਕਰਨੀ ਵਿਚ ਕੋਈ ਅੰਤਰ ਨਹੀਂ ਸੀ। ਉਹ ਆਪ ਭਾਵੇਂ ਸਾਰੀ ਉਮਰ ਬ੍ਰਹਮਚਾਰੀ ਰਹੇ ਪਰ ਉਨ੍ਹਾਂ ਅਨੁਸਾਰ ਗ੍ਰਿਹਸਥ ਮਾਰਗ ਸਭ ਤੋਂ ਉਤਮ ਮਾਰਗ ਹੈ। ਉਹ ਆਦਰਸ਼ਕ ਸਿੱਖ, ਪ੍ਰਭਾਵਸ਼ਾਲੀ ਪ੍ਰਚਾਰਕ, ਅਣਥੱਕ ਸੇਵਕ ਅਤੇ ਅਦੁੱਤੀ ਕਵੀ ਸਨ। ਉਹ ਨਿਮਰ ਸੁਭਾਅ ਦੇ ਮਾਲਕ, ਦ੍ਰਿੜ੍ਹ ਇਰਾਦੇ ਵਾਲੇ, ਸਹਿਨ-ਸ਼ੀਲ ਅਤੇ ਉੱਚੇ ਸੁੱਚੇ ਆਚਰਣ ਦੇ ਮਾਲਕ ਸਨ। ਪਹਿਰਾਵਾ ਸਾਦਾ ਚਿੱਟਾ ਲਿਬਾਸ ਸੀ। ਦਾੜ੍ਹੀ ਚਿੱਟੀ ਤੇ ਪੱਗ ਪੁਰਾਣੇ ਸਿੱਖੀ ਢੰਗ ਦੀ ਸੀ। ਚਿਹਰਾ ਹਰ ਸਮੇਂ ਹਸੂੰ-ਹਸੂੰ ਕਰਦਾ ਰਹਿੰਦਾ ਸੀ। ਭਾਈ ਸਾਹਿਬ ਦੂਰ-ਦ੍ਰਿਸ਼ਟ , ਰੌਸ਼ਨ ਦਿਮਾਗ, ਮਹਾਨ ਵਿਦਵਾਨ ਸਨ। ਉਹ ਮਹਾਨ ਭਾਸ਼ਾ ਵਿਗਿਆਨੀ, ਬਹੁ ਪੱਖੀ ਗਿਆਨਵਾਨ ਅਤੇ ਬਹੁ ਪੱਖੀ ਸ਼ਖਸ਼ੀਅਤ

ਦੇ ਮਾਲਕ ਤੀਖਣ ਸੋਝਵਾਨ ਸਨ। ਗੁਰੂ ਘਰ ਵਿਚ ਉਨ੍ਹਾਂ ਨੂੰ ਬਹੁਤ ਆਦਰ ਸਤਿਕਾਰ ਪ੍ਰਾਪਤ ਸੀ। ਗੁਰੂ ਘਰ ਦੀ ਸਾਰੀ ਜ਼ਿੰਮੇਵਾਰੀ ਉਨ੍ਹਾਂ ਸਿਰ ਸੀ, ਜਿਸ ਨੂੰ ਉਨ੍ਹਾਂ ਨੇ ਬੜੀ ਸੂਝ-ਬੂਝ ਨਾਲ ਨਿਭਾਇਆ। ਗੁਰੂ ਗ੍ਰੰਥ ਲਿਖਣ ਦਾ ਮਾਣ ਵੀ ਭਾਈ ਸਾਹਿਬ ਨੂੰ ਹੀ ਪ੍ਰਾਪਤ ਹੋਇਆ। ਭਾਈ ਸਾਹਿਬ ਨੇ ਆਪ ਗੁਰਸਿੱਖੀ ਜੀਵਨ ਜੀਉਂਦਿਆਂ ਲੋਕਾਂ ਨੂੰ ਗੁਰਸਿੱਖੀ ਜੀਵਨ ਲਈ ਪ੍ਰੇਰਿਆ ਅਤੇ ਪੰਜਾਬ ਤੋਂ ਬਾਹਰ ਵੀ ਗੁਰਸਿੱਖੀ ਸਿਧਾਂਤਾਂ ਦਾ ਪ੍ਰਚਾਰ ਕੀਤਾ।

---

## ਪੈਰ ਟਿੱਪਣੀਆਂ ਤੇ ਹਵਾਲੇ


1. ਭਾਈ ਗੁਰਦਾਸ, ਪੰਨਾ 5.
2. ਏ ਹਿਸਟਰੀ ਆਫ਼ ਦੀ ਸਿਖਸ, ਭਾਗ-1, ਪੰਨਾ 310.
3. ਡਾ. ਫ਼ੌਜਾ ਸਿੰਘ, ਪੇਪਰਜ਼ ਆਨ ਗੁਰੂ ਨਾਨਕ, ਪੰਨਾ 68.
4. ਪੰਜਾਬੀ ਦੁਨੀਆ, ਭਾਈ ਗੁਰਦਾਸ ਅੰਕ 1968, ਭਾਸ਼ਾ ਵਿਭਾਗ, ਪੰਨਾ 2.
5. ਭਾਈ ਗੁਰਦਾਸ ਦੀ ਪਹਿਲੀ ਵਾਰ, ਪੰਨਾ 10.
6. ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ: ਜੀਵਨੀ ਤੇ ਰਚਨਾ, ਪੰਨਾ 10.
7. ਡਾ. ਹਰਨਾਮ ਸਿੰਘ ਸ਼ਾਨ, ਪੁਰਾਣਾ ਮਾਖਿਓਂ, ਪੰਨਾ 162.
8. ਪੰਜਾਬ ਦੇ ਹੀਰੇ, ਪੰਨਾ 23.
9. ਸੰਤ ਸਿੰਘ ਸੇਖੋਂ, ਭਾਈ ਗੁਰਦਾਸ: ਇੱਕ ਅਧਿਐਨ, ਪੰਨਾ 9.
10. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 26.
11. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 26.
12. ਸਰਦੂਲ ਸਿੰਘ, ਭਾਈ ਗੁਰਦਾਸ, ਪੰਨਾ 5.
13. ਰਣਧੀਰ ਸਿੰਘ, ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ, ਭਾਈ ਗੁਰਦਾਸ, ਭਾਸ਼ਾ ਵਿਭਾਗ, ਪੰਨਾ 2.
14. ਮੌਲਾ ਬਖਸ਼ ਕੁਸ਼ਤਾ, ਪੰਜਾਬ ਦੇ ਹੀਰੇ, ਪੰਨਾ 23.
15. ਡਾ. ਸੁਰਿੰਦਰ ਸਿੰਘ ਕੋਹਲੀ, ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 149.
16. ਡਾ. ਜੀਤ ਸਿੰਘ ਸੀਤਲ, ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 155
17. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 26.
18. ਡਾ. ਜਗਜੀਤ ਸਿੰਘ, ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਆਲੋਚਨਾਤਮਕ ਅਧਿਐਨ, ਪੰਨਾ 39.
19. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ 25-26.
20. ਦਰਸ਼ਨ ਸਿੰਘ, ਭਾਈ ਗੁਰਦਾਸ: ਸਿੱਖੀ ਦੇ ਪਹਿਲੇ ਵਿਆਖਿਆਕਾਰ, ਪੰਨਾ 7.
21. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਦੀ ਸਿਖਸ, ਪੰਨਾ 310.
22. ਕਬਿੱਤ ਭਾਈ ਗੁਰਦਾਸ, ਪੰਨਾ 25-26.
23. ਹਰਿੰਦਰ ਸਿੰਘ ਰੂਪ, ਭਾਈ ਗੁਰਦਾਸ, ਪੰਨਾ 9.
24. ਪ੍ਰੋ. ਸਰਦੂਲ ਸਿੰਘ, ਭਾਈ ਗੁਰਦਾਸ, ਪੰਨਾ 1 ਤੋਂ 5.
25. ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ, ਭਾਈ ਗੁਰਦਾਸ, ਪੰਨਾ 1-2.

26. ਡਾ. ਜਗਜੀਤ ਸਿੰਘ, ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਆਲੋਚਨਾਤਮਕ ਅਧਿਐਨ, ਪੰਨਾ- 39.

27. ਪੁਰਾਣਾ ਸਾਖਿਓਂ, ਪੰਨਾ- 162.

28. ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਚਰਣ ਪੰਜਵਾਂ/100

29. ਭਾਈ ਗੁਰਦਾਸ-ਜੀਵਨੀ ਅਤੇ ਰਚਨਾ, ਪੰਨਾ- 11.

30. ਸਰਦੂਲ ਸਿੰਘ, ਭਾਈ ਗੁਰਦਾਸ, ਪੰਨਾ- 6-8.

31. ਏ ਹਿਸਟਰੀ ਆਫ਼ ਦੀ ਸਿਖਸ, ਪੰਨਾ- 310.

32. ਭਾਈ ਵੀਰ ਸਿੰਘ, ਕਬਿੱਤ ਭਾਈ ਗੁਰਦਾਸ-ਦੂਸਰਾ ਸਕੰਧ, ਪੰਨਾ- 27-29.

33. ਭਾਈ ਰਣਧੀਰ ਸਿੰਘ, ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ, ਪੰਨਾ- 2.

34. ਭਾਈ ਵੀਰ ਸਿੰਘ, ਕਬਿੱਤ ਭਾਈ ਗੁਰਦਾਸ, ਪੰਨਾ- 27.

35. ਸਰਦੂਲ ਸਿੰਘ, ਭਾਈ ਗੁਰਦਾਸ, ਪੰਨਾ- 7.

36. ਗੂਜਰੀ ਮ:੩,ਪੰਚ ਪਦੇ, ਪੰਨਾ- 491.

37. ਹਰਿੰਦਰ ਸਿੰਘ ਰੂਪ, ਭਾਈ ਗੁਰਦਾਸ, ਪੰਨਾ- 10.

38. ਭਾਈ ਗੁਰਦਾਸ, ਪੰਨਾ- 7.

39. ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ, ਪੰਨਾ- 2.

40. ਏ ਹਿਸਟਰੀ ਆਫ਼ ਦੀ ਸਿਖ ਪੀਪਲ, ਪੰਨਾ- 209.

41. ਕੇਸਰ ਸਿੰਘ ਛਿਬਰ, ਬੰਸਾਵਲੀਨਾਮਾ, ਪੰਨਾ- 33.

42. ਦਰਸ਼ਨ ਸਿੰਘ, ਭਾਈ ਗੁਰਦਾਸ:ਸਿੱਖੀ ਦੇ ਪਹਿਲੇ ਵਿਆਖਿਆਕਾਰ, ਪੰਨਾ- 8.

43. ਕਬਿੱਤ ਭਾਈ ਗੁਰਦਾਸ, ਪੰਨਾ- 28.

44. ਸਿੱਖ ਇਤਿਹਾਸ, ਭਾਗ ਦੂਜਾ, ਪੰਨਾ- 16.

45. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ- 416.

46. ਡਾ. ਗੋਪਾਲ ਸਿੰਘ, ਹਿਸਟਰੀ ਆਫ਼ ਦੀ ਸਿੱਖ ਪੀਪਲ, ਪੰਨਾ- 209.

47. ਅਨਿਲ ਚੰਦਰ ਬੈਨਰਜੀ, ਗੁਰੂ ਨਾਨਕ ਐਂਡ ਹਿਜ਼ ਟਾਈਮਜ਼, ਪੰਨਾ- 102.

47ੳ. ਡਾ. ਮੋਹਨ ਸਿੰਘ ਦੀਵਾਨਾ, ਏ ਹਿਸਟਰੀ ਆਫ਼ ਪੰਜਾਬੀ ਲਿਟਰੇਚਰ, ਪੰਨਾ- 207.

48. ਭਾਈ ਵੀਰ ਸਿੰਘ, ਕਬਿੱਤ ਭਾਈ ਗੁਰਦਾਸ, ਪੰਨਾ- 30.

49. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਦੀ ਸਿਖਸ, ਪੰਨਾ- 310.

50. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ- 31.

51. ਦੀ ਖਾਲਸਾ(ਲਾਹੌਰ) ਜੂਨ 15, 1930.

52. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸਿ 2, ਅੰਸੂ 26, ਅੰਕ 11 ਪੰਨਾ- 1750.

53. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਦੀ ਸਿਖਸ, ਪੰਨਾ- 311.

54. ਵਾਰ ਤੇਵੀ, ਪਉੜੀ 18.

55. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼(ਭਾਗ ਦੂਜਾ) ਪੰਨਾ- 352.

56. ਕ੍ਰਿਪਾਲ ਸਿੰਘ ਨਾਰੰਗ, ਏ ਹਿਸਟਰੀ ਆਫ਼ ਦੇਹਲੀ ਸਲਤਨਤ ਐਂਡ ਮੁਗਲਜ਼ ,ਪੰਨਾ-571.

57. ਮੈਲਕਮ, ਸਕੈਚਿਜ਼ ਆਫ਼ ਦੀ ਸਿਖਸ, ਪੰਨਾ- 30.

58. ਜੀ.ਐਸ.ਛਾਬੜਾ, ਐਡਵਾਂਸਡ ਹਿਸਟਰੀ ਆਫ਼ ਦੀ ਪੰਜਾਬ, ਪੰਨਾ- 152-53.

59. ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ:ਜੀਵਨੀ ਅਤੇ ਰਚਨਾ, ਪੰਨਾ- 14.

60. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਦੀ ਸਿਖਸ, ਪੰਨਾ- 56.

61. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ 3, ਅੰਸੂ 24.

62. ਭਾਈ ਵੀਰ ਸਿੰਘ, ਸ੍ਰੀ ਅਸ਼ਟ ਗੁਰ ਚਮਤਕਾਰ ਭਾਗ-2, ਪੰਨਾ- 7.

63. ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਰਾਸ 2, ਅੰਸੂ 29.,

64. ਤਵਾਰੀਖ ਗੁਰੂ ਖਾਲਸਾ, ਹਿੱਸਾ ਪਹਿਲਾ ,ਪੰਨਾ- 384-85.

65. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ 3, ਅੰਸੂ 24.

66. -ਉਹੀ-, ਰਾਸ 3, ਅੰਸੂ 24.

67. ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ, ਪੰਨਾ- 5.

68. ਮਹਾਨ ਕੋਸ਼, ਪੰਨਾ- 973.

69. ਵਾਰ 36ਵੀਂ, ਪਉੜੀ 1,2,3,6.

70. ਭਾਈ ਕਾਨ੍ਹ ਸਿੰਘ, ਮਹਾਨ ਕੋਸ਼ ਪੰਜਵਾਂ ਐਡੀਸ਼ਨ, ਪੰਨਾ- 617.

71. ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ, ਪੰਨਾ- 7-8(ਪੰਜਾਬੀ ਦੁਨੀਆ, ਭਾਈ ਗੁਰਦਾਸ ਅੰਕ )

72. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਸਿਖਸ, ਪੰਨਾ- 57.

73. ਜੀ.ਐਸ.ਛਾਬੜਾ, ਐਡਵਾਂਸਡ ਹਿਸਟਰੀ ਆਫ਼ ਦੀ ਪੰਜਾਬ, ਪੰਨਾ- 157.

74. ਭਾਈ ਗੁਰਦਾਸ, ਪੰਨਾ- 11.

75. ਗੁਰੂ ਅਰਜਨ ਮਰਟਰਡਮ ਰੀਪ੍ਰਿੰਟਿਡ ਪਰੈਟਡ ਪਟਿਆਲਾ, ਗੁਰੂ ਨਾਨਕ ਮਿਸ਼ਨ, ਪੰਨਾ -40-41.

76. ਕਨਿੰਘਮ, ਸਿੱਖ ਇਤਿਹਾਸ, ਪੰਨਾ- 62.

77. ਕ੍ਰਿਪਾਲ ਸਿੰਘ ਨਾਰੰਗ, ਭਾਰਤ ਦਾ ਮੁਸਲਿਮ ਇਤਿਹਾਸ, ਪੰਨਾ- 573.

78. ਡਾ. ਗੋਪਾਲ ਸਿੰਘ, ਹਿਸਟਰੀ ਆਫ਼ ਦੀ ਸਿੱਖ ਪੀਪਲ, ਪੰਨਾ- 176.
79. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ 3, ਅੰਸੂ 32.
80. ਜੀ.ਐਸ.ਛਾਬੜਾ, ਐਡਵਾਂਸ ਹਿਸਟਰੀ ਆਫ਼ ਦੀ ਪੰਜਾਬ, ਪੰਨਾ- 179.
81. ਮੈਕਾਲਿਫ, ਦੀ ਸਿੱਖ ਰਿਲੀਜਨ, ਭਾਗ-3, ਪੰਨਾ- 55-56.
82. ਗੋਕਲ ਚੰਦ ਨਾਰੰਗ, ਸਿੱਖ ਮੱਤ ਦਾ ਪਰਿਵਰਤਨ, ਪੰਨਾ- 31.
83. ਮਹਿਮਾ ਪ੍ਰਕਾਸ਼, ਪੰਨਾ- 361.
84. ਪਿਆਰਾ ਸਿੰਘ ਪਦਮ, ਆਦਿ ਗੁਰੂ ਗ੍ਰੰਥ ਦੀ ਵਡਿਆਈ, ਪੰਨਾ-7.
85. ਗੁਰ ਬਿਲਾਸ ਪਾਤਸ਼ਾਹੀ '6', ਅਧਿਆਇ 4, ਪੰਨਾ- 52.
86. ਮਹਿਮਾ ਪ੍ਰਕਾਸ਼, ਪੰਨਾ- 358.
87. ਮੈਕਾਲਿਫ, ਦੀ ਸਿੱਖ ਰਿਲੀਜਨ, ਭਾਗ-3, ਪੰਨਾ- 55.
88. ਗੋਕਲ ਚੰਦ ਨਾਰੰਗ, ਸਿੱਖ ਮੱਤ ਦਾ ਪਰਿਵਰਤਨ, ਪੰਨਾ- 31.
89. ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਕਾ, ਚਰਣ 5, ਪੰਨਾ- 50-51.
90. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਦੀ ਸਿਖਸ, ਪੰਨਾ- 58.
91. ਜੀ.ਐਸ.ਛਾਬੜਾ, ਐਡਵਾਂਸ ਹਿਸਟਰੀ ਆਫ਼ ਦੀ ਪੰਜਾਬ, ਪੰਨਾ- 178.
92. ਤੇਜਾ ਸਿੰਘ, ਗੰਡਾ ਸਿੰਘ, ਏ ਹਿਸਟਰੀ ਆਫ਼ ਦੀ ਸਿਖਸ, ਪੰਨਾ- 29-30.
93. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ ਭਾਗ ਪਹਿਲਾ, ਪੰਨਾ-724-25.
94. ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ਪੰਨਾ- 44-45.
95. ਤਵਾਰੀਖ ਗੁਰੂ ਖਾਲਸਾ, ਭਾਗ ਪਹਿਲਾ, ਪੰਨਾ- 395.
96. ਕਿਰਪਾਲ ਸਿੰਘ ਨਾਰੰਗ, ਏ ਹਿਸਟਰੀ ਆਫ਼ ਦੇਹਲੀ ਸਲਤਨਤ ਐਂਡ ਮੁਗਲਜ਼, ਪੰਨਾ-572.
97. ਭਾਈ ਜੋਧ ਸਿੰਘ, ਕਰਤਾਰ ਪੁਰੀ ਬੀੜ ਦੇ ਦਰਸ਼ਨ, ਪੰਨਾ- 4.
98. ਡਾ. ਗੋਕਲ ਚੰਦ ਨਾਰੰਗ, ਸਿੱਖ ਮੱਤ ਦਾ ਪਰਿਵਰਤਨ, ਪੰਨਾ- 283.
99. ਏ ਹਿਸਟਰੀ ਆਫ਼ ਦੀ ਸਿਖਸ, ਪੰਨਾ- 305.
100. ਮਹਾਨ ਕੋਸ਼, ਪੰਨਾ- 436.
101. ਮਹਾਨ ਕੋਸ਼, ਪੰਨਾ- 437.
102. ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ: ਜੀਵਨੀ ਅਤੇ ਰਚਨਾ, ਪੰਨਾ- 18.
103. ਮਹਾਨ ਕੋਸ਼, ਪੰਨਾ- 436.
104. ਸਰਦੂਲ ਸਿੰਘ, ਭਾਈ ਗੁਰਦਾਸ, ਪੰਨਾ- 22.
105. ਪ੍ਰੋਫੈਸਰ ਸ਼ੇਰ ਸਿੰਘ ਗਿਆਨੀ, ਗੁਰਮਤਿ ਦਰਸ਼ਨ, ਪੰਨਾ- 4.

106. ਗੁਰ ਬਿਲਾਸ ਪਾਤਿਸ਼ਾਹੀ 6, ਅਧਿਆਇ 4, ਪੰਨਾ- 86.

107. ਕਨਿੰਘਮ, ਸਿੱਖ ਇਤਿਹਾਸ, ਪੰਨਾ- 65.

108. ਮੈਲਕਮ, ਸਕੈਚ ਆਫ਼ ਦੀ ਸਿਖਸ, ਪੰਨਾ- 80.

109. ਮੈਕਾਲਿਫ, ਦੀ ਸਿੱਖ ਰਿਲੀਜਨ, ਪੰਨਾ- 63-64.

110. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 3, ਅੰਸੂ 50, ਪੰਨਾ- 2140-42.

111. ਗੁਰਬਿਲਾਸ ਪਾਤਸ਼ਾਹੀ '6' ਅਧਿਆਇ 4, ਪੰਨਾ-90.

112. ਏ ਹਿਸਟਰੀ ਆਫ਼ ਦੀ ਸਿਖਸ, ਪੰਨਾ- 304.

113. ਤਵਾਰੀਖ ਗੁਰੂ ਖਾਲਸਾ, ਹਿੱਸਾ ਪਹਿਲਾ, ਪੰਨਾ- 406-09.

114. ਤੇਜਾ ਸਿੰਘ, ਸਿਖਿਜ਼ਮ, ਡਿਵੈਲਪਮੈਂਟ ਆਫ਼ ਸਿਖ ਇਜ਼ਮ ਅੰਡਰ ਗੁਰੂਜ਼, ਪੰਨਾ- 11.

115. ਏ ਹਿਸਟਰੀ ਆਫ਼ ਦੀ ਸਿਖਸ, ਪੰਨਾ- 58.

116. ਦੀ ਸਿੱਖ ਰਿਲੀਜਨ, ਪੰਨਾ- 82-83.

117. ਕਬਿੱਤ ਭਾਈ ਗੁਰਦਾਸ: ਦੂਸਰਾ ਸਕੰਧ, ਪੰਨਾ- 46-47.

118. -ਉਹੀ-, ਪੰਨਾ- 42.

119. ਡਾ. ਗੋਪਾਲ ਸਿੰਘ, ਏ ਹਿਸਟਰੀ ਆਫ਼ ਦੀ ਸਿਖ ਪੀਪਲ, ਪੰਨਾ- 209.

120. ਏ ਹਿਸਟਰੀ ਆਫ਼ ਦੀ ਸਿਖ ਪੀਪਲ, ਪੰਨਾ- 209.

121. ਪਹਿਲੀ ਵਾਰ - ਭਾਈ ਗੁਰਦਾਸ; ਇਕ ਅਧਿਐਨ, ਪੰਨਾ- 41.

122. ਗੁਰਮਤਿ ਦਰਸ਼ਨ, ਪੰਨਾ- 4.

123. ਏ ਹਿਸਟਰੀ ਆਫ਼ ਦੀ ਸਿਖਸ, ਪੰਨਾ- 311.

124. ਗੁਰੂ ਨਾਨਕ ਐਂਡ ਹਿਜ਼ ਟਾਈਮਜ਼, ਪੰਨਾ- 102.

125. ਗੁਰ ਬਿਲਾਸ ਪਾਤਿਸ਼ਾਹੀ '6' , ਪੰਨਾ- 422.

126. ਤਵਾਰੀਖ ਗੁਰੂ ਖਾਲਸਾ, ਭਾਗ ਪਹਿਲਾ, ਪੰਨਾ- 493.

127. ਕਬਿੱਤ ਭਾਈ ਗੁਰਦਾਸ, ਪੰਨਾ- 84.

128. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, 5, ਪੰਨਾ- 416.

129. ਡਾ. ਮੋਹਨ ਸਿੰਘ ਦੀਵਾਨਾ, ਏ ਹਿਸਟਰੀ ਆਫ਼ ਪੰਜਾਬੀ ਲਿਟਰੇਚਰ, ਪੰਨਾ- 207.

130. ਕਨਿੰਘਮ, ਸਿੱਖ ਇਤਿਹਾਸ, ਪੰਨਾ- 64-65.

131. ਭਾਈ ਗੁਰਦਾਸ, ਜੀਵਨੀ ਤੇ ਰਚਨਾ, ਪੰਨਾ- 11.

132. -ਉਹੀ-, ਪੰਨਾ- 9.

133. ਦੇ ਹਿਸਟਰੀ ਆਫ਼ ਦੀ ਸਿਖਸ, ਪੰਨਾ- 311.

134. ਗੁਰੂ ਨਾਨਕ ਐਂਡ ਹਿਜ਼ ਟਾਇਮਜ਼, ਪੰਨਾ- 102.

135. ਕਬਿੱਤ ਸਵੱਈਏ, ਪੰਨਾ- 376.

136. ਭਾਈ ਗੁਰਦਾਸ, ਪੰਨਾ- 5-6.

137. ਸਰਦੂਲ ਸਿੰਘ, ਭਾਈ ਗੁਰਦਾਸ, ਪੰਨਾ- 32.

138. ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ: ਜੀਵਨੀ ਅਤੇ ਰਚਨਾ, ਪੰਨਾ- 25.

139. ਭਾਈ ਗੁਰਦਾਸ, ਪੰਨਾ- 28.

140. ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ: ਜੀਵਨੀ ਅਤੇ ਰਚਨਾ, ਪੰਨਾ- 31.

141. ਭਾਈ ਗੁਰਦਾਸ, ਪੰਨਾ- 190.

142. ਦੇ ਹਿਸਟਰੀ ਆਫ਼ ਦੀ ਸਿਖਸ, ਪੰਨਾ- 56.

143. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 3, ਅੰਸੂ 24.

144. ਭਾਈ ਗੁਰਦਾਸ, ਪੰਨਾ- 4.

145. ਡਾ. ਦਲੀਪ ਸਿੰਘ ਦੀਪ, ਵਾਰਾਂ ਭਾਈ ਗੁਰਦਾਸ, ਮੁੱਖ ਸ਼ਬਦ

146. -ਉਹੀ-, ਆਦਿਕਾ

147. ਦੇ ਹਿਸਟਰੀ ਆਫ਼ ਪੰਜਾਬੀ ਲਿਟਰੇਚਰ, ਪੰਨਾ- 47.

148. ਕਬਿੱਤ ਭਾਈ ਗੁਰਦਾਸ, ਪੰਨਾ- 27.

149. ਦੇ ਹਿਸਟਰੀ ਆਫ਼ ਦੀ ਸਿੱਖ ਪੀਪਲ, ਪੰਨਾ- 209.

150. ਦਰਸ਼ਨ ਸਿੰਘ, ਭਾਈ ਗੁਰਦਾਸ: ਸਿੱਖੀ ਦੇ ਪਹਿਲੇ ਵਿਆਖਿਆਕਾਰ, ਪੰਨਾ- 8.

151. ਭਾਈ ਗੁਰਦਾਸ, ਪੰਨਾ- 85.

152. ਭਾਈ ਗੁਰਦਾਸ: ਜੀਵਨੀ ਤੇ ਰਚਨਾ, ਪੰਨਾ- 27.

153.ਤੇ 154. ਵਾਰ 32, ਪਉੜੀ 6,4.

155. ਵਾਰ 1, ਪਉੜੀ, 21.

156. ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ: ਜੀਵਨੀ ਤੇ ਰਚਨਾ, ਪੰਨਾ- 27.

157. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ 7, ਅੰਸੂ 3, ਅੰਕ 45.

158. ਪਿਆਰਾ ਸਿੰਘ ਪਦਮ, ਆਦਿ ਗੁਰੂ ਗ੍ਰੰਥ ਦੀ ਵਡਿਆਈ, ਪੰਨਾ- 7.

159. ਸਰਦੂਲ ਸਿੰਘ, ਭਾਈ ਗੁਰਦਾਸ, ਪੰਨਾ- 22.

160. ਭਾਈ ਗੁਰਦਾਸ ਭੱਲੇ ਦਾ ਸੰਖੇਪ ਜੀਵਨ, ਭਾਈ ਗੁਰਦਾਸ, ਭਾਸ਼ਾ ਵਿਭਾਗ, ਪੰਨਾ-5.

161. ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ: ਜੀਵਨੀ ਤੇ ਰਚਨਾ, ਪੰਨਾ- 30.

162. ਵਾਰ 26, ਪਉੜੀ 20.

163. ਡਾ. ਗੁਰਬਖਸ਼ ਸਿੰਘ ਸ਼ਾਂਤ, ਭਾਈ ਗੁਰਦਾਸ ਦੀਆਂ ਵਾਰਾਂ ਦਾ ਆਲੋਚਨਾਤਮਕ ਅਧਿਐਨ, ਪੰਨਾ 245.

164. ਵਾਰ 12, ਪਉੜੀ 2.

165. ਪੰਜਾਬੀ ਦੁਨੀਆਂ, ਭਾਈ ਗੁਰਦਾਸ ਅੰਕ, 1968, ਪੰਨਾ 201.

166. ਗੁਰਬਖਸ਼ ਸਿੰਘ ਸ਼ਾਂਤ, ਭਾਈ ਗੁਰਦਾਸ ਦੀਆਂ ਵਾਰਾਂ ਦਾ ਆਲੋਚਨਾਤਮਕ ਅਧਿਐਨ, ਪੰਨਾ 306.

167. ਵਾਰ 34, ਪਉੜੀ 20/3.

168. ਵਾਰ 2, ਪਉੜੀ 17/1.

169. ਵਾਰ 8, ਪਉੜੀ 20/4.

170. ਪੰਜਾਬੀ ਦੁਨੀਆ, ਭਾਈ ਗੁਰਦਾਸ ਅੰਕ, 1968, ਪੰਨਾ 156.

171. -ਉਹੀ-, ਪੰਨਾ 163-64.

172. ਖੁਸ਼ਵੰਤ ਸਿੰਘ, ਹਿਸਟਰੀ ਆਫ਼ ਦੀ ਸਿਖਸ, ਪੰਨਾ 312.

173. ਪਿਆਰਾ ਸਿੰਘ ਪਦਮ, ਆਦਿ ਗ੍ਰੰਥ ਦੀ ਵਡਿਆਈ, ਪੰਨਾ 7.

174. ਭਾਈ ਗੁਰਦਾਸ: ਜੀਵਨ ਤੇ ਰਚਨਾ, ਪੰਨਾ 29.

175. ਸਰਦੂਲ ਸਿੰਘ, ਭਾਈ ਗੁਰਦਾਸ, ਪੰਨਾ 7.

176. ਗੁਰ ਨਾਨਕ ਦੀ ਸਾਹਿੱਤਕ ਪ੍ਰਤਿਭਾ ਤੇ ਹੋਰ ਲੇਖ, ਪੰਨਾ 107.

177. ਸੂਹੀ ਮ: 5, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 708.

178. ਵਾਰ 34, ਪਉੜੀ 18.

179. ਵਾਰਾਂ ਭਾਈ ਗੁਰਦਾਸ, (ਸਟੀਕ), ਪੰਨਾ 437.

180. ਵਾਰ 26, ਪਉੜੀ 24.

181. ਵਾਰ 26, ਪਉੜੀ 25.

# ਅਧਿਆਇ ਤੀਜਾ

## ਭਾਈ ਗੁਰਦਾਸ ਦੀ ਰਚਨਾ

ਪੰਜਾਬੀ ਰਚਨਾ- ਵਾਰਾਂ

ਬ੍ਰਜ ਰਚਨਾ–ਕਬਿੱਤ ਸਵੱਈਏ

ਸੰਸਕ੍ਰਿਤ –ਸ਼ਲੋਕ

## ਭਾਈ ਗੁਰਦਾਸ ਜੀ ਦੀ ਰਚਨਾ

ਭਾਈ ਗੁਰਦਾਸ ਸੰਬੰਧੀ ਹੁਣ ਤੱਕ ਹੋਈ ਖੋਜ ਅਤੇ ਮਿਲਦੀ ਸਮੱਗਰੀ ਦੇ ਆਧਾਰ ਤੇ ਉਨ੍ਹਾਂ ਦੀ ਰਚਨਾ ਨੂੰ ਤਿੰਨ ਰੂਪਾਂ ਵਿਚ ਵੰਡਿਆ ਜਾ ਸਕਦਾ ਹੈ। ਪੰਜਾਬੀ ਭਾਸ਼ਾ ਵਿਚ ਵਾਰਾਂ, ਬ੍ਰਜ ਭਾਸ਼ਾ ਵਿਚ ਕਬਿੱਤ ਤੇ ਸਵੱਈਏ ਅਤੇ ਸੰਸਕ੍ਰਿਤ ਵਿਚ ਸ਼ਲੋਕ ਹਨ। ਗੁਰਮਤਿ ਵਿੱਚ ਉਨ੍ਹਾਂ ਦੀਆਂ ਵਾਰਾਂ ਅਤੇ ਕਬਿੱਤ ਤੇ ਸਵੱਈਏ ਨੂੰ ਭਾਰੀ ਮਹਾਨਤਾ ਪ੍ਰਾਪਤ ਹੈ। ਗੁਰੂ ਘਰ ਵਿਚ ਉਨ੍ਹਾਂ ਦੀਆਂ ਵਾਰਾਂ ਦਾ ਗੁਰਬਾਣੀ ਵਾਂਗ ਹੀ ਗਾਇਨ ਕੀਤਾ ਜਾਂਦਾ ਹੈ। ਡਾ. ਮੋਹਨ ਸਿੰਘ ਅਨੁਸਾਰ ਇਨ੍ਹਾਂ ਦੀ ਰਚਨਾ ਆਤਮਿਕ ਖਜ਼ਾਨੇ ਦੀ ਕੁੰਜੀ ਸਮਝੀ ਜਾਂਦੀ ਹੈ ਤੇ ਇਹ ਇਕ ਸ਼ੁੱਧ ਤੇ ਅਸਲੀ ਰਹਿਤਨਾਮਾ ਹੈ। ਭਾਰਤ ਦੇ ਇਤਿਹਾਸ ਦੇ ਮੱਧਕਾਲ ਵਿਚ ਸਤਿਗੁਰਾਂ ਨੂੰ ਛੱਡ ਕੇ ਭਾਰਤ ਦਾ ਸਭ ਤੋਂ ਵੱਡਾ ਪੰਜਾਬੀ ਕਵੀ ਭਾਈ ਸਾਹਿਬ ਨੂੰ ਹੀ ਸਮਝਿਆ ਜਾਂਦਾ ਹੈ।[1]

### ਭਾਈ ਸਾਹਿਬ ਦੀਆਂ ਵਾਰਾਂ(ਪੰਜਾਬੀ ਰਚਨਾ)

ਭਾਈ ਸਾਹਿਬ ਦੀ ਮਕਬੂਲੀਅਤ ਉਨ੍ਹਾਂ ਦੀਆਂ ਵਾਰਾਂ ਕਰਕੇ ਹੈ। ਸਿੱਖੀ ਦੀ ਵਿਆਖਿਆ ਕਰਨ ਹਿੱਤ ਭਾਈ ਸਾਹਿਬ ਦੀਆਂ ਵਾਰਾਂ ਆਪਣੀ ਕਿਸਮ ਦਾ ਪਹਿਲਾ ਯਤਨ ਹੋਣ ਕਰਕੇ ਅਤੇ ਇਨ੍ਹਾਂ ਵਾਰਾਂ ਨੂੰ ਗੁਰੂ ਅਰਜਨ ਦੁਆਰਾ ਮਾਨਤਾ ਪ੍ਰਾਪਤ ਹੋਣ ਕਰਕੇ ਪਵਿੱਤਰ ਆਦਿ ਗ੍ਰੰਥ ਨੂੰ ਸਮਝਣ ਲਈ ਇਨ੍ਹਾਂ ਰਚਨਾਵਾਂ ਨੂੰ ਭਾਰੀ ਮਾਣ ਪ੍ਰਾਪਤ ਹੈ ਅਤੇ ਇਨ੍ਹਾਂ ਵਾਰਾਂ ਨੂੰ ਗੁਰਬਾਣੀ ਦੀ ਕੁੰਜੀ ਵੀ ਸਮਝਿਆ ਜਾਂਦਾ ਹੈ।[2]

ਭਾਈ ਸਾਹਿਬ ਦੀਆਂ ਇਨ੍ਹਾਂ ਵਾਰਾਂ ਦੀ ਗਿਣਤੀ ਸੰਬੰਧੀ ਵਿਦਵਾਨ ਇਕ ਮੱਤ ਨਹੀਂ ਹਨ। ਪਹਿਲਾਂ ਪਹਿਲ ਭਾਈ ਸਾਹਿਬ ਦੀਆਂ ਆਮ ਕਰਕੇ 39 ਵਾਰਾਂ ਕਹੀਆਂ ਜਾਂਦੀਆਂ ਸਨ। ਫਿਰ 40 ਵਾਰਾਂ ਕਹੀਆਂ ਜਾਣ ਲੱਗੀਆਂ। ਅੱਜ ਕਲ੍ਹ ਭਾਈ ਸਾਹਿਬ ਦੀ ਰਚਨਾ ਨਾਲ ਸੰਬੰਧਤ ਗ੍ਰੰਥ ਜਾਂ ਪੁਸਤਕਾਂ ਵਿਚ 41 ਵਾਰਾਂ ਦਾ ਜ਼ਿਕਰ ਕੀਤਾ ਜਾ ਰਿਹਾ ਹੈ। ਸੋ ਵੇਖਣ ਵਾਲੀ ਗਲ ਇਹ ਹੈ ਕਿ ਅਸਲ ਵਿਚ ਭਾਈ ਸਾਹਿਬ ਦੀਆਂ ਕਿੰਨੀਆਂ ਵਾਰਾਂ ਹਨ। ਮਗਰਲੀਆਂ ਦੋ ਵਾਰਾਂ ਵਾਕਿਆ ਹੀ ਭਾਈ ਸਾਹਿਬ ਦੀਆਂ ਹਨ ਜਾਂ ਨਹੀਂ। ਪਹਿਲੀਆਂ 39 ਵਾਰਾਂ ਦਾ ਕਲਾ ਪੱਖ, ਵਿਚਾਰ, ਸ਼ੈਲੀ ਤੇ ਬੋਲੀ ਦੇ ਆਧਾਰ ਤੇ ਉਨ੍ਹਾਂ

ਬਾਰੇ ਕੁਝ ਵੀ ਸ਼ੱਕ ਨਹੀਂ ਕੀਤਾ ਜਾ ਸਕਦਾ ਕਿ ਉਹ ਭਾਈ ਸਾਹਿਬ ਦੀਆਂ ਨਹੀਂ ਹਨ।

40ਵੀਂ ਵਾਰ ਬਾਰੇ ਬਹੁਤ ਸਾਰੇ ਵਿਦਵਾਨ ਇਸ ਨੂੰ ਭਾਈ ਸਾਹਿਬ ਦੀ ਰਚਨਾ ਮੰਨਣ ਲਈ ਇੱਕ ਮਤ ਹਨ। ਇਨ੍ਹਾਂ ਵਿਦਵਾਨਾਂ ਵਿਚ ਡਾ. ਗੋਪਾਲ ਸਿੰਘ[3], ਡਾ. ਮੋਹਨ ਸਿੰਘ ਦੀਵਾਨਾ[4], ਮੈਕਾਲਿਫ[5], ਡਾ. ਤ੍ਰੋਜਾ ਸਿੰਘ[6], ਕਨਿੰਘਮ[7] ਆਦਿ ਦੇ ਨਾਂ ਲਏ ਜਾ ਸਕਦੇ ਹਨ। ਅਨਿਲ ਚੰਦਰ ਬੈਨਰਜੀ[8] ਅਤੇ ਖੁਸ਼ਵੰਤ ਸਿੰਘ[9] ਜੀ ਨੇ ਭਾਈ ਗੁਰਦਾਸ ਦੀਆਂ ਵਾਰਾਂ ਦੀ ਗਿਣਤੀ 39 ਮੰਨੀ ਹੈ। ਇਸ ਤਰ੍ਹਾਂ 40ਵੀਂ ਅਤੇ 41ਵੀਂ ਵਾਰ ਬਾਰੇ ਨਿਰਣਾ ਕਰਨ ਦੀ ਲੋੜ ਹੈ ਕਿ ਇਹ ਦੋ ਵਾਰਾਂ ਭਾਈ ਗੁਰਦਾਸ ਦੀਆਂ ਹਨ ਜਾਂ ਨਹੀਂ।

ਜਿਵੇਂ ਕਿ ਉੱਪਰ ਦੱਸਿਆ ਗਿਆ ਹੈ ਕਿ ਬਹੁਤ ਵਿਦਵਾਨ 40ਵੀਂ ਵਾਰ ਨੂੰ ਭਾਈ ਗੁਰਦਾਸ ਦੀ ਰਚਨਾ ਮੰਨਦੇ ਹਨ। ਭਾਈ ਕਾਨ੍ਹ ਸਿੰਘ ਵੀ 40ਵੀਂ ਵਾਰ ਬਾਰੇ ਬਾਰੇ ਸ਼ੰਕੇ ਦੀ ਨਵਿਰਤੀ ਕਰਦੇ ਹੋਏ ਲਿਖਦੇ ਹਨ, " ਬਹੁਤਿਆਂ ਦਾ ਖਿਆਲ ਹੈ ਕਿ 40ਵੀਂ ਵਾਰ ਕਿਸੇ ਹੋਰ ਕਵੀ ਦੀ ਹੈ ਅਥਵਾ ਉਸ ਗੁਰਦਾਸ ਦੀ ਹੈ ਜੋ ਦਸਵੇਂ ਪਾਤਸ਼ਾਹ ਦੇ 52 ਕਵੀਆਂ ਵਿਚੋਂ ਸੀ, ਪਰ ਇਹ ਠੀਕ ਨਹੀਂ। ਕਵੀ ਜਨ ਪਦ ਰਚਨਾ ਤੋਂ ਚੰਗੀ ਤਰ੍ਹਾਂ ਜਾਣ ਸਕਦੇ ਹਨ ਕਿ ਇਹ ਵਾਰ ਭਾਈ ਗੁਰਦਾਸ ਜੀ ਦੀ ਹੀ ਰਚਨਾ ਹੈ।"[10] ਮਹਾਨ ਕੋਸ਼ ਵਿਚ ਇਸ ਬਾਰੇ ਲਿਖਦੇ ਹਨ ਕਿ ਭਾਈ ਸਾਹਿਬ ਦੀ ਬਾਣੀ(40 ਵਾਰਾਂ ਅਤੇ 556 ਕਬਿੱਤ ਆਦਿ ਛੰਦ) ਸਿੱਖ ਧਰਮ ਦੇ ਨਿਯਮਾਂ ਦਾ ਉੱਤਮ ਭੰਡਾਰ ਹੈ।[11]ਗਿਆਨੀ ਅਮਰ ਸਿੰਘ ਚਾਕਰ ਲਿਖਦੇ ਹਨ, " ਕੁੱਝ ਕੁ ਪ੍ਰਾਚੀਨ ਹੱਥ ਲਿਖਤ 'ਵਾਰਾਂ ਭਾਈ ਗੁਰਦਾਸ' ਗ੍ਰੰਥ ਨੂੰ ਵੇਖਣ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਵਿਚ ਪਹਿਲਾਂ ਉਨਤਾਲੀ ਵਾਰਾਂ ਹੀ ਲਿਖੀਆਂ ਹਨ, ਇਨ੍ਹਾਂ ਵਿਚ 40ਵੀਂ ਵਾਰ ਨਹੀਂ ਲਿਖੀ ਹੋਈ, ਉਕਤ 41ਵੀਂ ਵਾਰ ਬਾਅਦ ਵਿਚ ਲਿਖ ਕੇ ਕਿਸੇ ਨੇ ਨਾਲ ਲਗਾਈ ਹੈ। ਇਕ ਹੋਰ ਪ੍ਰਾਚੀਨ ਜਿਲਦ ਵਿਚ ਇਹ ਦੋਵੇਂ ਵਾਰਾਂ ਪਿਛੋਂ ਲਿਖ ਕੇ ਨਾਲ ਜੋੜੀਆਂ ਗਈਆਂ ਹਨ। ਰਚਨਾ ਤੇ ਸ਼ੈਲੀ ਦੀ ਵਿਚਾਰ ਤੋਂ 40ਵੀਂ ਵਾਰ ਦਾ ਪਹਿਲੀਆਂ 39 ਵਾਰਾਂ ਨਾਲੋਂ ਕੋਈ ਖਾਸ ਫਰਕ ਮਾਲੂਮ ਨਹੀਂ ਹੁੰਦਾ।[12]

ਗਿਆਨੀ ਹਜ਼ਾਰਾ ਸਿੰਘ,ਗਿਆਨੀ ਨਰੈਣ ਸਿੰਘ ਅਤੇ ਗਿਆਨੀ ਨਰਿੰਜਨ ਸਿੰਘ ਨੇ ਵੀ ਆਪਣੇ ਆਪਣੇ ਟੀਕਿਆਂ ਵਿਚ 40ਵੀਂ ਵਾਰ ਨੂੰ ਭਾਈ ਗੁਰਦਾਸ ਦੀ ਹੀ ਰਚਨਾ ਲਿਖਿਆ ਹੈ। ਇਸ ਸੰਬੰਧ ਵਿਚ'ਗੁਰ ਬਿਲਾਸ ਪਾਤਿਸ਼ਾਹੀ 6 ' ਦੀ ਇਕ ਟੂਕ ਪੇਸ਼

ਕੀਤੀ ਜਾਂਦੀ ਹੈ – ਗੁਰ ਅਰਜਨ ਮਮ ਆਗਿਆ ਕਰੀ। ਵਾਰ ਚਾਲੀਸ ਰਚੋ ਸੁਖ ਪਰੀ।[13] ਡਾ. ਰਤਨ ਸਿੰਘ ਜੱਗੀ ਵੀ ਇਸ ਵਾਰ ਨੂੰ ਭਾਈ ਸਾਹਿਬ ਦੀ ਰਚਨਾ ਮੰਨਦੇ ਹੋਏ ਲਿਖਦੇ ਹਨ ਕਿ ਭਾਵ, ਭਾਸ਼ਾ, ਸ਼ੈਲੀ ਛੰਦ-ਪ੍ਰਬੰਧ ਆਦਿ ਦੀ ਦ੍ਰਿਸ਼ਟੀ ਤੋਂ ਵੀ ਇਸ ਵਾਰ ਦਾ ਭਾਈ ਸਾਹਿਬ ਦੀਆਂ ਹੋਰਨਾਂ ਰਚਨਾਵਾਂ ਨਾਲ ਕੋਈ ਵਿਸ਼ੇਸ਼ ਅੰਤਰ ਪ੍ਰਤੀਤ ਨਹੀਂ ਹੁੰਦਾ। ਇਸ ਲਈ ਇਸ ਵਾਰ ਨੂੰ ਉਨ੍ਹਾਂ ਦੀ ਰਚਨਾ ਮੰਨ ਲੈਣ ਵਿਚ ਕੋਈ ਆਪੱਤੀ ਨਹੀਂ ਹੋਣੀ ਚਾਹੀਦੀ।[14]

ਭਾਵੇਂ ਬਹੁਤ ਸਾਰੇ ਵਿਦਵਾਨਾਂ ਨੇ 40ਵੀਂ ਵਾਰ ਨੂੰ ਭਾਈ ਗੁਰਦਾਸ ਦੀ ਰਚਨਾ ਮੰਨਿਆ ਹੈ, ਪਰ ਭਾਈ ਸਾਹਿਬ ਦੀਆਂ ਸਾਰੀਆਂ ਵਾਰਾਂ ਨੂੰ ਗਹੁ ਨਾਲ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ 40ਵੀਂ ਵਾਰ ਭਾਈ ਗੁਰਦਾਸ ਦੀ ਨਹੀਂ ਹੈ। ਪਹਿਲੀ ਗੱਲ ਕਿ 40ਵੀਂ ਵਾਰ ਦੀਆਂ ਪਉੜੀਆਂ ਵਿਚ ਪ੍ਰਗਟਾਏ ਵਿਸ਼ੇ ਪਹਿਲੀਆਂ ਵਾਰਾਂ ਵਿਚ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਆ ਗਏ ਹਨ। ਸਾਧ ਸੰਗਤ, ਸਤਿਗੁਰ ਅਤੇ ਗੁਰਮੁਖਿ ਬਾਰੇ ਭਾਈ ਸਾਹਿਬ ਨੇ ਪਹਿਲੀਆਂ ਵਾਰਾਂ ਵਿਚ ਬੜੇ ਵਿਸਥਾਰ ਵਿਚ ਜ਼ਿਕਰ ਕੀਤਾ ਹੈ। ਇਸ ਲਈ ਭਾਈ ਸਾਹਿਬ ਨੂੰ 40ਵੀਂ ਵਾਰ ਵਿਚ ਇਨ੍ਹਾਂ ਵਿਸ਼ਿਆਂ ਤੇ ਦੁਬਾਰਾ ਲਿਖਣ ਦੀ ਕੀ ਲੋੜ ਸੀ। ਦੂਜੀ ਗੱਲ ਇਹ ਹੈ ਕਿ ਭਾਈ ਸਾਹਿਬ ਨੇ ਆਪਣੀਆਂ ਬਹੁਤੀਆਂ ਵਾਰਾਂ ਵਿਚ ਮੰਗਲਾਚਰਨ ਦਿੱਤਾ ਹੈ। ਪਰ ਜਿਨ੍ਹਾਂ ਵਾਰਾਂ ਵਿਚ ਮੰਗਲਾ ਚਰਨ ਦਿੱਤਾ ਗਿਆ ਹੈ ਉਥੇ ਖਾਸ ਜ਼ਿਕਰ ਕੀਤਾ ਗਿਆ ਹੈ ਜਿਵੇਂ ਕਿ ਆਤਮਕ ਮੰਗਲਾ[15]ਚਰਨ, ਨਿਰਦੇਸ਼ ਮੰਗਲਾ ਚਰਣ[16], ਨਮਸ਼ਕਾਰਾਤਮਕ ਮੰਗਲਾਚਰਨ[17]। ਜਿਨ੍ਹਾਂ ਵਾਰਾਂ ਦੇ ਮੁੱਢ ਵਿਚ ਮੰਗਲਾ ਚਰਣ ਦਿੱਤਾ ਹੈ, ਉਨ੍ਹਾਂ ਵਿਚੋਂ ਕੋਈ ਵੀ ਅਜਿਹੀ ਨਹੀਂ ਜਿਥੇ ਮੰਗਲਾ ਚਰਣ ਦੇ ਨਾਲ ਵਸਤੂ ਨਿਸ਼ਠ ਸ਼ਬਦ ਦਾ ਪ੍ਰਯੋਗ ਨਾ ਕੀਤਾ ਹੋਵੇ। ਪਰ 40ਵੀਂ ਵਾਰ ਵਿਚ ਇਕੱਲਾ ਮੰਗਲਾਚਰਣ ਲਿਖਿਆ ਹੈ ਕਿਸੇ ਵੀ ਵਸਤੂ ਨਿਸ਼ਠ ਸ਼ਬਦ ਦਾ ਪ੍ਰਯੋਗ ਨਹੀਂ ਕੀਤਾ ਗਿਆ। ਤੀਜੀ ਗੱਲ 40ਵੀਂ ਵਾਰ ਦੀ 16ਵੀਂ ਪਉੜੀ ਹੈ, 'ਆਦਿ ਪੁਰਖ ਨੂੰ ਨਮਸਕਾਰ ਹੈ'। ਜੋ ਮੰਗਲਾ ਚਰਣ ਦਾ ਹੀ ਰੂਪ ਹੈ। ਇਕ ਵਾਰ ਵਿਚ ਦੋ ਵਾਰ ਮੰਗਲਾ ਚਰਨ ਦੇਣ ਦਾ ਮਨੋਰਥ ਵੀ ਭਾਈ ਸਾਹਿਬ ਦੀਆਂ ਵਾਰਾਂ ਦੀ ਕਸੌਟੀ ਤੇ ਪੂਰਾ ਨਹੀਂ ਉਤਰਦਾ। ਪਹਿਲੀਆਂ 39 ਵਾਰਾਂ ਵਿਚ ਕਿਤੇ ਵੀ ਅਜਿਹਾ ਨਹੀਂ ਕੀਤਾ ਗਿਆ। ਇਹੋ ਜਿਹੀਆਂ ਉਕਾਈਆਂ ਭਾਈ ਸਾਹਿਬ ਵਰਗਾ ਉੱਚ ਕੋਟੀ ਦਾ ਵਿਦਵਾਨ ਨਹੀਂ ਕਰ ਸਕਦਾ।

ਉਂਜ ਵੀ ਉਸ ਸਮੇਂ ਗੁਰਬਾਣੀ ਨਾਲ ਮਿਲਦੀ ਰਚਨਾ ਰਚ ਕੇ ਮਾਣੇ ਰਲਾ ਪਾਉਣ ਦੀ ਕੋਸ਼ਿਸ਼ ਕਰ ਰਹੇ ਸਨ ਅਤੇ ਅਜੇ ਵੀ ਜਿਵੇਂ ਗੁਰੂ ਸਾਹਿਬਾਨ ਦੀ ਬਹੁਤੀ ਬਾਣੀ

ਬਾਰੇ ਸ਼ੱਕ ਕੀਤਾ ਜਾਂਦਾ ਹੈ ਜਿਵੇਂ ਪ੍ਰਾਣ-ਸੰਗਲੀ ਆਦਿ। ਇਸ ਲਈ ਭਾਈ ਸਾਹਿਬ ਵਰਗੀ ਰਚਨਾ ਕਰਨਾ ਵੀ ਉਸ ਸਮੇਂ ਕੋਈ ਮੁਸ਼ਕਲ ਨਹੀਂ ਮੰਨਿਆ ਜਾ ਸਕਦਾ। ਉਂਜ ਵੀ ਜਦੋਂ ਕਿਸੇ ਰਚਣਹਾਰ ਨੂੰ ਪਤਾ ਹੁੰਦਾ ਹੈ ਕਿ ਉਸ ਦੀ ਰਚਨਾ ਦਾ ਮੁੱਲ ਆਪਣੇ ਆਪ ਨਹੀਂ ਪੈ ਸਕਦਾ ਤਾਂ ਉਹ ਅਜਿਹੇ ਹੱਥ-ਕੰਡੇ ਹੀ ਵਰਤਦਾ ਹੈ। ਭਾਈ ਸਾਹਿਬ ਦੀਆਂ ਰਚਨਾਵਾਂ ਪੜ੍ਹ ਕੇ ਇਕ ਅੱਧ ਵਾਰ ਦੀ ਰਚਨਾ ਤਾਂ ਅਭਿਆਸ ਦਾ ਸਿੱਟਾ ਵੀ ਹੋ ਸਕਦੀ ਹੈ। ਇਸ ਲਈ ਨਿਰਾਪੁਰਾ ਭਾਵ, ਭਾਸ਼ਾ, ਸ਼ੈਲੀ ਛੰਦ ਪ੍ਰਬੰਧ ਆਦਿ ਨੂੰ ਵੇਖ ਕੇ ਹੀ 40ਵੀਂ ਵਾਰ ਨੂੰ ਭਾਈ ਸਾਹਿਬ ਦੀ ਰਚਨਾ ਨਹੀਂ ਮੰਨਿਆ ਜਾ ਸਕਦਾ। ਉਸ ਸਮੇਂ ਦੇ ਹਾਲਾਤਾਂ ਨੂੰ ਵੀ ਮੱਦੇ ਨਜ਼ਰ ਰੱਖਣਾ ਪਵੇਗਾ। ਉਸ ਸਮੇਂ ਹੋਰ ਵੀ ਕਈ ਗੁਰਦਾਸ ਹੋਏ ਹਨ ਜੋ ਕਾਫ਼ੀ ਪ੍ਰਸਿੱਧ ਹੋਏ ਹਨ, ਹੋ ਸਕਦਾ ਹੈ 40ਵੀਂ ਵਾਰ ਉਨ੍ਹਾਂ ਦੀ ਹੋਵੇ, ਜਿਵੇਂ ਕਿ ਬਹਿਲੋ ਵੰਸੀ ਗੁਰਦਾਸ ਮਸੰਦ, ਗੁਰਦਾਸ ਸਿੰਘ ਤੇ ਸ਼ਿਕਾਰ ਪੁਰ ਨਿਵਾਸੀ ਗੁਰਦਾਸ ਆਦਿ।

ਭਾਈ ਕਾਨ੍ਹ ਸਿੰਘ ਨੇ ਵੀ ਭਾਵੇਂ 40ਵੀਂ ਵਾਰ ਭਾਈ ਗੁਰਦਾਸ ਦੀ ਮੰਨੀ ਹੈ ਪਰ ਉਹ ਹੋਰ ਵੀ ਕਈ ਗੁਰਦਾਸਾਂ ਦਾ ਜ਼ਿਕਰ ਕਰਦੇ ਹਨ। ਉਨ੍ਹਾਂ ਅਨੁਸਾਰ, ਬਹਿਲੋ ਵੰਸੀ ਗੁਰਦਾਸ ਮਸੰਦ ਜੋ ਬਾਬਾ ਰਾਮਰਾਇ ਦਾ ਮੁਸਾਹਿਬ ਸੀ, ਰਾਮਰਾਇ ਜੀ ਦੇ ਪਰਲੋਕ ਗਮਨ ਪਿਛੋਂ ਇਹ ਦਸ਼ਮੇਸ਼ ਦੀ ਸੇਵਾ ਵਿਚ ਰਿਹਾ।[18] ਇੱਕ ਹੋਰ ਗੁਰਦਾਸ ਦਾ ਜ਼ਿਕਰ ਕਰਦੇ ਭਾਈ ਸਾਹਿਬ ਅੱਗੇ ਲਿਖਦੇ ਹਨ, ਸ਼ਿਕਾਰ ਪੁਰ ਨਿਵਾਸੀ ਇੱਕ ਉਦਾਸੀ ਸੰਤ, ਜਿਸ ਦੀ ਧਰਮਸ਼ਾਲਾ ਸਿੰਧ ਵਿਚ ਬਹੁਤ ਪ੍ਰਸਿੱਧ ਹੈ। ਇਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਯਾਯ ਭੀ ਲਿਖੇ ਹਨ।[19] ਇਸ ਤਰ੍ਹਾਂ ਭਾਈ ਕਾਨ੍ਹ ਸਿੰਘ ਦੇ ਲਿਖਣ ਅਨੁਸਾਰ ਇਹ ਦੋਵੇਂ ਗੁਰਦਾਸ ਗੁਰੂ ਘਰ ਦੇ ਸ਼ਰਧਾਲੂ ਅਤੇ ਪ੍ਰੇਮੀ ਜਾਪਦੇ ਹਨ। ਸ਼ਿਕਾਰ ਪੁਰੀਆ ਨਿਵਾਸੀ ਉਦਾਸੀ ਸੰਤ ਵਿਦਵਾਨ ਵੀ ਜਾਪਦਾ ਹੈ ਕਿਉਂਕਿ ਭਾਈ ਕਾਨ੍ਹ ਸਿੰਘ ਦੇ ਅਨੁਸਾਰ ਉਸ ਨੇ ਗੁਰੂ ਗ੍ਰੰਥ ਸਾਹਿਬ ਦੇ ਪਰਯਾਯ ਭੀ ਲਿਖੇ ਹਨ। ਇਸ ਲਈ ਉਸ ਨੇ ਜ਼ਰੂਰ ਕੋਈ ਵਾਰ ਵੀ ਲਿਖੀ ਹੋਵੇਗੀ ਅਤੇ ਇਹ 40ਵੀਂ ਵਾਰ ਉਸੇ ਦੀ ਹੀ ਹੈ। ਇਸ ਵਿਚਾਰ ਦੀ ਪ੍ਰੋੜ੍ਹਤਾ ਕਰਦੇ ਹੋਏ ਸ. ਖੁਸ਼ਵੰਤ ਸਿੰਘ ਜੀ ਲਿਖਦੇ ਹਨ, "ਕਿ ਗੁਰਦਾਸ ਦੀਆਂ ਵਾਰਾਂ ਦੀਆਂ ਅਜੋਕੀਆਂ ਕਾਪੀਆਂ ਵਿਚ 40ਵੀਂ ਵਾਰ ਸ਼ਿਕਾਰ ਪੁਰ ਦੇ ਇਕ ਸਿੰਧੀ ਕਵੀ ਦੀ ਲਿਖੀ ਹੋਈ ਹੈ ਜਿਸ ਦਾ ਵੀ ਇਹੋ ਨਾਮ ਸੀ। ਸਿੰਧੀ ਗੁਰਦਾਸ ਬੰਦੇ ਦੇ ਸਮੇਂ (1670–1716) ਹੋਇਆ। ਉਸਦੀ ਰਚਨਾ ਉਸੇ ਛੰਦ ਵਿਚ ਹੈ ਜੋ ਪਹਿਲੇ ਗੁਰਦਾਸ ਰਾਹੀਂ ਵਰਤਿਆ ਗਿਆ।[20]

ਜਿਥੋਂ ਤਕ 41ਵੀਂ ਵਾਰ ਦਾ ਸੰਬੰਧ ਹੈ। ਇਹ ਵਾਰ ਠੀਕ ਭਾਈ ਗੁਰਦਾਸ ਦੀ ਨਹੀਂ ਹੈ ਜਿਸ ਬਾਰੇ ਸਾਰੇ ਵਿਦਵਾਨ ਇੱਕ ਮੱਤ ਹਨ। ਇਹ ਤਾਂ ਇਸ ਵਾਰ ਨੂੰ ਸੰਭਾਲਣ ਲਈ ਹੀ ਇਸ ਵਿਚ ਜੋੜ ਦਿੱਤੀ ਗਈ ਹੈ। ਇਸ ਵਾਰ ਦੀ ਭਾਸ਼ਾ, ਵਿਚਾਰ, ਸ਼ੈਲੀ ਤੇ ਛੰਦ-ਪ੍ਰਬੰਧ ਵੀ ਭਾਈ ਗੁਰਦਾਸ ਦੀਆਂ ਵਾਰਾਂ ਨਾਲ ਮੇਲ ਨਹੀਂ ਖਾਂਦੇ । ਪੰਡਤ ਨਰੈਣ ਸਿੰਘ ਗਿਆਨੀ ਨੇ ਭਾਵੇਂ ਇਸ ਨੂੰ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਸ਼ਾਮਿਲ ਕੀਤਾ ਹੈ ਪਰ ਉਹ ਆਪ ਲਿਖਦੇ ਹਨ ਕਿ ਇਹ ਵਾਰ ਇੱਕ ਹੋਰ ਭਾਈ ਗੁਰਦਾਸ ਦੀ ਰਚਨਾ ਹੈ। ਇਹ ਭਾਈ ਗੁਰਦਾਸ ਜੀ ਨਾ 52 ਕਵੀਆਂ ਵਿਚੋਂ ਅਤੇ ਨਾ ਹੀ ਬਹਿਲੋ ਬੰਸ ਦੇ ਮਸੰਦ ਸਨ। ਇਹ ਵਾਰ ਕਲਗੀਧਰ ਸਵਾਮੀ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪਿਛੋਂ ਅਨੁਮਾਨਤ ਸੰਮਤ 1780 ਜਾਂ 1785 ਬਿਕ੍ਰਮੀ ਦੇ ਵਿਚਾਲੇ ਵਿਚਾਲੇ ਬਣੀ ਹੈ।[21] ਇਸ ਵਾਰ ਦੇ ਸ਼ੁਰੂ ਵਿਚ ਹੀ ਆਉਂਦਾ ਹੈ। " ਵਾਰ ਸ੍ਰੀ ਭਗਉਤੀ ਜੀ ਕੀ ਪਾਤਿਸ਼ਾਹੀ 10।" ਇਸ ਤੋਂ ਬਿਨਾ ਇਸ ਵਾਰ ਵਿਚ ਗੁਰੂ ਗੋਬਿੰਦ ਸਿੰਘ ਦੀ ਮਹਿਮਾ ਗਾਈ ਗਈ ਹੈ। 'ਪੀਓ ਪਾਹੁਲ ਖੰਡੇਧਾਰ ਹੋਇ ਜਨਮ ਸੁਹੇਲਾ' ਆਦਿ ਵਰਗੀਆਂ ਪੰਕਤੀਆਂ ਵੀ ਇਹੋ ਸਿੱਧ ਕਰਦੀਆਂ ਹਨ ਕਿ ਇਹ ਵਾਰ ਗੁਰੂ ਗੋਬਿੰਦ ਸਿੰਘ ਜੀ ਬਾਰੇ ਹੈ। ਪਰ ਭਾਈ ਗੁਰਦਾਸ ਤਾਂ ਗੁਰੂ ਹਰਿਗੋਬਿੰਦ ਦੇ ਸਮੇਂ ਹੀ ਚਲਾਣਾ ਕਰ ਗਏ ਸਨ। ਇਸ ਲਈ ਇਹ ਵਾਰ ਭਾਈ ਗੁਰਦਾਸ ਦੀ ਨਹੀਂ ਹੋ ਸਕਦੀ। ਇਹ ਵਾਰ ਕਿਸੇ ਹੋਰ ਗੁਰਦਾਸ ਨਾਮੀ ਕਵੀ ਦੀ ਰਚਨਾ ਹੈ। ਕਈ ਵਿਦਵਾਨਾਂ ਨੇ ਇਸ ਦੇ ਲੇਖਕ ਦਾ ਨਾਂ ਗੁਰਦਾਸ ਸਿੰਘ ਦਿੱਤਾ ਹੈ। ਡਾ. ਰਤਨ ਸਿੰਘ ਜੱਗੀ ਲਿਖਦੇ ਹਨ ਕਿ ਇਸ ਵਿੱਚ 'ਗੁਰਦਾਸ' ਕਵੀ ਛਾਪ ਵਰਤੀ ਗਈ ਹੈ। ਸ਼ਾਇਦ ਉਸੇ ਤੋਂ ਭਰਮੀਜ ਕੇ ਕਿਸੇ ਨੇ ਇਸ ਨੂੰ ਭਾਈ ਗੁਰਦਾਸ ਭੱਲਾ ਸਮਝ ਲਿਆ। ਕਿਸੇ ਨੇ ਇਸ ਨੂੰ ਭਾਈ ਬਹਿਲੋ ਵੰਸ਼ਜ ਮੰਨ ਲਿਆ ਅਤੇ ਕਿਸੇ ਨੇ ਇਸ ਦਾ ਸੰਬੰਧ ਦਸਮ ਗੁਰੂ ਦੇ ਕਵੀ ਦਰਬਾਰ ਨਾਲ ਜੋੜ ਦਿੱਤਾ ਹੈ।[22] ਗਿਆਨੀ ਅਮਰ ਸਿੰਘ ਚਾਕਰ ਲਿਖਦੇ ਹਨ ਕਿ ਇਨ੍ਹਾਂ ਵਾਰਾਂ ਵਿਚੋਂ 41ਵੀਂ ਵਾਰ ਭਾਈ ਗੁਰਦਾਸ ਸਿੰਘ ਜੀ ਦੀ ਰਚਨਾ ਹੈ। ਇਹ ਵਾਰ ਕੁਝ ਕੁ ਸਰਬ ਲੋਹ ਗ੍ਰੰਥ ਦੇ ਪ੍ਰਾਚੀਨ ਨੁਸਖਿਆਂ ਵਿਚ ਭੀ ਦਰਜ ਹੀ ਮਿਲਦੀ ਹੈ। ਉਥੇ ਉਸ ਦੇ ਅੰਤ ਵਿਚ ਲਿਖਿਆ ਹੈ :-

ਸੰਮਤ ਸਤਰਾਂ ਸੈ ਭਏ ਬਰਖ ਸਤਵੰਜਾ ਜਾਣ।
ਗੁਰਦਾਸ ਸਿੰਘ ਪੂਰਨ ਕੀਓ ਸ੍ਰੀ ਮੁਖ ਗ੍ਰੰਥ ਪ੍ਰਮਾਣ।[23]

ਡਾ. ਗੋਪਾਲ ਸਿੰਘ ਜੀ ਵੀ 41ਵੀਂ ਵਾਰ ਨੂੰ ਦਸਵੇਂ ਗੁਰੂ ਗੋਬਿੰਦ ਦੇ ਸਮਕਾਲੀ ਕਵੀ ਗੁਰਦਾਸ ਸਿੰਘ ਦੀ ਰਚਨਾ ਮੰਨਦੇ ਹਨ।[24] ਇਸ ਤਰ੍ਹਾਂ ਰਚਨਾ ਦਾ ਰਚਨਾ ਕਾਲ 1757 ਬਿ.(1700 ਈ.) ਬਣਦਾ ਹੈ। ਸੋ ਨਿਸ਼ਚੇ ਹੀ ਭਾਈ ਗੁਰਦਾਸ ਭੱਲੇ ਤੋਂ ਬਾਅਦ ਦੀ ਰਚਨਾ ਹੈ। ਸੋ ਇਹ ਗੱਲ ਨਿਸ਼ਚੇ ਨਾਲ ਕਹੀ ਜਾ ਸਕਦੀ ਹੈ ਕਿ ਇਹ ਭਾਈ ਗੁਰਦਾਸ ਭੱਲੇ ਦੀ ਨਹੀਂ ਹੈ। ਕਿਸੇ ਹੋਰ ਗੁਰਦਾਸ ਨਾਮੀ ਕਵੀ ਦੀ ਰਚਨਾ ਹੈ। ਭਾਈ ਕਾਨ੍ਹ ਸਿੰਘ ਜੀ ਵੀ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹਨ।[25]

ਸਮੁੱਚੇ ਤੌਰ ਤੇ ਅਸੀਂ ਵਾਰਾਂ ਬਾਰੇ ਇਸ ਸਿੱਟੇ ਤੇ ਪਹੁੰਚਦੇ ਹਾਂ ਕਿ ਭਾਈ ਗੁਰਦਾਸ ਦੇ ਨਾਂ ਤੇ ਪ੍ਰਚੱਲਿਤ 41 ਵਾਰਾਂ ਵਿਚੋਂ ਮਗਰਲੀਆਂ ਦੋ ਵਾਰਾਂ ਭਾਈ ਗੁਰਦਾਸ ਦੀਆਂ ਨਹੀਂ ਹਨ। ਭਾਈ ਗੁਰਦਾਸ ਦੀਆਂ ਕੇਵਲ 39 ਵਾਰਾਂ ਹਨ। ਇਹ ਗੱਲ ਪੁਰਾਤਨ ਲਿਖਤੀ ਨੁਸਖਿਆਂ ਤੋਂ ਵੀ ਸਿੱਧ ਹੁੰਦੀ ਹੈ।

## ਵਾਰਾਂ ਦਾ ਰਚਨਾ ਕਾਲ

ਇਨ੍ਹਾਂ ਵਾਰਾਂ ਦੀ ਰਚਨਾ ਭਾਈ ਗੁਰਦਾਸ ਨੇ ਕਦੋਂ ਕੀਤੀ ? ਇਸ ਬਾਰੇ ਨਿਸ਼ਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਕਿਉਂਕਿ ਇਸ ਬਾਰੇ ਅੰਦਰੋਂ-ਬਾਹਰੋਂ ਕੋਈ ਠੋਸ ਸਬੂਤ ਨਹੀਂ ਮਿਲਦੇ। ਫਿਰ ਵੀ ਵਾਰਾਂ ਵਿਚ ਆਏ ਇਤਿਹਾਸਿਕ ਸੰਕੇਤਾਂ ਤੋਂ ਕਿਸੇ ਨਾ ਕਿਸੇ ਅਨੁਮਾਨਤ ਸਿੱਟੇ ਤੇ ਜ਼ਰੂਰ ਪਹੁੰਚਿਆ ਜਾ ਸਕਦਾ ਹੈ।

ਪਹਿਲੀ ਵਾਰ ਦੀ 48ਵੀਂ ਪਉੜੀ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜ਼ਿਕਰ ਆਉਂਦਾ ਹੈ। ਇਸ ਲਈ ਇਹ ਗੱਲ ਨਿਸ਼ਚੇ ਨਾਲ ਕਹੀ ਜਾ ਸਕਦੀ ਹੈ ਕਿ ਇਹ ਵਾਰ ਛੇਵੇਂ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਰਚੀ ਗਈ। ਭਾਈ ਗੁਰਦਾਸ ਨੇ ਗੁਰੂ ਹਰਿ ਗੋਬਿੰਦ ਨੂੰ 'ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ' ਕਿਹਾ ਹੈ। ਇਹ ਅਵੱਸ਼ ਹੀ ਭਾਈ ਸਾਹਿਬ ਨੇ ਗੁਰੂ ਜੀ ਦੇ ਕਿਸੇ ਲੜਾਈ ਵਿਚ ਜੌਹਰ ਵੇਖਣ ਤੋਂ ਬਾਅਦ ਹੀ ਕਿਹਾ ਹੋਵੇਗਾ। ਗੁਰੂ ਸਾਹਿਬ ਨੇ ਮੁਗਲਾਂ ਨਾਲ ਪਹਿਲੀ ਲੜਾਈ (1628 ਈ.) ਵਿਚ ਲੜੀ। ਇਸ ਲਈ ਇਹ ਵਾਰ ਜ਼ਰੂਰ ਹੀ 1628 ਈ. ਜਾਂ ਇਸ ਤੋਂ ਬਾਅਦ ਸੰਪੂਰਨ ਕੀਤੀ ਹੋਵੇਗੀ। ਪਰ ਇਸ ਸੰਭਾਵਨਾ ਦਾ ਖੰਡਨ ਵੀ ਨਹੀਂ ਕੀਤਾ ਜਾ ਸਕਦਾ ਕਿ ਇਸ ਦੀ ਕੇਵਲ ਇਹੀ ਪਉੜੀ 1628 ਈ. ਤੋਂ ਬਾਅਦ ਲਿਖੀ ਗਈ ਹੋਵੇ ਕਿਉਂਕਿ ਇਸ ਵਾਰ ਦੇ ਕੇਵਲ ਇਕੋ ਇਕਾਈ ਦੇ ਰੂਪ ਵਿਚ ਲਿਖੇ ਜਾਣ ਬਾਰੇ ਕੋਈ ਪ੍ਰਮਾਣ ਪ੍ਰਾਪਤ ਨਹੀਂ ਹੈ।[26]

ਇਸੇ ਤਰ੍ਹਾਂ ਹੋਰ ਵੀ ਕਈ ਵਾਰਾਂ ਹਨ ਜਿਨ੍ਹਾਂ ਵਿਚ ਗੁਰੂ ਹਰਿਗੋਬਿੰਦ ਜੀ ਦਾ ਜ਼ਿਕਰ ਆਉਂਦਾ ਹੈ ਜਿਵੇਂ ਕਿ ਵਾਰ 3, ਪਉੜੀ 12, ਵਾਰ 11- ਪਉੜੀ 29-31 ,ਵਾਰ 20- ਪਉੜੀ 1, ਵਾਰ 24-ਪਉੜੀ ਨੰ: 21,24,25, ਵਾਰ 25-ਪਉੜੀ 1, ਵਾਰ 26- ਪਉੜੀ 24,25,33, ਵਾਰ 38- ਪਉੜੀ 20, ਵਾਰ 39- ਪਉੜੀ 3-4 ਆਦਿ। ਇਸ ਤਰ੍ਹਾਂ ਇਹ ਵਾਰਾਂ ਜ਼ਰੂਰ ਹੀ ਗੁਰੂ ਹਰਿ ਗੋਬਿੰਦ ਜੀ ਦੇ ਸਮੇਂ ਹੀ ਲਿਖੀਆਂ ਗਈਆਂ ਹੋਣਗੀਆਂ। ਡਾ. ਜੀਤਾ ਰਾਮ ਬਾਹਰੀ ਪਹਿਲੀ ਵਾਰ ਦੀਆਂ ਪਉੜੀ ਨੰ: 20 ਤੇ 21 ਦਾ ਜ਼ਿਕਰ ਕਰਦਿਆਂ ਇਸ ਵਾਰ ਨੂੰ ਅਕਬਰ ਤੋਂ ਪਿਛੋਂ 1605 ਈ. ਤੋਂ ਮਗਰੋਂ ਦੀ ਰਚਨਾ ਮੰਨਦੇ ਹਨ।[27] ਇਸ ਤਰ੍ਹਾਂ ਇਸ ਵਾਰ ਨੂੰ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਤੋਂ ਬਾਅਦ ਦੀ ਰਚਨਾ ਭਾਵ 1604 ਈ. ਤੋਂ ਬਾਅਦ ਦੀ ਰਚਨਾ ਮੰਨਿਆ ਜਾਂਦਾ ਹੈ। ਭਾਈ ਮਨੀ ਸਿੰਘ ਨਾਲ ਸੰਬੰਧਤ ਜਨਮ ਸਾਖੀ ਦੀ ਪ੍ਰਸਤਾਵਨਾ ਅਨੁਸਾਰ ਵੀ ਭਾਈ ਗੁਰਦਾਸ ਨੇ ਆਪਣੀ ਪਹਿਲੀ ਵਾਰ ਦੀ ਰਚਨਾ ਆਦਿ ਗ੍ਰੰਥ ਦੇ ਸੰਪਾਦਨ(1604 ਈ.) ਤੋਂ ਪਿਛੋਂ ਜਨਮ ਸਾਖੀ ਜਾਂ ਗੋਸ਼ਟਾਂ ਦੀ ਸਹੀ ਮਰਯਾਦਾ ਕਾਇਮ ਕਰਨ ਲਈ ਲਿਖੀ ਸੀ। ਭਾਈ ਮਨੀ ਸਿੰਘ ਅਨੁਸਾਰ ਆਦਿ ਗ੍ਰੰਥ ਦੀ ਸੰਪਾਦਨਾ ਸਮੇਂ ਗੁਰੂ ਅਰਜਨ ਦੇਵ ਜੀ ਕੋਲ ਸਿੱਖਾਂ ਨੇ ਅਰਦਾਸ ਕੀਤੀ ਜੋ ਗੋਸ਼ਟਾਂ ਦੀ ਮਿਰ੍ਯਾਦਾ ਕੋਈ ਨਹੀਂ, ਮਤਿ ਮੀਣਾਂ ਮੇਲਾਂ ਬਲੇ ਜਨਮ ਸਾਖੀ ਵਿਚ ਅਜੁਗਤਾਂ ਪਾਇਕੇ ਸਿੱਖਾਂ ਨੂੰ ਭਰਮਾਇ ਦੇਂਦੇ ਹੋਵਨ ਤਾਂ ਭਾਈ ਗੁਰਦਾਸ ਨੂੰ ਬਚਨ ਹੋਇਆ ਕਿ ਤੁਸਾਂ ਜਨਮ ਸਾਖੀ ਦੀ ਇੱਕ ਵਾਰ ਕਰਹੁ ਜੋ ਗੁਰੂ ਦੇ ਸਿੱਖ ਉਸ ਵਾਰ ਦੇ ਅਨੁਸਾਰੀ ਸਾਖੀ ਨੂੰ ਸੁਣਨ ਪੜ੍ਹਨਗੇ। ਤਾਂ ਹੀ ਤੇ ਭਾਈ ਗੁਰਦਾਸ ਜੀ ਦੀ ਜੋ ਵਾਰ ਹੈ 'ਗਿਆਨ ਰਤਨਾਵਲੀ' ਸੋਈ ਜਨਮ ਸਾਖੀ ਹੈ।[28] ਇਸ ਤੋਂ ਵੀ ਸਪਸ਼ਟ ਹੁੰਦਾ ਹੈ ਕਿ ਇਹ ਵਾਰ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਭਾਵ 1606 ਈ. ਤੋਂ ਪਹਿਲਾਂ ਰਚਣੀ ਸ਼ੁਰੂ ਹੋ ਗਈ ਸੀ। ਪਰ ਅਨਿਲ ਚੰਦਰ ਬੈਨਰਜੀ ਮੈਕਾਲਿਫ਼ ਦਾ ਹਵਾਲਾ ਦਿੰਦਿਆਂ ਲਿਖਦੇ ਹਨ ਕਿ ਵਾਰਾਂ ਗੁਰੂ ਨਾਨਕ ਦੇ ਜੋਤੀ ਜੋਤਿ ਸਮਾਉਣ ਤੋਂ 60 ਸਾਲ ਦੇ ਸਮੇਂ ਤੋਂ ਵੱਧ ਸਮੇਂ ਦੇ ਬਾਅਦ ਲਿਖੀਆਂ ਗਈਆਂ। ਪਰ ਪਹਿਲੀ ਵਾਰ ਦੀ ਪਉੜੀ 48 ਜਿਸ ਵਿਚ ਗੁਰੂ ਹਰਿ ਗੋਬਿੰਦ ਦੇ ਮਿਲਟਰੀ ਕੰਮਾਂ ਦਾ ਵਰਣਨ ਹੈ ਉਸ ਦੇ ਮੁਗਲਾਂ ਨਾਲ 1628 ਈ. ਵਿਚ ਹੋਏ ਯੁੱਧ ਤੋਂ ਪਹਿਲਾਂ ਨਹੀਂ ਲਿਖੀ ਜਾ ਸਕਦੀ ਇਸ ਦਾ ਇਹ ਅਰਥ ਨਹੀਂ ਕਿ ਵਾਰ ਦਾ ਵੱਡਾ ਹਿੱਸਾ ਪਹਿਲਾਂ ਨਹੀਂ ਲਿਖਿਆ ਗਿਆ। ਕਿਹਾ ਜਾਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ

ਸਮੇਂ ਬਾਣੀ ਇਕੱਤਰ ਕਰਨ ਸਮੇਂ ਗੁਰੂ ਅਰਜਨ ਨੇ ਭਾਈ ਗੁਰਦਾਸ ਨੂੰ ਆਪਣੀ ਬਾਣੀ ਸ਼ਾਮਿਲ ਕਰਨ ਲਈ ਕਿਹਾ ਸੀ ਪਰ ਭਾਈ ਸਾਹਿਬ ਨੇ ਨਿਮਰਤਾ ਸਹਿਤ ਉੱਤਰ ਦਿੱਤਾ ਕਿ ਉਨ੍ਹਾਂ ਦੀ ਬਾਣੀ ਇਸ ਸਤਿਕਾਰ ਦੇ ਯੋਗ ਨਹੀਂ।[29] ਜਿਵੇਂ ਦੂਜੇ ਅਧਿਆਇ ਵਿਚ ਦੱਸਿਆ ਗਿਆ ਹੈ ਇਸ ਉਪਰੋਕਤ ਕਥਨ ਨਾਲ ਹੋਰ ਵੀ ਬਹੁਤ ਸਾਰੇ ਵਿਦਵਾਨ ਸਹਿਮਤ ਹਨ। ਇਸ ਤੋਂ ਸਿੱਧ ਹੁੰਦਾ ਹੈ ਕਿ ਭਾਈ ਗੁਰਦਾਸ ਨੇ 1604 ਈ. ਤੋਂ ਪਹਿਲਾਂ ਹੀ ਰਚਨਾ ਕਰਨੀ ਸ਼ੁਰੂ ਕਰ ਦਿੱਤੀ ਸੀ ਅਤੇ ਵਾਰਾਂ ਦਾ ਬਹੁਤ ਸਾਰਾ ਹਿੱਸਾ 1604 ਈ. ਤੋਂ ਪਹਿਲਾਂ ਹੀ ਪੂਰਾ ਕਰ ਲਿਆ ਸੀ। ਇਹ ਗੱਲ ਭਾਈ ਸਾਹਿਬ ਦੀ ਆਯੂ ਤੱਥ ਤੋਂ ਵੀ ਸਹੀ ਪ੍ਰਤੀਤ ਹੁੰਦੀ ਹੈ। 1604 ਈ. ਤੱਕ ਭਾਈ ਸਾਹਿਬ 50-52 ਸਾਲਾਂ ਦੇ ਸਨ ਜਿਵੇਂ ਕਿ ਅਸੀਂ ਪਹਿਲੇ ਅਧਿਆਵਾਂ ਵਿਚ ਵੇਖਿਆ ਹੈ ਕਿ ਭਾਈ ਸਾਹਿਬ ਮੁੱਢ ਤੋਂ ਹੀ ਤੀਖਣ-ਬੁੱਧੀ, ਧਾਰਮਿਕ ਰੁਚੀਆਂ ਤੇ ਗੁਰੂ ਘਰ ਦੇ ਸ਼ਰਧਾਲੂ ਸਨ। ਇਸ ਲਈ ਇਹ ਗੱਲ ਨਹੀਂ ਮੰਨੀ ਜਾ ਸਕਦੀ ਕਿ ਉਨ੍ਹਾਂ ਨੇ 50-52 ਸਾਲ ਕੁੱਝ ਵੀ ਨਾ ਲਿਖਿਆ ਹੋਵੇ। ਹਾਂ ਇਕ ਗੱਲ ਹੋ ਸਕਦੀ ਹੈ ਜਿਵੇਂ ਭਾਈ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਵਿਚ ਆਪਣੀ ਰਚਨਾ ਦਰਜ ਕਰਾਉਣ ਤੋਂ ਇਨਕਾਰ ਕਰ ਦਿੱਤਾ ਸੀ। ਤਿਵੇਂ ਹੀ ਉਨ੍ਹਾਂ ਨੇ ਗੁਰੂ ਸਾਹਿਬ ਦੇ ਸਤਿਕਾਰ ਵਜੋਂ ਹੀ ਰਚਨਾ ਭਾਵੇਂ ਰਚੀ ਪਰ ਉਸ ਨੂੰ ਇੱਕ ਥਾਂ ਇਕੱਤਰ ਕਰਕੇ ਲੋਕਾਂ ਸਾਹਮਣੇ ਪੇਸ਼ ਕਰਨਾ ਨਹੀਂ ਚਾਹਿਆ ਤੇ ਸਮੇਂ ਸਮੇਂ ਤੇ ਆਪਣੀ ਰਚਨਾ ਵਿਚ ਵਾਧ-ਘਾਟ ਕਰਦੇ ਰਹੇ। ਇਸੇ ਲਈ ਉਨ੍ਹਾਂ ਦੀ ਕੋਈ ਵੀ ਰਚਨਾ ਕਾਲ ਕਰਮ ਅਨੁਸਾਰ ਨਹੀਂ ਹੈ। ਦਰਸ਼ਨ ਸਿੰਘ ਜੋ ਲਿਖਦੇ ਹਨ ਕਿ ਭਾਈ ਸਾਹਿਬ ਦੀ ਰਚਨਾ ਜਿਸ ਤਰਤੀਬ ਵਿਚ ਸਾਡੇ ਕੋਲ ਹੁਣ ਪ੍ਰਾਪਤ ਹੈ ਇਹ ਤਰਤੀਬ ਨਾਹ ਤਾਂ ਰਚਨਾ ਦੇ ਇਤਿਹਾਸ ਤੇ ਆਧਾਰਿਤ ਹੈ ਅਤੇ ਨਾ ਹੀ ਵਿਸ਼ੇ ਕ੍ਰਮ ਅਨੁਸਾਰ ਜਾਪਦੀ ਹੈ। ਅੱਡ ਅੱਡ ਵਾਰਾਂ ਦੀ ਕਿਸੇ ਵਿਸ਼ੇ ਕ੍ਰਮ ਅਨੁਸਾਰ ਤਰਤੀਬ ਤਾਂ ਦੂਰ ਦੀ ਗੱਲ ਹੈ ਕਈ ਵਾਰਾਂ ਦੀਆਂ ਸਾਰੀਆਂ ਪਉੜੀਆਂ ਇਕ ਸਮੇਂ ਦੀ ਰਚਨਾ ਮੰਨਣਾ ਵੀ ਔਖਾ ਜਾਪਦਾ ਹੈ।[30] ਇਸ ਤਰ੍ਹਾਂ ਅਸੀਂ ਇਸ ਸਿੱਟੇ ਤੇ ਪਹੁੰਚਦੇ ਹਾਂ ਕਿ ਪਹਿਲੀ ਵਾਰ ਨੂੰ ਕਿਸੇ ਇਕ ਸਾਲ ਵਿਚ ਬੰਨ੍ਹਣਾ ਮੁਸ਼ਕਲ ਹੈ। ਇਸ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ ਪਹਿਲਾਂ ਹੋ ਚੁੱਕੀ ਸੀ ਪਰ 48ਵੀਂ ਪਉੜੀ ਸਮੇਂ ਅਨੁਸਾਰ ਦਰਜ ਕਰ ਦਿੱਤੀ ਗਈ।

ਵਾਰ 26 ਵਿਚ ਪ੍ਰਿਥੀਏ ਅਤੇ ਮਹਾਦੇਵ ਦਾ ਜ਼ਿਕਰ ਆਉਂਦਾ ਹੈ ਇਸ ਵਿਚ ਉਨ੍ਹਾਂ ਨੂੰ ਮੀਣੇ ਅਤੇ ਬੇਮੁੱਖ ਪੁੱਤ ਕਿਹਾ ਗਿਆ ਹੈ: -

ਮੀਣਾ ਹੋਇਆ ਪਿਰਥੀਆ ਕਰਿ ਕਰਿ ਟੇਢਕ ਬਰਲੁ ਚਲਾਇਆ।
ਮਹਾਦੇਉ ਅਹੰਮੇਉ ਕਰਿ ਕਰਿ ਬੇਮੁਖ ਪੁਤਾਂ ਭਉਕਾਇਆ।।[31]

ਵਾਰ 34 ਪੂਰੀ ਬੇਮੁਖਾਂ ਬਾਰੇ ਹੈ ਜੋ ਪ੍ਰਿਥੀਏ ਅਤੇ ਮਹਾਦੇਵ ਨੂੰ ਗੁਰੂ ਰਾਮਦਾਸ ਵਲੋਂ ਮੀਣਾ ਅਤੇ ਬੇਮੁੱਖ ਕਹਿਣ ਤੋਂ ਪਿੱਛੋਂ ਲਿਖੀ ਗਈ ਹੈ। ਵਾਰ ਨੰ: 35 ਦੀਆਂ ਕੁਝ ਪਉੜੀਆਂ ਦਾ ਸੰਬੰਧ 'ਹਉਮੈਂ ਨਿਵਰਤੀ' ਨਾਲ ਜੋੜਿਆ ਜਾਂਦਾ ਹੈ। ਡਾ. ਸੀਤਾ ਰਾਮ ਬਾਹਰੀ ਨੇ 'ਗੁਰ ਬਿਲਾਸ ਪਾ:6 ਦੇ ਆਧਾਰ ਤੇ 35ਵੀਂ ਵਾਰ ਦਾ ਰਚਨਾ ਕਾਲ 1686 ਬਿਕ੍ਰਮੀ(1629 ਈ.) ਮੰਨਿਆ ਹੈ'।[32] ਵਾਰ ਨੰ:36 ਪੂਰੀ ਮੀਣਿਆ ਬਾਰੇ ਹੈ। ਖੁਸਵੰਤ ਸਿੰਘ ਜੀ ਲਿਖਦੇ ਹਨ ਕਿ ਗੁਰੂ ਰਾਮਦਾਸ ਦੀ ਮੌਤ ਪਿਛੋਂ ਭਾਈ ਗੁਰਦਾਸ ਨੇ ਅੰਮ੍ਰਿਤਸਰ ਆ ਕੇ ਆਪਣੇ ਆਪ ਨੂੰ ਗੁਰੂ ਰਾਮਦਾਸ ਦੇ ਉੱਤਰਾਧਿਕਾਰੀ ਗੁਰੂ ਅਰਜਨ ਅੱਗੇ ਪੇਸ਼ ਕੀਤਾ। ਸਭ ਤੋਂ ਪਹਿਲਾਂ ਉਨ੍ਹਾਂ ਨੇ ਗੁਰੂ ਅਰਜਨ ਦੇ ਵੱਡੇ ਭਰਾ ਪ੍ਰਿਥੀ ਚੰਦ ਜੋ ਗੁਰੂ ਅਰਜਨ ਦੀ ਵਿਰੋਧਤਾ ਕਰ ਰਿਹਾ ਸੀ ਤੇ ਆਪਣੇ ਆਪ ਨੂੰ ਗੁਰੂ ਦੱਸ ਰਿਹਾ ਸੀ, ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਗੁਰਦਾਸ ਆਪਣੇ ਉਦੇਸ਼ ਵਿਚ ਕਾਮਯਾਬ ਨਾ ਹੋਇਆ। ਉਸ ਦੀ 36ਵੀਂ ਵਾਰ ਪ੍ਰਿਥੀ ਚੰਦ ਦੇ ਕਲੰਕਤ ਵਿਵਹਾਰ ਨਾਲ ਸੰਬੰਧਤ ਹੈ।[33]

ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਭਾਈ ਗੁਰਦਾਸ ਨੇ ਗੁਰੂ ਰਾਮਦਾਸ ਦੀ ਮੌਤ ਪਿਛੋਂ ਪ੍ਰਿਥੀ ਚੰਦ ਦੁਆਰਾ ਗੁਰੂ ਅਰਜਨ ਦੇਵ ਜੀ ਦਾ ਵਿਰੋਧ ਕੀਤੇ ਜਾਣ ਨੂੰ ਸੁਲਝਾਉਣ ਲਈ ਭਾਈ ਬੁੱਢਾ ਜੀ ਦੀ ਮਦਦ ਨਾਲ ਪੂਰੀ ਲਾਗ ਲਾਈ । ਇਹ ਘਟਨਾ 1581 ਈ. ਭਾਵ ਗੁਰੂ ਰਾਮਦਾਸ ਦੀ ਮੌਤ ਅਤੇ ਗੁਰੂ ਅਰਜਨ ਦੇਵ ਜੀ ਦੇ ਗੁਰਗੱਦੀ ਤੇ ਬੈਠਣ ਸਮੇਂ ਤੋਂ ਹੀ ਸ਼ੁਰੂ ਹੋ ਜਾਂਦੀ ਹੈ। ਜਦੋਂ ਭਾਈ ਗੁਰਦਾਸ ਅੰਮ੍ਰਿਤਸਰ ਆਏ ਤਾਂ ਗੁਰੂ ਘਰ ਦੀ ਹਾਲਤ ਵੇਖ ਕੇ ਉਨ੍ਹਾਂ ਨੂੰ ਪ੍ਰਿਥੀਏ ਤੇ ਮਹਾਦੇਵ ਦੀਆਂ ਚਾਲਾਂ ਦਾ ਪੂਰਾ ਪਤਾ ਲੱਗ ਗਿਆ। ਇਸ ਲਈ ਵਾਰ ਨੰ: 26, 34,35 ਅਤੇ 36 ਜੋ ਇਨ੍ਹਾਂ ਮੀਣਿਆਂ ਨਾਲ ਸੰਬੰਧ ਰਖਦੀਆਂ ਹਨ ਜਰੂਰ ਹੀ ਭਾਈ ਸਾਹਿਬ ਨੇ ਪਤਾ ਲੱਗਣ ਤੋਂ ਦੋ ਚਾਰ ਸਾਲ ਅੰਦਰ ਕਲਮ ਬੰਦ ਕਰ ਲਈਆਂ ਹੋਣਗੀਆਂ। ਸੋ ਇਹ ਵਾਰਾਂ 1585-86 ਈ. ਦੇ ਲਗਭਗ ਰਚੀਆਂ ਗਈਆਂ ਹੋਣਗੀਆਂ। ਉਂਜ ਵੀ ਰਵਾਇਤ ਅਨੁਸਾਰ ਭਾਈ ਗੁਰਦਾਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਸਮੇਂ ਮੌਜੂਦ ਸੀ। ਕਿਉਂਕਿ ਇਸ ਨੂੰ ਆਦਿ ਗ੍ਰੰਥ ਵਿਚ ਸ਼ਾਮਲ ਕਰਨ ਦੀ ਥਾਂ ਗੁਰੂ ਜੀ ਨੇ ਇਸ ਨੂੰ 'ਗੁਰਬਾਣੀ ਦੀ ਕੁੰਜੀ' ਹੋਣ ਦਾ ਮਾਣ ਬਖ਼ਸ਼ਿਆ।

ਇਸ ਸੋਚ ਵਿਚਾਰ ਉਪਰੰਤ ਅਸੀਂ ਇਸ ਸਿੱਟੇ ਤੇ ਪੁੱਜਦੇ ਹਾਂ ਕਿ ਭਾਈ ਸਾਹਿਬ ਦੀ ਰਚਨਾ 1585 ਈ. ਦੇ ਲਗਭਗ ਕਰਨੀ ਸ਼ੁਰੂ ਕਰ ਦਿੱਤੀ ਸੀ। ਭਾਵੇਂ ਬਹੁਤੀਆਂ ਵਾਰਾਂ 1600 ਈ. ਤੋਂ 1628-29 ਈ. ਦੇ ਵਿਚਕਾਰ ਰਚੀਆਂ ਗਈਆਂ। ਇਸ ਤਰ੍ਹਾਂ ਇਹ ਵਾਰਾਂ ਵੱਖ ਵੱਖ ਸਮੇਂ, ਸਥਾਨ ਤੇ ਪਰਿਸਥਿਤੀਆਂ ਵਿਚ ਲਿਖੀਆਂ ਗਈਆਂ ਹਨ।

ਭਾਈ ਗੁਰਦਾਸ- ਕਬਿੱਤ ਸਵਈਏ

ਭਾਈ ਗੁਰਦਾਸ ਜੀ ਦੇ ਕਬਿੱਤ ਸਵਈਏ ਬਾਰੇ ਅਜੇ ਤੱਕ ਵਿਦਵਾਨ ਇਕ ਮੱਤ ਨਹੀਂ ਹਨ। ਰਵਾਇਤੀ ਤੌਰ ਤੇ ਭਾਈ ਜੀ ਦੇ 556 ਕਬਿੱਤ ਸਵੱਈਏ ਹੀ ਮੰਨੇ ਜਾਂਦੇ ਸਨ। 1940 ਈ. ਤੱਕ ਭਾਈ ਗੁਰਦਾਸ ਜੀ ਦੇ ਰਚੇ 556 ਕਬਿੱਤ ਸਵੱਈਏ ਹੀ ਛਪੇ ਹੋਏ ਮਿਲਦੇ ਸਨ। ਪਰ ਬਾਅਦ ਵਿਚ ਭਾਈ ਵੀਰ ਸਿੰਘ ਨੇ ਖੋਜ ਕੀਤੀ ਅਤੇ 119 ਕਬਿੱਤ-ਸਵੱਯੇ ਹੋਰ ਲੱਭੇ। ਇਨ੍ਹਾਂ ਨੂੰ 'ਕਬਿੱਤ ਭਾਈ ਗੁਰਦਾਸ' ਦੂਸਰਾ ਸਕੰਧ ਨਾਂ ਹੇਠ 1940 ਵਿਚ ਪ੍ਰਕਾਸ਼ਿਤ ਕੀਤਾ ਇਸ ਨੂੰ 'ਦੂਸਰਾ ਸਕੰਧ' ਇਸ ਲਈ ਕਿਹਾ ਗਿਆ ਹੈ ਤਾਂ ਕਿ ਇਨ੍ਹਾਂ ਦਾ ਪਹਿਲੇ 556 ਕਬਿੱਤਾਂ ਤੋਂ ਨਿਖੇੜਾ ਕੀਤਾ ਜਾ ਸਕੇ। ਦੂਸਰੇ ਸਕੰਧ ਦੇ ਕਬਿੱਤਾਂ ਦੀ ਭਾਸ਼ਾ ਸ਼ਬਦਾਂ ਦਾ ਦੁਹਰਾਉ, ਦ੍ਰਿਸ਼ਟਾਂਤ, ਵਾਕ ਰਚਨਾ, ਸ਼ੈਲੀ, ਵਿਸ਼ੇ ਆਦਿ ਦੀ ਪਹਿਲੇ ਸਕੰਧ ਦੇ ਕਬਿੱਤਾਂ ਨਾਲ ਤੁਲਨਾਂ ਕਰਕੇ ਭਾਈ ਵੀਰ ਸਿੰਘ ਨੇ ਇਨ੍ਹਾਂ ਨੂੰ ਭਾਈ ਗੁਰਦਾਸ ਦੀ ਰਚਨਾ ਸਿੱਧ ਕੀਤਾ ਹੈ। ਭਾਈ ਵੀਰ ਸਿੰਘ ਨੂੰ ਕਬਿੱਤ-- ਸਵਈਆਂ ਦੀ ਗਿਣਤੀ 556 ਤੋਂ ਵਧੇਰੇ ਹੋਣ ਦੀ ਸੰਭਾਵਨਾ 'ਗੁਰ ਪ੍ਰਤਾਪ ਸੂਰਜ ਗ੍ਰੰਥ' ਤੋਂ ਹੋਈ। ਜਿਸ ਵਿਚ ਭਾਈ ਸੰਤੋਖ ਸਿੰਘ ਨੇ ਭਾਈ ਗੁਰਦਾਸ ਦੇ ਪ੍ਰਸੰਗ ਵਿਚ ਭਾਈ ਸਾਹਿਬ ਦੇ ਚਾਰ ਛੰਦਾਂ ਦਾ ਅਨੁਵਾਦ ਰਾਸ 7 ਅੰਸੂ 4(ਅੰਕ 61,62)ਅਤੇ ਅੰਸੂ 5(ਅੰਕ 39,40) ਵਿਚ ਦਿੱਤਾ ਹੈ। ਇਨ੍ਹਾਂ ਵਿਚੋਂ ਚੌਥੇ ਅੰਸੂ ਦੇ ਅੰਕ 61 ਦਾ ਅਤੇ ਪੰਜਵੇਂ ਅੰਸੂ ਦੇ ਅੰਕ 39,40 ਦਾ ਮੂਲ ਤਾਂ ਭਾਈ ਗੁਰਦਾਸ ਜੀ ਦੇ ਪਹਿਲੇ 556 ਕਬਿੱਤ ਸਵੱਈਆਂ ਵਿਚੋਂ ਨੰਬਰ 520,527 ਅਤੇ 528 ਵਿਚ ਮਿਲ ਜਾਂਦਾ ਹੈ। ਪਰ ਅੰਸੂ ਚੌਥੇ ਦੇ ਅੰਕ 62 ਵਿਚ ਮਹਾਂਕਵੀ ਦੇ ਕਾਵਿ ਅਨੁਵਾਦ ਦਾ ਮੂਲ ਰੂਪ ਨਾ ਪਹਿਲੇ 556 ਕਬਿੱਤ-ਸਵੱਈਆਂ ਵਿਚ ਅਤੇ ਨਾ ਹੀ ਬਾਅਦ ਦੇ 119 ਕਬਿੱਤ ਸਵੱਈਆਂ ਵਿਚ ਮਿਲਦਾ ਹੈ। ਜਿਸ ਦਾ ਟੀਕਾ ਭਾਈ ਸੰਤੋਖ ਸਿੰਘ ਨੇ ਇਸ ਤਰ੍ਹਾਂ ਦਿੱਤਾ ਹੈ:-

ਮੀਨ ਸਦਾ ਜਿਮ ਚਾਹਤ ਨੀਰ ਕੋ, ਚਾਤ੍ਰਿਕ ਬੂੰਦ ਸਦਾ ਮਨ ਚਾਹੈ।
ਨੀਰਜ ਚਾਹਿ ਸਦਾ ਰਵਿ ਕੀ, ਪੁਨ ਐ ਨਲਿਨੀ ਸਸਿ ਦੇਖ ਉਮਾਹੈ।
ਅਗ੍ਯ ਤਾਂਝਿਤ ਹੈ ਸਭ ਹੀ ਬਹੁ, ਪ੍ਰੀਤ ਨ ਤਯਾਗ ਸਦਾ ਰੁਚ ਆ
ਤੈਸਿ ਪ੍ਰਭੂ ਮਮ ਪ੍ਰੀਤ ਰਿਦੈ ਤੁਮ, ਤਾੜਤ ਹੋ ਜਨ ਪ੍ਰੀਤ ਵਧਾਹੈ।[3]

ਇਸ ਤਰ੍ਹਾਂ ਭਾਈ ਵੀਰ ਸਿੰਘ ਨੇ ਭਾਈ ਗੁਰਦਾਸ ਦੇ ਸਵੱਈਆਂ ਦੀ ਗਿਣਤੀ 556+119 =675 ਦੱਸੀ ਹੈ। ਪਰ ਪਿਆਰਾ ਸਿੰਘ ਪਦਮ ਤਾਂ ਲਿਖਦੇ ਹਨ ਉਨ੍ਹਾਂ ਦੇ ਰਚੇ 700 ਦੇ ਲਗਭਗ ਹਿੰਦੀ ਛੰਦ ਵੀ ਘੱਟ ਮਹੱਤਤਾ ਭਰਪੂਰ ਨਹੀਂ।[35] ਪਰ ਪਦਮ ਜੀ ਨੇ ਵੀ 556 ਤੋਂ ਅਗਲੇ ਕਬਿੱਤਾਂ ਦੇ ਸ੍ਰੋਤ ਦੀ ਜਾਣਕਾਰੀ ਨਹੀਂ ਦਿੱਤੀ। ਦਰਸ਼ਨ ਸਿੰਘ ਨੇ ਭਾਈ ਸਾਹਿਬ ਦੇ ਹੁਣ ਤਕ ਮਿਲਦੇ ਕਬਿੱਤ ਸਵੱਈਆਂ ਦੀ ਗਿਣਤੀ 666 ਮੰਨੀ ਹੈ।[36] ਪਰ 1940 ਤੋਂ ਬਾਅਦ ਅਜੇ ਵੀ ਬਹੁਤੇ ਵਿਦਵਾਨ ਭਾਈ ਗੁਰਦਾਸ ਦੇ ਕਬਿੱਤ ਸਵੱਈਆਂ ਦੀ ਗਿਣਤੀ 556 ਤੋਂ ਵੱਧ ਮੰਨਣ ਲਈ ਤਿਆਰ ਨਹੀਂ। ਇਨ੍ਹਾਂ ਵਿਦਵਾਨਾਂ ਵਿਚ ਡਾ. ਮੋਹਨ ਸਿੰਘ ਦੀਵਾਨਾ[37], ਭਾਈ ਕਾਨ੍ਹ ਸਿੰਘ[38], ਅਨਿਲ ਚੰਦਰ ਬੈਨਰਜੀ[39] ਅਤੇ ਖੁਸ਼ਵੰਤ ਸਿੰਘ[40] ਦੇ ਨਾਂ ਲਏ ਜਾ ਸਕਦੇ ਹਨ। ਇਨ੍ਹਾਂ ਵਿਦਵਾਨਾਂ ਨੇ ਭਾਈ ਗੁਰਦਾਸ ਜੀ ਦੇ ਕਬਿੱਤ ਸਵੱਈਆਂ ਦੀ ਗਿਣਤੀ 556 ਹੀ ਮੰਨੀ ਹੈ।

ਇਸ ਤਰ੍ਹਾਂ ਅਜੇ ਤੱਕ ਭਾਈ ਗੁਰਦਾਸ ਜੀ ਦੇ 556 ਤੋਂ ਵੱਧ ਕਈ ਵਿਦਵਾਨਾਂ ਦੁਆਰਾ ਮੰਨੇ ਕਬਿੱਤ-ਸਵੱਈਆਂ ਬਾਰੇ ਵਾਦ-ਵਿਵਾਦ ਹੀ ਹੈ। ਭਾਈ ਵੀਰ ਸਿੰਘ ਦੁਆਰਾ ਪ੍ਰਕਾਸ਼ਿਤ 'ਕਬਿੱਤ ਭਾਈ ਗੁਰਦਾਸ' ਦੇ ਦੂਸਰੇ ਸਰੰਧ ਵਿਚ ਦਿੱਤੇ 119 ਕਬਿੱਤ ਸਵੱਈਆਂ ਬਾਰੇ ਅਜੇ ਪੂਰਨ ਤੌਰ ਤੇ ਇਕੱਲਿਆਂ ਖੋਜ ਕਰਨ ਦੀ ਜ਼ਰੂਰਤ ਹੈ। ਕਬਿੱਤ ਸਵੱਈਏ ਛੋਟੀ ਰਚਨਾ ਹੋਣ ਕਰਕੇ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਨ੍ਹਾਂ ਦੇ 556 ਤੋਂ ਵਧ ਕਬਿੱਤ ਸਵੱਈਏ ਨਹੀਂ ਹੋਣਗੇ। ਕਿਉਂਕਿ ਛੋਟੀ ਰਚਨਾ ਨੂੰ ਸਾਂਭਣਾ ਮੁਸ਼ਕਲ ਹੈ। ਇਸ ਲਈ ਉਨ੍ਹਾਂ ਦੇ ਰਚੇ ਕਬਿੱਤ-ਸਵੱਈਆਂ ਵਿਚੋਂ ਕੁੱਝ ਕੁ ਇੱਧਰ-ਉਧਰ ਹੋ ਸਕਦੇ ਹਨ। ਉਂਜ ਵੀ ਭਾਈ ਗੁਰਦਾਸ ਨੇ ਆਪਣੀ ਸਮੁੱਚੀ ਰਚਨਾ ਨੂੰ ਕਿਸੇ ਇਕ ਜਿਲਦ ਵਿਚ ਬੰਨ੍ਹ ਕੇ ਸਮੇਂ ਸਮੇਂ ਤੇ ਲੋਕਾਂ ਅੱਗੇ ਪੇਸ਼ ਕਰਨ ਦਾ ਤਰੱਦਦ ਬਹੁਤ ਘੱਟ ਕੀਤਾ ਹੈ। ਜਿਸ ਦਾ ਪ੍ਰਤੱਖ ਸਬੂਤ ਉਨ੍ਹਾਂ ਦੀਆਂ ਵਾਰਾਂ ਹਨ। ਜੇਕਰ ਉਹ ਅਜਿਹਾ ਕਰਦੇ ਤਾਂ

ਉਨ੍ਹਾਂ ਦੀਆਂ ਵਾਰਾਂ ਕਾਲ-ਕ੍ਰਮ, ਸਥਾਨ ਅਤੇ ਇਤਿਹਾਸਿਕ ਪ੍ਰਸੰਗਾਂ ਦੇ ਅਨੁਸਾਰ ਹੁੰਦੀਆਂ। ਡਾ. ਰਤਨ ਸਿੰਘ ਜੱਗੀ ਦੇ ਅਨੁਸਾਰ ਵਾਰਾਂ ਦੀ ਪ੍ਰਚਾਰਾਤਮਕ ਪ੍ਰਵਿਰਤੀ ਨੂੰ ਵੇਖਦੇ ਹੋਇਆਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਹ ਭਿੰਨ ਭਿੰਨ ਅਵਸਥਾਵਾਂ ਅਤੇ ਅਵਸਰਾਂ ਤੋਂ ਪ੍ਰਭਾਵਿਤ ਹੋ ਕੇ ਜਾਂ ਜਗਿਆਸੂਆਂ ਨੂੰ ਉਪਦੇਸ਼ ਕਰਨ ਲਈ ਲਿਖੀਆਂ ਗਈਆਂ ਸਨ। ਬਾਦ ਵਿਚ ਭਾਈ ਸਾਹਿਬ ਨੇ ਇਨ੍ਹਾਂ ਨੂੰ ਇਕ ਕ੍ਰਮ ਵਿਚ ਨਿਸ਼ਚਿਤ ਰੂਪ ਪ੍ਰਦਾਨ ਕੀਤਾ ਹੋਵੇਗਾ।[41] ਇਹ ਵਿਚਾਰ ਕਬਿੱਤ ਸਵੱਈਆਂ ਤੇ ਵੀ ਢੁੱਕਦਾ ਹੈ। ਪਰ ਵਾਰਾਂ ਦੀ ਗਿਣਤੀ ਥੋੜ੍ਹੀ ਤੇ ਵਾਰ ਵੱਡੀ ਰਚਨਾ ਹੋਣ ਕਰਕੇ ਇਨ੍ਹਾਂ ਨੂੰ ਬਾਅਦ ਵਿਚ 25-30 ਸਾਲ ਦੀ ਸਖਤ ਘਾਲਣਾ ਪਿਛੋਂ ਸਾਂਭਣਾ ਤੇ ਨਿਸ਼ਚਿਤ ਰੂਪ ਪ੍ਰਦਾਨ ਕਰਨਾ ਇੰਨਾ ਮੁਸ਼ਕਲ ਨਹੀਂ ਸੀ ਜਿੰਨਾ ਕਬਿੱਤ ਸਵੱਈਆਂ ਦਾ ਕਿਉਂਕਿ ਉਨ੍ਹਾਂ ਦੀ ਗਿਣਤੀ ਵੀ ਵੱਧ ਸੀ ਤੇ ਰਚਨਾ ਵੀ ਛੋਟੀ ਸੀ। ਇਸ ਲਈ ਇਸ ਛੋਟੀ ਰਚਨਾ ਨੂੰ 30-40 ਸਾਲ ਸਾਂਭਣ ਤੋਂ ਪਿੱਛੋਂ ਨਿਸ਼ਚਿਤ ਰੂਪ ਦੇਣਾ ਕਠਿਨ ਕੰਮ ਸੀ। ਸੋ ਜ਼ਰੂਰ ਹੀ ਕੁਝ ਕਬਿੱਤ ਸਵੱਈਏ ਉਨ੍ਹਾਂ ਨੂੰ ਨਿਸ਼ਚਿਤ ਰੂਪ ਦੇਣ ਤੋਂ ਬਾਅਦ ਬਾਹਰ ਰਹਿ ਗਏ ਹੋਣਗੇ। ਪਰ ਇਹ ਕਿੰਨੇ ਸਨ ਤੇ ਕਿਹੜੇ ਸਨ ਇਸ ਬਾਰੇ ਨਿਰਣੇ ਨਾਲ ਕੁੱਝ ਨਹੀਂ ਕਿਹਾ ਜਾ ਸਕਦਾ। ਸਿੱਟੇ ਵਜੋਂ ਕਿਹਾ ਜਾ ਸਕਦਾ ਹੈ ਕਿ ਭਾਈ ਗੁਰਦਾਸ ਜੀ ਦੇ 556 ਕਬਿੱਤ ਸਵੱਈਆਂ ਤੋਂ ਵਧ ਦੱਸੀ ਜਾਂਦੀ 666,675,700 ਆਦਿ ਦੀ ਗਿਣਤੀ ਕੇਵਲ ਕਿਆਸ ਅਰਾਈਆਂ ਹਨ। 556 ਤੋਂ ਵੱਧ ਕਬਿੱਤ-ਸਵੱਈਆਂ ਦੀ ਗਿਣਤੀ ਨਿਸ਼ਚਿਤ ਕਰਨ ਲਈ ਅਜੇ ਬਹੁਤ ਤਰੱਦਦ ਦੀ ਲੋੜ ਹੈ।

## ਕਬਿੱਤ-ਸਵੱਈਏ ਰਚਨਾ ਸਮਾਂ ਤੇ ਸਥਾਨ

ਕਬਿੱਤ ਸਵੱਈਏ ਕਦ ਅਤੇ ਕਿੱਥੇ ਰਚੇ ਗਏ, ਇਸ ਬਾਰੇ ਵੀ ਨਿਸ਼ਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਕੁਝ ਵਿਦਵਾਨ ਇਨ੍ਹਾਂ ਦਾ ਰਚਨਾ ਸਮਾਂ ਵਾਰਾਂ ਤੋਂ ਪਹਿਲਾਂ ਅਤੇ ਕੁਝ ਵਾਰਾਂ ਤੋਂ ਬਾਅਦ ਦਾ ਮੰਨਦੇ ਹਨ। ਡਾ. ਸੀਤਾ ਰਾਮ ਬਾਹਰੀ ਆਪਣੇ ਇਕ ਲੇਖ ਵਿਚ ਕਬਿੱਤ ਸਵੱਈਆਂ ਨੂੰ ਭਾਈ ਗੁਰਦਾਸ ਦੇ ਪੁਰਲੇ ਸਮੇਂ ਦੀ ਰਚਨਾ ਅਤੇ ਵਾਰਾਂ ਨੂੰ ਬਾਅਦ ਵਿਚ ਪ੍ਰੋੜ੍ਹ ਅਵਸਥਾ ਦੀ ਰਚਨਾ ਮੰਨਦੇ ਹਨ।[42] ਪਰ ਭਾਈ ਕਾਨ੍ਹ ਸਿੰਘ, ਕਬਿੱਤ ਸਵੱਈਆਂ ਨੂੰ ਪਿਛਲੇ ਸਮੇਂ ਦੀ ਰਚਨਾ ਮੰਨਦੇ ਹੋਏ ਲਿਖਦੇ ਹਨ, ਇਹ ਰਚਨਾ ਭਾਈ ਸਾਹਿਬ ਦੀਆਂ ਵਾਰਾਂ ਤੋਂ ਪਿਛਲੀ ਹੈ। ਕਾਸ਼ੀ ਆਗਰੇ ਆਦਿ ਅਸਥਾਨਾਂ ਵਿਚ ਰਹਿਣ ਕਰਕੇ ਭਾਈ ਗੁਰਦਾਸ ਜੀ ਨੂੰ ਹਿੰਦੀ ਭਾਸ਼ਾ ਦੀ ਰਚਨਾ ਚੰਗੀ ਤਰ੍ਹਾਂ ਆ ਗਈ ਸੀ।[43]

ਕਬਿੱਤ ਨੰ: 447–48 ਭਾਈ ਗੁਰਦਾਸ ਜੀ ਨੇ ਉਸ ਵੇਲੇ ਲਿਖੇ ਸਨ ਜਦੋਂ ਗੁਰੂ ਅਰਜਨ ਦੇਵ ਜੀ ਨੇ ਪੈੜੇ ਮੋਖੇ ਨੂੰ ਪੰਜ ਪੈਸੇ ਦੇ ਕੇ ਸੰਗਲਾਦੀਪ ਤੋਂ 'ਪ੍ਰਾਣ ਸੰਗਲੀ' ਬਾਣੀ ਲੈਣ ਲਈ ਭੇਜਿਆ ਸੀ। ਪਰ ਇਕ ਕਾਸ਼ੀ ਦਾ ਪੰਡਤ, ਜਿਹੜਾ ਇਨ੍ਹਾਂ ਦਿਨਾਂ ਵਿਚ ਗੁਰੂ ਜੀ ਕੋਲ ਕਥਾ ਕਰਨ ਲਈ ਟਿਕਿਆ ਹੋਇਆ ਸੀ, ਕਾਸ਼ੀ ਦਾ ਸਾਰਾ ਖਰਚ ਲੈ ਕੇ ਅਤੇ ਤਿਥ ਮਹੂਰਤ ਕਢਾ ਕੇ ਕਥਾ ਕਰਨ ਲਈ ਕਾਸ਼ੀ ਤੋਂ ਹੋਰ ਪੋਥੀ ਲੈਣ ਤੁਰਿਆ। ਅਗੋਂ ਗਧਾ ਬੋਲ ਪਿਆ ਇਸ ਨੂੰ ਅਪਸ਼ਗਨ ਜਾਣ ਕੇ ਵਾਪਸ ਮੁੜ ਆਇਆ ਸੀ। ਇਸ ਤੇ ਗੁਰੂ ਅਰਜਨ ਦੇਵ ਜੀ ਨੇ ਇਸ ਸਾਖੀ ਤੇ ਕਬਿੱਤ ਲਿਖਣ ਦੀ ਆਗਿਆ ਕੀਤੀ ਸੀ।[44] 527–28 ਦੇ ਸਵੱਈਏ ਭਾਈ ਸਾਹਿਬ ਨੇ ਗੁਰੂ ਹਰਿ ਗੋਬਿੰਦ ਜੀ ਦੀ ਹਜ਼ੂਰੀ ਵਿਚ ਉਚਾਰੇ ਖਿਆਲ ਕੀਤੇ ਜਾਂਦੇ ਹਨ।[45]

ਇਸ ਤਰ੍ਹਾਂ ਇਹ ਕਬਿੱਤ ਸਵੱਈਏ ਵੱਖ ਵੱਖ ਸਮੇਂ ਤੇ ਵੱਖ ਵੱਖ ਸਥਾਨ ਦੀ ਰਚਨਾ ਹਨ। ਡਾ. ਸੀਤਾ ਰਾਮ ਬਾਹਰੀ ਦੇ ਵਿਚਾਰ ਨੂੰ ਬਹੁਤੀ ਮਹਾਨਤਾ ਨਹੀਂ ਦਿੱਤੀ ਜਾ ਸਕਦੀ ਕਿ ਇਹ ਕਬਿੱਤ ਸਵੱਈਏ ਵਾਰਾਂ ਤੋਂ ਪਹਿਲਾਂ ਦੀ ਰਚਨਾ ਹਨ। ਨਾ ਹੀ ਇਸ ਵਿਚਾਰ ਨਾਲ ਸਹਿਮਤ ਹੋਇਆ ਜਾ ਸਕਦਾ ਹੈ ਕਿ ਅਸਲੋਂ ਕੋਈ ਵੀ ਕਵੀ ਪਹਿਲਾਂ ਆਪਣੀ ਮਾਤ ਬੋਲੀ ਵਿਚ ਲਿਖਣਾ ਪਸੰਦ ਕਰਦਾ ਹੈ। ਇਸ ਦ੍ਰਿਸ਼ਟੀ ਤੋਂ ਵਾਰਾਂ ਦੀ ਰਚਨਾ ਪਹਿਲਾਂ ਹੋਣੀ ਚਾਹੀਦੀ ਹੈ।[46] ਕਿਉਂਕਿ ਇਹ ਵਿਚਾਰ ਘੱਟੋ ਘੱਟ ਭਾਈ ਗੁਰਦਾਸ ਜੀ ਤੇ ਪੂਰਾ ਨਹੀਂ ਢੁੱਕਦਾ। ਭਾਈ ਸਾਹਿਬ ਦੀ ਮਾਤ ਭਾਸ਼ਾ ਭਾਵੇਂ ਪੰਜਾਬੀ ਸੀ ਪਰ ਉਨ੍ਹਾਂ ਨੇ ਬ੍ਰਜ ਭਾਸ਼ਾ ਤੇ ਸੰਸਕ੍ਰਿਤ ਦੀ ਸਿੱਖਿਆ ਵੀ ਪੰਜਾਬੀ ਦੇ ਨਾਲ ਹੀ ਮੁੱਢ ਵਿਚ ਹੀ ਪ੍ਰਾਪਤ ਕਰ ਲਈ ਸੀ। ਅਤੇ ਭਾਈ ਸਾਹਿਬ ਬ੍ਰਜ ਭਾਸ਼ਾ ਦੇ ਵੀ ਆਲਾ ਵਿਦਵਾਨ ਸਨ। ਉਂਜ ਵੀ ਹਰ ਕਵੀ ਪਹਿਲਾਂ ਛੋਟੀ ਰਚਨਾ ਕਰਨੀ ਸ਼ੁਰੂ ਕਰਦਾ ਹੈ ਫਿਰ ਵੱਡੀ। ਗੁਰੂ ਘਰ ਨਾਲ ਸੰਬੰਧਤ ਘਟਨਾਵਾਂ ਭਾਈ ਸਾਹਿਬ ਜੀ ਦੇ ਜੀਵਨ ਵਿਚ ਮੁੱਢ ਤੋਂ ਹੀ ਵਾਪਰਦੀਆਂ ਰਹੀਆਂ ਹਨ। ਇਸ ਲਈ ਨਾਲ ਦੀ ਨਾਲ ਉਨ੍ਹਾਂ ਘਟਨਾਵਾਂ ਨੂੰ ਕਲਮਬੰਦ ਕਰਨ ਲਈ ਛੋਟਾ ਕਾਵਿ-ਰੂਪ ਹੀ ਲਾਹੇਵੰਦ ਸੀ। ਕਬਿੱਤ ਤੇ ਸਵੱਈਏ ਛੋਟਾ ਕਾਵਿ-ਰੂਪ ਹੋਣ ਕਰਕੇ ਭਾਈ ਸਾਹਿਬ ਨੇ ਇਨ੍ਹਾਂ ਨੂੰ ਮੁੱਢ ਤੋਂ ਹੀ ਅਪਣਾ ਰੱਖਿਆ ਸੀ। ਇਸ ਲਈ ਵਾਰਾਂ ਤੇ ਕਬਿੱਤ-ਸਵੱਈਆਂ ਨੂੰ ਕਿਸੇ ਇੱਕ ਸਮੇਂ ਨਾਲ ਬੰਨ੍ਹਣਾ ਤੇ ਸਥਾਨ ਨਾਲ ਜੋੜਨਾ ਸਰਾਸਰ ਗਲਤੀ ਤੇ ਔਖਾ ਕੰਮ ਹੈ। ਹਾਂ ਕਬਿੱਤਾਂ ਵਿਚਲੇ ਭਾਵਾਂ ਤੋਂ ਇਨ੍ਹਾਂ ਨੂੰ ਕਿਸੇ ਖਾਸ ਸਮੇਂ ਦੇ ਨੇੜੇ ਤੇੜੇ ਮੰਨਿਆ ਜਾ

ਸਕਦਾ ਹੈ । ਕਬਿੱਤਾਂ ਵਿਚ ਵਿਯੋਗ ਦੇ ਸੱਲ ਇਸ ਗੱਲ ਵਲ ਸੰਕੇਤ ਕਰਦੇ ਹਨ ਕਿ ਇਹ ਉਸ ਕਾਲ ਦੀ ਰਚਨਾ ਹੈ ਜਦੋਂ ਭਾਈ ਗੁਰਦਾਸ ਗੁਰ-ਚਰਨਾਂ ਦੀ ਛੋਹ ਤੋਂ ਦੂਰ ਸਨ। ਚੂੰਕਿ ਪ੍ਰਚਾਰ ਲਈ ਭਾਈ ਸਾਹਿਬ ਬਨਾਰਸ ,ਆਗਰਾ ਆਦਿ ਥਾਵਾਂ ਉੱਤੇ ਗਏ ਸਨ, ਇਸ ਲਈ ਕੀ ਵਿਯੋਗ ਦੀ ਅਵਸਥਾ ਦੀ ਦ੍ਰਿਸ਼ਟੀ ਤੋਂ ਅਤੇ ਕੀ ਭਾਸ਼ਾ ਦੀ ਦ੍ਰਿਸ਼ਟੀ ਤੋਂ ਕਬਿੱਤ ਪੰਜਾਬ ਤੋਂ ਬਾਹਰ ਰਹੇ ਦਿਨਾਂ ਦੀ ਰਚਨਾ ਹੈ।[47] ਪਰ ਭਾਈ ਸਾਹਿਬ ਦੀ ਸਾਰੀ ਕਬਿੱਤ -ਸਵੱਈਏ ਰਚਨਾ ਵਿਯੋਗ ਭਰਪੂਰ ਨਹੀਂ। ਇਸ ਵਿਚ ਗੁਰਮਤ ਦੇ ਸਿਧਾਂਤਾਂ ਦੀ ਵਿਆਖਿਆ ਅਤੇ ਸਾਧ ਸੰਗਤ ਦੀ ਮਹੱਤਤਾ ਵੀ ਪ੍ਰਗਟਾਈ ਗਈ ਹੈ। ਇਸ ਲਈ ਇਸ ਸਾਰੀ ਰਚਨਾ ਨੂੰ ਪੰਜਾਬ ਤੋਂ ਬਾਹਰ ਦੀ ਅਤੇ ਵਾਰਾਂ ਤੋਂ ਪਿਛੋਂ ਪ੍ਰੋਢ ਅਵਸਥਾ ਦੀ ਰਚਨਾ ਨਹੀਂ ਮੰਨਿਆ ਜਾ ਸਕਦਾ।

ਇਕ ਗੱਲ ਹੋਰ ਧਿਆਨ ਦੇਣ ਯੋਗ ਹੈ ਉਹ ਇਹ ਕਿ ਗੁਰੂ ਅਰਜਨ ਦੇਵ ਜੀ ਦੇ ਗੁਰਗੱਦੀ ਸੰਭਾਲਣ ਤੋਂ ਪਹਿਲਾਂ ਘਰੇਲੂ ਫੁੱਟ ਤੇ ਵਿਰੋਧ ਇੰਨਾ ਤੀਖਣ ਨਹੀਂ ਸੀ ਜਿੰਨਾ ਕਿ ਗੁਰੂ ਅਰਜਨ ਦੇਵ ਜੀ ਵੇਲੇ ਪ੍ਰਿਥੀ ਚੰਦ ਦੇ ਵਿਰੋਧ ਕਾਰਨ ਤੀਖਣ ਸੀ। ਗੁਰੂ ਅਰਜਨ ਦੇਵ ਜੀ ਤੋਂ ਪਹਿਲਾਂ ਸੰਗਤ ਗੁਰੂ ਘਰ ਨਾਲ ਜੁੜੀ ਹੋਈ ਸੀ। ਇਸ ਲਈ ਸਿੱਖ ਸੰਗਤਾਂ ਤੋਂ ਬਿਨ੍ਹਾਂ ਹਿੰਦੂਆਂ ਤੇ ਹੋਰ ਫਿਰਕਿਆਂ ਵਿਚ ਗੁਰੂ ਘਰ ਦੇ ਨਿਯਮਾਂ ਤੇ ਸਿੱਖੀ ਦੇ ਪ੍ਰਚਾਰ ਦੀ ਜ਼ਰੂਰਤ ਸੀ ਜਿਸ ਲਈ ਬ੍ਰਜ ਤੇ ਸੰਸਕ੍ਰਿਤ ਹੀ ਯੋਗ ਭਾਸ਼ਾਵਾਂ ਸਨ। ਪਰ ਪ੍ਰਿਥੀ ਚੰਦ ਦੇ ਵਿਰੋਧ ਕਾਰਨ ਸਿੱਖ ਸੰਗਤ ਵੀ ਦੁਬਿਧਾ ਵਿਚ ਸੀ। ਇਸ ਸਮੇਂ ਭਾਈ ਗੁਰਦਾਸ ਨੇ ਸਿੱਖ ਸੰਗਤਾਂ ਨੂੰ ਪ੍ਰਿਥੀ ਚੰਦ ਦੀਆਂ ਚਾਲਾਂ ਤੇ ਕੁਰਾਹੇ ਪੈਣ ਤੋਂ ਬਚਾਉਣ ਲਈ ਬੜਾ ਯੋਗਦਾਨ ਪਾਇਆ। ਭਾਈ ਸਾਹਿਬ ਨੇ ਗੁਰੂ ਘਰ ਦਾ ਪ੍ਰਚਾਰ ਕਰਨ ਦੇ ਨਾਲ ਨਾਲ ਆਪਣੀਆਂ ਲਿਖਤਾਂ ਰਾਹੀਂ ਵੀ ਲੋਕਾਂ ਤੱਕ ਉਨ੍ਹਾਂ ਦੇ ਘ੍ਰਿਣਾ ਭਰੇ ਕਾਰਨਾਮਿਆਂ ਦੀ ਜਾਣਕਾਰੀ ਪਹੁੰਚਾਈ। ਇਹ ਕੰਮ ਉਨ੍ਹਾਂ ਦੀ ਆਪਣੀ ਬੋਲੀ ਵਿਚ ਹੀ ਹੋ ਸਕਦਾ ਸੀ ਜੋ ਵਾਰਾਂ ਦੇ ਰੂਪ ਵਿਚ ਹੈ। ਇਸ ਨੁਕਤਾ ਨਿਗਾਹ ਤੋਂ ਕਈ ਵਾਰਾਂ ਜਿਵੇਂ ਨਿੰਦਕਾਂ ਬਾਰੇ, ਮੀਣਿਆਂ ਬਾਰੇ, ਬੇਮੁਖਾਂ ਬਾਰੇ, ਹਉਮੈਂ ਬਾਰੇ ਆਦਿ ਬਾਅਦ ਦੀ ਰਚਨਾ ਹਨ। ਪਰ ਇਹ ਕਹਿਣਾ ਵੀ ਗਲਤ ਹੈ ਕਿ ਸਾਰੀਆਂ ਵਾਰਾਂ ਕਬਿੱਤ-ਸਵੱਈਆਂ ਤੋਂ ਬਾਅਦ ਦੀ ਰਚਨਾ ਹਨ। ਉਂਜ ਵੀ ਕੋਈ ਕਵੀ ਜੋ ਦੋ-ਤਿੰਨ ਕਾਵਿ ਰੂਪਾਂ ਵਿਚ ਰਚਨਾ ਕਰਦਾ ਹੈ। ਕਿਸੇ ਇੱਕ ਕਾਵਿ-ਰੂਪ ਵਿਚ ਲਿਖਕੇ

ਫਿਰ ਦੂਜੇ ਕਾਵਿ ਰੂਪ ਵਿਚ ਲਿਖਣਾ ਸ਼ੁਰੂ ਨਹੀਂ ਕਰਦਾ। ਉਹ ਸਮੇਂ,ਸਥਾਨ ਤੇ ਘਟਨਾ ਅਨੁਸਾਰ ਕਾਵਿ ਰੂਪ ਚੁਣ ਲੈਂਦਾ ਹੈ। ਇਹ ਵਿਚਾਰ ਭਾਈ ਗੁਰਦਾਸ ਤੇ ਪੂਰਾ ਢੁੱਕਦਾ ਹੈ। ਭਾਈ ਵੀਰ ਸਿੰਘ ਵੀ ਇਸੇ ਵਿਚਾਰ ਦੀ ਪੋੜ੍ਹਤਾ ਕਰਦੇ ਹਨ ਕਿ ਕਬਿੱਤਾਂ ਦੇ ਛੰਦਾਂ ਵਿਚ ਮਜ਼ਮੂਨ, ਅਨੇਕ ਤਰ੍ਹਾਂ ਦੇ ਹਨ। ਉਹ ਦੱਸਦੇ ਹਨ ਕਿ ਇਹ ਅੱਡ ਅੱਡ ਸਮਿਆਂ ਉਤੇ ਅੱਡ ਅੱਡ ਵਾਕਯਾਤ ਦੇ ਹੋਣ ਪਰ ਤੇ ਅੱਡ ਅੱਡ ਨਿਰੀਖਣਾਂ ਦੇ ਸਾਹਮਣੇ ਆਉਣ, ਪਰ ਅੱਡ ਅੱਡ ਵਿਸ਼ਿਆਂ ਤੇ ਲਿਖੀਂਦੇ ਰਹੇ ਹਨ। ਉਹ ਸਾਰੇ ਵਿਜੋਗ ਕਾਲ ਵਿਚ ਲਿਖੇ ਜਾਣੇ ਘੱਟ ਸੰਭਵ ਹਨ। ਬੇਸ਼ੱਕ ਵਿਸ਼ੇਸ਼ ਰਚਨਾ ਬਨਾਰਸ ਵਿਚ ਤੇ ਉਸ ਤੋਂ ਪਹਿਲੇ ਆਗਰੇ ਵਿਚ ਦੋਹੀਂ ਥਾਈਂ ਹੋਣੀ ਵਧੀਕ ਦਰੁਸਤ ਬਾਤ ਹੈ। ਬਨਾਰਸ ਵਾਸ ਦੇ ਸਮੇਂ ਬਿਰਹਾ ਵਿਯੋਗ ਦੇ ਰਚੇ ਗਏ ਛੰਦ ਤਾਂ ਐਸੇ ਹਨ ਜੋ ਦੱਸਦੇ ਹਨ ਕਿ 'ਗੁਰੂ ਵਿਛੋੜੇ' ਵਿੱਚ ਹੀ ਲਿਖੇ ਗਏ ਹਨ।[48]

ਭਾਈ ਗੁਰਦਾਸ-ਸੰਸਕ੍ਰਿਤ ਸ਼ਲੋਕ

ਭਾਈ ਗੁਰਦਾਸ ਨੇ ਜਿਥੇ ਵਾਰਾਂ ਤੇ ਕਬਿੱਤ ਸਵੱਈਏ ਲਿਖੇ ਉਥੇ ਸੰਸਕ੍ਰਿਤ ਸ਼ਲੋਕ ਵੀ ਲਿਖੇ। ਭਾਈ ਗੁਰਦਾਸ ਜੀ ਦੇ ਲਿਖੇ ਇਨ੍ਹਾਂ ਸੰਸਕ੍ਰਿਤ ਸ਼ਲੋਕਾਂ ਦੀ ਗਿਣਤੀ 6 ਮੰਨੀ ਜਾਂਦੀ ਹੈ ਪਰ ਇਨ੍ਹਾਂ ਦਾ ਮੂਲ ਸ੍ਰੋਤ ਮਹਾਂ ਕਵੀ ਸੰਤੋਖ ਸਿੰਘ ਜੀ ਦੇ ਰਚੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਤੋਂ ਬਿਨ੍ਹਾਂ ਹੋਰ ਕੋਈ ਨਹੀਂ ਹੈ। ਭਾਈ ਸਾਹਿਬ ਦੇ ਸੰਸਕ੍ਰਿਤ ਵਿਚ ਰਚੇ ਇਨ੍ਹਾਂ ਸ਼ਲੋਕਾਂ ਦਾ ਮੂਲ ਪਾਠ ਅਜੇ ਤੱਕ ਪ੍ਰਾਪਤ ਨਹੀਂ ਹੋਇਆ। ਸੰਸਕ੍ਰਿਤ ਤੋਂ ਪੰਜਾਬੀ ਵਿਚ ਉਤਾਰਾ ਕਰਨ ਲੱਗਿਆਂ ਇਨ੍ਹਾਂ ਸ਼ਲੋਕਾਂ ਦਾ ਪਾਠ ਵੀ ਬਹੁਤ ਅਸ਼ੁੱਧ ਹੋ ਗਿਆ ਹੈ। ਜੇਕਰ ਸੰਤੋਖ ਸਿੰਘ ਦਾ ਮੂਲ ਖਰੜਾ ਪ੍ਰਾਪਤ ਹੋ ਜਾਵੇ ਤਾਂ ਇਹ ਅਸ਼ੁੱਧੀਆਂ ਦੂਰ ਹੋ ਸਕਦੀਆਂ ਹਨ।[49]

ਭਾਈ ਸਾਹਿਬ ਦੇ ਇਹ ਸ਼ਲੋਕ ਅਨੁਸ਼ਟਪ ਛੰਦ ਵਿਚ ਹਨ। ਇਨ੍ਹਾਂ ਸ਼ਲੋਕਾਂ ਵਿਚ ਭਾਈ ਗੁਰਦਾਸ ਜੀ ਨੇ ਕਾਸ਼ੀ ਵਿਚ ਪੰਡਿਤਾਂ ਨਾਲ ਸੰਵਾਦ ਸਮੇਂ ਪੰਡਤਾਂ ਦੁਆਰਾ ਭਾਈ ਸਾਹਿਬ ਤੋਂ ਪਰਮਾਤਮਾ ਦੇ ਪ੍ਰਚੱਲਿਤ ਨਾਵਾਂ ਦੀ ਥਾਂ 'ਵਾਹਿਗੁਰੂ' ਸ਼ਬਦ ਅਪਨਾਉਣ ਦਾ ਕਾਰਨ ਪੁੱਛਣ ਤੇ 'ਵਾਹਿਗੁਰੂ' ਨਾਂ ਦੀ ਮਹਾਨਤਾ ਅਤੇ ਵਿਸ਼ੇਸ਼ਤਾ ਦੱਸਦਿਆਂ ਇਨ੍ਹਾਂ ਸ਼ਲੋਕਾਂ ਦੀ ਰਚਨਾ ਕੀਤੀ। ਪੰਡਿਤ ਬੜੇ ਪ੍ਰਭਾਵਤ ਹੋਏ ਅਤੇ ਉਨ੍ਹਾਂ ਨੇ ਭਾਈ ਸਾਹਿਬ

ਦੀ ਬਹੁਤ ਪ੍ਰਸੰਸਾ ਕੀਤੀ ਜੋ ਮਹਾਕਵੀ ਸੰਤੋਖ ਸਿੰਘ ਦੇ ਸ਼ਬਦਾਂ ਵਿਚ ਇਸ ਤਰ੍ਹਾਂ ਹੈ:-

ਜੈ ਗੁਰਦਾਸ ਵਿਮਲ ਮਤਿ ਗਯਾਨੀ। ਅਬ ਹਮਰੇ ਮਨ ਨਿਸਚੇ ਠਾਨੀ।
ਤੁਮ ਤੇ ਸੰਸ਼ਯ ਗਯੋ ਹਮਾਰਾ। ਬਿਬਿਧ ਭੇਦ ਬਿਧਿ ਕੀਓ ਉਚਾਰਾ।।[50]

(ਹੇ ਗੁਰਦਾਸ ਤੇਰੀ ਜੈ ਹੋਵੇ, ਹੁਣ ਸਾਡੇ ਮਨ ਵਿੱਚ ਇਹ ਪੂਰਾ ਯਕੀਨ ਹੋ ਗਿਆ ਹੈ ਕਿ ਤੁਸੀਂ ਪਵਿੱਤਰ ਬੁੱਧੀ ਵਾਲੇ ਮਹਾਂ ਗਿਆਨੀ ਹੋ। ਤੁਹਾਡੇ ਨਾਲ ਵਚਨ-ਬਿਲਾਸ ਕਰਕੇ ਸਾਡੇ ਮਨ ਦਾ ਭਰਮ ਦੂਰ ਹੋ ਗਿਆ ਹੈ। ਤੁਸੀਂ ਬੜੇ ਚੰਗੇ ਅਤੇ ਵੱਖ ਵੱਖ ਢੰਗਾਂ ਨਾਲ ਪਰਮਾਤਮਾ ਦੇ ਨਾਂ ਦਾ ਉਚਾਰਣ ਕਰਕੇ ਸਾਨੂੰ ਸਮਝਾਇਆ ਹੈ।)

ਪਰ ਇਨ੍ਹਾਂ ਸ਼ਲੋਕਾਂ ਬਾਰੇ ਇਸ ਗ੍ਰੰਥ ਤੋਂ ਸਿਵਾਏ ਹੋਰ ਕੋਈ ਸ੍ਰੋਤ ਨਹੀਂ ਅਤੇ ਨਾ ਹੀ ਇਸ ਗ੍ਰੰਥ ਦਾ ਮੂਲ ਖਰੜਾ ਪ੍ਰਾਪਤ ਹੈ। ਇਸ ਲਈ ਇਨ੍ਹਾਂ ਸ਼ਲੋਕਾਂ ਬਾਰੇ ਯਕੀਨਨ ਤੌਰ ਤੇ ਇਹ ਨਹੀਂ ਕਿਹਾ ਜਾ ਸਕਦਾ ਕਿ ਇਹ ਜ਼ਰੂਰ ਹੀ ਭਾਈ ਗੁਰਦਾਸ ਜੀ ਦੇ ਹਨ।

---

## ਫੁੱਟ ਟਿੱਪਣੀਆਂ ਤੇ ਹਵਾਲੇ


1. ਡਾ. ਮੋਹਨ ਸਿੰਘ, ਏ ਹਿਸਟਰੀ ਆਫ਼ ਪੰਜਾਬੀ ਲਿਟਰੇਚਰ, ਪੰਨਾ- 47.
2. ਡਾ. ਫ਼ੌਜਾ ਸਿੰਘ, ਪੇਪਰਜ਼ ਆਨ ਗੁਰ ਨਾਨਕ, ਪੰਨਾ- 68.
3. ਡਾ. ਗੋਪਾਲ ਸਿੰਘ, ਹਿਸਟਰੀ ਆਫ਼ ਦੀ ਸਿੱਖ ਪੀਪਲ, ਪੰਨਾ- 209.
4. ਡਾ. ਮੋਹਨ ਸਿੰਘ ਦੀਵਾਨਾ, ਏ ਹਿਸਟਰੀ ਆਫ਼ ਪੰਜਾਬੀ ਲਿਟਰੇਚਰ, ਪੰਨਾ- 207.
5. ਮੈਕਾਲਫ਼, ਦੀ ਸਿੱਖ ਰਿਲੀਜਨ, ਪੰਨਾ- 241.
6. ਡਾ. ਫ਼ੌਜਾ ਸਿੰਘ, ਦੀ ਇਮੇਜ਼ ਆਫ਼ ਗੁਰੂ ਨਾਨਕ ਇਨ ਦੀ ਵਾਰਜ਼ ਆਫ਼ ਭਾਈ ਗੁਰਦਾਸ, ਪੰਨਾ- 68.
7. ਕਨਿੰਘਮ, ਸਿੱਖ ਇਤਿਹਾਸ, ਪੰਨਾ- 65.
8. ਅਨਿਲ ਚੰਦਰ ਬੈਨਰਜੀ, ਗੁਰੂ ਨਾਨਕ ਐਂਡ ਹਿਜ਼ ਟਾਈਮਜ਼, ਪੰਨਾ- 102.
9. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਦੀ ਸਿਖਜ਼, ਪੰਨਾ- 310.
10. ਗੁਰਮਤਿ ਸੁਧਾਕਰ, ਪੰਨਾ- 288.
11. ਮਹਾਨ ਕੋਸ਼, ਪੰਜਵਾਂ ਐਡੀਸ਼ਨ, ਪੰਨਾ- 416.
12. ਵਾਰਾਂ ਭਾਈ ਗੁਰਦਾਸ ਜੀ, ਸ਼੍ਰੋਮਣੀ ਕਮੇਟੀ, ਭੂਮਿਕਾ
13. ਗੁਰਬਿਲਾਸ ਪਾਤਿਸ਼ਾਹੀ 6, ਪੰਨਾ- 385.
14. ਭਾਈ ਗੁਰਦਾਸ: ਜੀਵਨੀ ਤੇ ਰਚਨਾ, ਪੰਨਾ- 36.

15 ਤੋਂ 17. ਵਾਰ, 1,2,3.

18–19. ਮਹਾਨ ਕੋਸ਼, ਪੰਨਾ- 416.

20. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਦੀ ਸਿਖਜ਼ ,ਭਾਗ-1, ਪੰਨਾ- 312.
21. ਵਾਰਾਂ ਭਾਈ ਗੁਰਦਾਸ ਜੀ ਸਟੀਕ, ਪੰਨਾ- 714.
22. ਭਾਈ ਗੁਰਦਾਸ ਜੀਵਨੀ ਤੇ ਰਚਨਾ, ਪੰਨਾ- 37.
23. ਵਾਰਾਂ ਭਾਈ ਗੁਰਦਾਸ ਜੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਨੇ-ਅ-ਇ
24. ਡਾ. ਗੋਪਾਲ ਸਿੰਘ, ਹਿਸਟਰੀ ਆਫ਼ ਦੀ ਸਿਖ ਪੀਪਲ, ਪੰਨਾ- 209.
25. ਮਹਾਨ ਕੋਸ਼, ਪੰਨਾ- 415.
26. ਮੈਕਲੋਡ, ਗੁਰੂ ਨਾਨਕ ਐਂਡ ਦੀ ਸਿੱਖ ਰਿਲੀਜਨ, ਪੰਨਾ- 15.
27. ਭਾਈ ਗੁਰਦਾਸ ਅੰਕ, ਭਾਸ਼ਾ ਵਿਭਾਗ, ਪੰਜਾਬੀ ਦੁਨੀਆ, ਪੰਨਾ- 161.
28. ਜਨਮ ਸਾਖੀ, ਪੰਨਾ-1
29. ਅਨਿਲ ਚੰਦਰ ਬੈਨਰਜੀ, ਗੁਰੂ ਨਾਨਕ ਐਂਡ ਹਿਜ਼ ਟਾਈਮਜ਼, ਪੰਨਾ- 102.

30. ਭਾਈ ਗੁਰਦਾਸ: ਸਿੱਖੀ ਦੇ ਪਹਿਲੇ ਵਿਆਖਿਆਕਾਰ, ਪੰਨਾ- 39.

31. ਵਾਰ-26, ਪਉੜੀ 33.

32. ਭਾਈ ਗੁਰਦਾਸ ਅੰਕ, ਪੰਜਾਬੀ ਦੁਨੀਆ, ਪੰਨਾ- 161.

33. ਖੁਸ਼ਵੰਤ ਸਿੰਘ, ਏ ਹਿਸਟਰੀ ਆਫ਼ ਦੀ ਸਿਖਜ਼, ਪੰਨਾ- 310.

34. ਕਬਿੱਤ ਭਾਈ ਗੁਰਦਾਸ, ਦੂਸਰਾ ਸੰਕੰਧ, ਪੰਨਾ-5.

35. ਭਾਈ ਗੁਰਦਾਸ ਦੀ ਹਿੰਦੀ ਰਚਨਾ(ਭਾਈ ਗੁਰਦਾਸ ਅੰਕ) ਪੰਜਾਬੀ ਦੁਨੀਆ, ਸਤੰਬਰ-ਅਕਤੂਬਰ, 1968, ਪੰਨਾ- 218.

36. ਭਾਈ ਗੁਰਦਾਸ ਸਿੱਖੀ ਦੇ ਪਹਿਲੇ ਵਿਆਖਿਆਕਾਰ, ਪੰਨਾ- 38.

37. ਏ ਹਿਸਟਰੀ ਆਫ਼ ਪੰਜਾਬੀ ਲਿਟਰੇਚਰ, ਪੰਨਾ- 207.

38. ਮਹਾਨ ਕੋਸ਼, ਪੰਨਾ- 416.

39. ਗੁਰ ਨਾਨਕ ਐਂਡ ਹਿਜ਼ ਟਾਇਮਜ਼, ਪੰਨਾ- 102.

40. ਏ ਹਿਸਟਰੀ ਆਫ਼ ਦੀ ਸਿਖਜ਼, ਪੰਨਾ- 310.

41. ਭਾਈ ਗੁਰਦਾਸ: ਜੀਵਨੀ ਤੇ ਰਚਨਾ, ਪੰਨਾ- 39.

42. ਭਾਈ ਗੁਰਦਾਸ, ਪੰਜਾਬੀ ਦੁਨੀਆਂ, ਪੰਨਾ- 152.

43. ਗੁਰਮਤਿ ਸੁਧਾਕਰ, ਪੰਨਾ- 130.

44. ਬੈਸਨੋ ਅਧੀਨ ਬ੍ਰਹਮੀਨ ਸਾਲ ਗ੍ਰਾਮ ਸੇਵਾ।
ਗੀਤਾ ਭਗਵਤ ਸ੍ਰੋਤਾ ਇਕਾਕੀ ਕਹਵਾਈ।
ਤੀਰਥ ਧਰਮ ਹੇਤ ਜਾਤ੍ਰਾ ਕਉ ਪੰਡਿਤ ਪੂਛ,
ਕਰਤ ਗਵਨ ਸੁ ਮਹੂਰਤ ਸੁਧਵਾਈ।
ਬਾਹਰ ਨਿਕਸ ਗਰਧਬ ਸਵਾਨ ਸਗੁਨਕੈ,
ਸ਼ੰਕਾ ਉਪਰਜਿ ਕੈ ਬਾਹੁਰ ਘਰਿ ਆਵਈ।
ਪਤਿ ਬ੍ਰਤ ਗਹਿ ਰਹਿ ਸਕਤ ਨ ਏਕਾ ਟੇਕ,
ਦੁਬਿਧਾ ਅਛਤ ਨ ਪਰਮਪਦ ਪਾਵਈ।।447।।
ਗੁਰਸਿੱਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ,
ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ।
ਪੂਛਤ ਨ ਜੋਤਕ ਅਉ ਬੇਦ ਥਿਤ ਵਾਰ ਕਛੂ,
ਗ੍ਰਿਹ ਅਉ ਨਿਛਤ੍ਰ ਕੀ ਨਾ ਸੰਕਾ ਉਰਧਾਰੀ ਹੈ।

ਜਾਨਤ ਨ ਜਗਨ ਲਗਨ ਆਨ ਦੇਵ ਸੇਵ,

ਸ਼ਬਦ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ।

ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ,

ਹੁਇ ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ।।448।।

—(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸਿ 3, ਅੰਸੂ 32) ਪੰਨਾ- 2040.

45. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸਿ 7, ਅੰਸੂ 5, ਪੰਨਾ- 3075.

46. ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ: ਜੀਵਨੀ ਤੇ ਰਚਨਾ, ਪੰਨਾ- 36.

47. -ਉਹੀ-, ਪੰਨਾ- 36.

48. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ- 13.

49. -ਉਹੀ-, ਪੰਨਾ- 68.

50. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ 7, ਅੰਸੂ 3, ਅੰਕ 45.

## ਭਾਈ ਗੁਰਦਾਸ ਦਾ ਗੁਰਮਤਿ ਅਨੁਭਵ ਅਤੇ ਵਿਆਖਿਆ

ਭਾਈ ਗੁਰਦਾਸ ਦੀ ਬਾਣੀ ਨੂੰ ਸਿੱਖ ਪੰਥ ਵਿਚ ਗੁਰਬਾਣੀ ਦੀ ਕੁੰਜੀ ਹੋਣ ਦਾ ਮਾਣ ਪ੍ਰਾਪਤ ਹੈ। ਗੁਰਮਤਿ ਕਾਵਿ ਨੂੰ ਚੰਗੀ ਤਰ੍ਹਾਂ ਸਮਝਣ ਲਈ ਭਾਈ ਸਾਹਿਬ ਦੀ ਰਚਨਾ ਦਾ ਅਧਿਐਨ ਕਰਨਾ ਬਹੁਤ ਜ਼ਰੂਰੀ ਹੈ। ਕਿਉਂਕਿ ਸਿੱਖ ਪੰਥ ਅਤੇ ਗੁਰਮਤਿ ਦੀ ਉਸਾਰੀ ਵਿਚ ਜਿੱਥੇ ਗੁਰੂ ਸਾਹਿਬਾਨ ਨੇ ਭਾਰੀ ਘਾਲਣਾ ਘਾਲੀ ਹੈ, ਉਥੇ ਕੁਝ ਵਰਨਣ ਯੋਗ ਸਿੱਖਾਂ ਨੇ ਵੀ ਭਾਰੀ ਯੋਗਦਾਨ ਪਾਇਆ ਹੈ, ਜਿਨ੍ਹਾਂ ਦਾ ਗੁਰੂ ਘਰ ਨਾਲ ਨੇੜਲਾ ਸੰਬੰਧ ਹੋਣ ਕਰਕੇ ਉਨ੍ਹਾਂ ਨੂੰ ਗੁਰਮਤਿ ਦਾ ਕਾਫ਼ੀ ਅਨੁਭਵ ਸੀ। ਇਨ੍ਹਾਂ ਵਿਅਕਤੀਆਂ ਵਿਚੋਂ ਹੀ ਭਾਈ ਗੁਰਦਾਸ ਜੀ ਸਨ। ਭਾਈ ਸਾਹਿਬ ਗੁਰਮਤਿ ਦੇ ਮਹਾਨ ਵਿਆਖਿਆਕਾਰ ਸਨ, ਇਸੇ ਲਈ ਉਨ੍ਹਾਂ ਦੀ ਰਚਨਾ ਦਾ ਪ੍ਰਮੁੱਖ ਵਿਸ਼ਾ ਗੁਰਬਾਣੀ ਦੀ ਵਿਆਖਿਆ ਹੈ, ਪਰ ਇਸ ਦੇ ਨਾਲ ਹੀ ਗੁਰ ਇਤਿਹਾਸ, ਰਾਜਸੀ ਭਾਵਨਾ ਤੇ ਸਮਾਜਿਕ ਵਿਵੇਚਨ ਵੀ ਉਨ੍ਹਾਂ ਦੀ ਰਚਨਾ ਵਿਚ ਵਿਦਮਾਨ ਹੈ।

### ਗੁਰਮਤਿ ਦਾ ਅਨੁਭਵ ਤੇ ਵਿਆਖਿਆ

ਜਿਵੇਂ ਕਿ ਅਸੀਂ ਪਹਿਲੇ ਅਧਿਆਵਾਂ ਵਿਚ ਵੇਖ ਚੁੱਕੇ ਹਾਂ ਕਿ ਭਾਈ ਗੁਰਦਾਸ ਜੀ ਦਾ ਸੰਬੰਧ ਤੀਜੇ ਗੁਰੂ ਅਮਰਦਾਸ ਜੀ ਤੋਂ ਲੈ ਕੇ ਛੇਵੇਂ ਗੁਰੂ ਹਰਿ ਗੋਬਿੰਦ ਸਾਹਿਬ ਜੀ ਤੱਕ ਰਿਹਾ ਹੈ ਤੇ ਉਂਜ ਵੀ ਉਨ੍ਹਾਂ ਦੇ ਗੁਰੂ ਘਰ ਨਾਲ ਬੜੇ ਡੂੰਘੇ ਤੇ ਨੇੜਲੇ ਸੰਬੰਧ ਸਨ। ਇਸ ਲਈ ਗੁਰੂ ਸਾਹਿਬ ਦੇ ਸਮਕਾਲੀ ਤੇ ਨਿਕਟ ਵਰਤੀ ਹੋਣ ਕਰਕੇ ਉਨ੍ਹਾਂ ਨੂੰ ਗੁਰਮਤਿ ਅਤੇ ਗੁਰ ਇਤਿਹਾਸ ਬਾਰੇ ਕਾਫ਼ੀ ਡੂੰਘੀ ਜਾਣਕਾਰੀ ਸੀ ਤੇ ਇਸ ਕਾਰਜ ਵਿਚ ਉਨ੍ਹਾਂ ਨੂੰ ਕਾਫੀ ਸਫ਼ਲਤਾ ਵੀ ਪ੍ਰਾਪਤ ਹੋਈ। ਗੁਰਮਤਿ ਬਾਰੇ ਆਪਣੀ ਵਿਚਾਰਧਾਰਾ ਤੇ ਵਿਆਖਿਆ ਪੇਸ਼ ਕਰਨ ਦੇ ਨਾਲ ਨਾਲ, ਉਨ੍ਹਾਂ ਨੇ ਗੁਰਮਤਿ ਦੇ ਫਲਸਫ਼ੇ ਨੂੰ ਚੰਗੀ ਤਰ੍ਹਾਂ ਸਮਝਿਆ ਤੇ ਆਪਣੀ ਜ਼ਿੰਦਗੀ ਵਿਚ ਵੀ ਢਾਲਿਆ ਇਸੇ ਲਈ 'ਆਦਿ ਗ੍ਰੰਥ' ਦੀ ਤਿਆਰੀ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਦੀ ਰਚਨਾ 'ਆਦਿ ਗ੍ਰੰਥ' ਵਿਚ ਦਰਜ ਕਰਨ ਲਈ ਭਾਈ ਸਾਹਿਬ ਨੂੰ ਹੁਕਮ ਕੀਤਾ। ਇਹ ਵੀ ਭਾਈ ਸਾਹਿਬ ਦੇ ਗੁਰਮਤਿ ਦੇ ਅਨੁਭਵ ਦਾ ਹੀ ਸਿੱਟਾ ਸੀ ਕਿ ਉਨ੍ਹਾਂ ਨੇ ਆਪਣੇ ਆਪ ਨੂੰ ਗੁਰੂ ਸਾਹਿਬਾਨ ਦੇ ਬਰਾਬਰ ਖੜੋਣ ਤੇ

ਸਤਿਕਾਰ ਪ੍ਰਾਪਤ ਕਰਨ ਤੋਂ ਨਿਮਰਤਾ ਸਹਿਤ ਇਨਕਾਰ ਕਰ ਦਿੱਤਾ। ਗੁਰੂ ਅਰਜਨ ਦੇਵ ਜੀ ਨੇ ਭਾਈ ਸਾਹਿਬ ਦੀ ਨਿਰਮਾਣਤਾ ਤੋਂ ਪ੍ਰਭਾਵਿਤ ਹੋ ਕੇ ਕਿਹਾ ਕਿ ਜੋ ਵੀ ਭਾਈ ਗੁਰਦਾਸ ਦੀਆਂ ਰਚਨਾਵਾਂ ਨੂੰ ਪੜ੍ਹੇਗਾ, ਉਸ ਨੂੰ ਆਤਮਿਕ ਲਾਭ ਪ੍ਰਾਪਤ ਹੋਵੇਗਾ।[1]

ਆਪ ਦੀ ਗੁਰਸਿੱਖੀ ਇਕ ਪੂਰਨ ਤੌਰ ਤੇ ਪਰਵਾਨ ਗੁਰਸਿੱਖੀ ਹੈ। ਇਸ ਵਾਸਤੇ ਗੁਰੂ ਸਾਹਿਬਾਨ ਦੇ ਵਕਤ ਤੋਂ ਹੀ ਆਪ ਦੀ ਬਾਣੀ ਨੂੰ ਪ੍ਰਮਾਣਿਕ ਬਾਣੀ ਦਾ ਦਰਜਾ ਮਿਲਿਆ ਹੋਇਆ ਹੈ। ਗੁਰਬਾਣੀ ਦੇ ਸਮਝਣ ਵਿਚ ਆਪ ਦੀ ਬਾਣੀ ਬਹੁਤ ਸਹਾਈ ਹੁੰਦੀ ਹੈ। ਇਸ ਕਰਕੇ ਪੰਜਵੇਂ ਪਾਤਸ਼ਾਹ ਦੇ ਵਰਦਾਨ ਤੋਂ ਹੁਣ ਤੱਕ ਆਪ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਆਖਿਆ ਜਾਂਦਾ ਹੈ।[2] ਡਾ. ਫੌਜਾ ਸਿੰਘ ਜੀ ਵੀ ਇਹੋ ਜਿਹੇ ਹੀ ਵਿਚਾਰ ਪ੍ਰਗਟ ਕਰਦੇ ਲਿਖਦੇ ਹਨ ਕਿ ਸਿੱਖੀ ਦੀ ਵਿਆਖਿਆ ਕਰਨ ਹਿਤ ਭਾਈ ਸਾਹਿਬ ਦੀਆਂ ਵਾਰਾਂ ਆਪਣੀ ਕਿਸਮ ਦਾ ਪਹਿਲਾ ਯਤਨ ਹੋਣ ਕਰਕੇ ਅਤੇ ਇਨ੍ਹਾਂ ਵਾਰਾਂ ਨੂੰ ਗੁਰੂ ਅਰਜਨ ਦੁਆਰਾ ਮਾਨਤਾ ਪ੍ਰਾਪਤ ਹੋਣ ਕਰਕੇ ਪਵਿੱਤਰ ਆਦਿ ਗ੍ਰੰਥ ਨੂੰ ਸਮਝਣ ਲਈ ਇਨ੍ਹਾਂ ਰਚਨਾਵਾਂ ਨੂੰ ਬਹੁਤ ਮਾਣ ਪ੍ਰਾਪਤ ਹੈ ਅਤੇ ਇਨ੍ਹਾਂ ਵਾਰਾਂ ਨੂੰ 'ਗੁਰਬਾਣੀ ਦੀ ਕੁੰਜੀ' ਸਮਝਿਆ ਜਾਂਦਾ ਹੈ।[3] ਡਾ. ਮੋਹਨ ਸਿੰਘ ਜੀ ਦੀਵਾਨਾ ਭਾਈ ਸਾਹਿਬ ਨੂੰ ਸਿੱਖ ਧਰਮ ਦੇ ਸੰਤਪਾਲ ਆਖਦੇ ਹਨ। ਉਨ੍ਹਾਂ ਅਨੁਸਾਰ ਭਾਈ ਗੁਰਦਾਸ ਭੱਲਾ (1559–1639 ਈ.) ਸਿੱਖ ਧਰਮ ਦੇ ਸੰਤਪਾਲ ਸਨ। ਉਨ੍ਹਾਂ ਦੀ ਰਚਨਾ ਸਿੱਖ ਆਤਮਿਕ ਖਜ਼ਾਨੇ ਦੀ ਕੁੰਜੀ ਸਮਝੀ ਜਾਂਦੀ ਹੈ ਤੇ ਇਹ ਇੱਕ ਸ਼ੁੱਧ ਤੇ ਅਸਲੀ ਰਹਿਤਨਾਮਾ ਹੈ। – ਭਾਰਤ ਦੇ ਇਤਿਹਾਸ ਦੇ ਮੱਧਕਾਲ ਵਿਚ ਸਤਿਗੁਰਾਂ ਨੂੰ ਛੱਡ ਕੇ ਭਾਰਤ ਦਾ ਸਭ ਤੋਂ ਵੱਡਾ ਪੰਜਾਬੀ ਕਵੀ ਭਾਈ ਸਾਹਿਬ ਨੂੰ ਹੀ ਸਮਝਿਆ ਜਾਂਦਾ ਹੈ।[4]

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, " ਭਾਈ ਸਾਹਿਬ ਦੀ ਬਾਣੀ (40 ਵਾਰਾਂ 556 ਕਬਿੱਤ ਆਦਿ ਛੰਦ) ਸਿੱਖ ਧਰਮ ਦੇ ਨਿਯਮਾਂ ਦਾ ਉੱਤਮ ਭੰਡਾਰ ਹੈ। ਇਹ ਕਹਿਣਾ ਅਤਿ ਉਕਤਿ ਨਹੀਂ ਕਿ ਸਿੱਖੀ ਦਾ ਰਹਿਤਨਾਮਾ ਭਾਈ ਸਾਹਿਬ ਦੀ ਬਾਣੀ ਤੋਂ ਵਧਕੇ ਹੋਰ ਕੋਈ ਨਹੀਂ। ਸ੍ਰੀ ਗੁਰੂ ਅਰਜਨ ਸਾਹਿਬ ਦਾ ਬਚਨ ਹੈ ਕਿ ਭਾਈ ਗੁਰਦਾਸ ਦੀ ਬਾਣੀ ਪੜ੍ਹਨ ਤੋਂ ਸਿੱਖੀ ਪ੍ਰਾਪਤ ਹੁੰਦੀ ਹੈ।[5] ਭਾਈ ਗੁਰਦਾਸ ਜੀ ਗੁਰਮਤਿ ਵਿਆਖਿਆ ਪੂਰਨ ਭਾਂਤ

ਗੁਰਬਾਣੀ ਦੀ ਅਨੁਕੂਲਤਾ ਅਨੁਸਾਰ ਏਨੀ ਸੰਪੂਰਨ ਹੈ ਕਿ ਗੁਰਸਿੱਖੀ ਦਾ ਪੂਰਨ ਅਨੁਭਵ, ਪੂਰਾ ਆਦਰਸ਼ ਤੇ ਪੂਰਾ ਦਰਸ਼ਨ ਇਸ ਵਿਚ ਉਪਸਥਿਤ ਹੈ। ਹਰ ਇੱਕ ਵਾਰ ਵਿਚ, ਹਰ ਇੱਕ ਪਉੜੀ ਵਿਚ ਗੁਰਮਤਿ ਦੇ ਸਿਧਾਂਤਾਂ ਦੀ ਵਿਆਖਿਆ ਦੇ ਖ਼ਜ਼ਾਨੇ ਭਰਪੂਰ ਹਨ।[6]

ਭਾਈ ਸਾਹਿਬ ਨੇ ਗੁਰਮਤਿ ਨੂੰ ਬੜੇ ਨੇੜਿਓਂ ਸਮਝ ਕੇ ਅਤੇ ਇਸ ਦਾ ਅਧਿਐਨ ਕਰਕੇ ਗੁਰਮਤਿ ਨਾਲ ਸੰਬੰਧਤ ਵਿਸ਼ਿਆਂ ਦੀ ਬੜੀ ਸੁੰਦਰ ਵਿਆਖਿਆ ਕੀਤੀ ਹੈ। ਪਰਮਾਤਮਾ ਆਤਮਾ, ਸ੍ਰਿਸ਼ਟੀ, ਮਨੁਖਾ ਜਨਮ ਦੀ ਉੱਤਮਤਾ ,ਸਤਿਗੁਰ, ਗੁਰਮੁਖਿ, ਗੁਰਸਿੱਖ ਦੀ ਪ੍ਰੀਤ, ਸਿੱਖੀ ਮਾਰਗ, ਸਾਧ ਸੰਗਤ, ਸਿਮਰਨ, ਸੇਵਾ, ਨਿਮਰਤਾ, ਗਰੀਬੀ,ਹਉਮੈ ਦਾ ਨਿਵਾਰਨ, ਪਰਉਪਕਾਰ,ਸ਼ਬਦ-ਨਾਮ-ਰਸ, ਕਿਰਤ ਕਰਨਾ, ਵੰਡ ਛਕਣਾ, ਨਾਮ ਦਾਨ ਇਸ਼ਨਾਨ ,ਗੁਰਮੁਖਿ, ਮਨਮੁਖਿ, ਨਿੰਦਕ, ਅਕ੍ਰਿਤਘਣ ,ਕਪਟੀ,ਹੰਕਾਰੀ, ਨਿਗੁਰਾ, ਕੂੜ,ਚੋਰ ਆਦਿ ਗੁਰਮਤਿ ਵਿਸ਼ਿਆਂ ਬਾਰੇ ਆਪਣੀ ਰਚਨਾ ਵਿਚ ਸੁਖੈਨ ਸ਼ਬਦਾਵਲੀ ਵਿਚ ਵਰਣਨ ਕੀਤਾ ਹੈ । ਜਪੁ ਜੀ ਦੇ ਮੂਲ ਮੰਤਰ ਵਿਚ ਦਿੱਤੇ ਗੂੜ੍ਹ ਸਿਧਾਂਤਾਂ ਦੀ ਵਿਆਖਿਆ ਭਾਈ ਗੁਰਦਾਸ ਨੇ ਇਸ ਤਰ੍ਹਾਂ ਕੀਤੀ ਹੈ —

ਏਕਾ ਏਕੰਕਾਰੁ ਲਿਖਿ ਦੇਖਾਲਿਆ।
ਊੜਾ ਓਅੰਕਾਰੁ ਪਾਸ ਬਹਾਲਿਆ।
ਸਤਿਨਾਮ ਕਰਤਾਰ ਨਿਰਭਉ ਭਾਲਿਆ।
ਨਿਰਵੈਰਹੁ ਜੈਕਾਰ ਅਜੂਨਿ ਅਕਾਲਿਆ।
ਸਚੁ ਨੀਸਾਣੁ ਅਪਾਰੁ ਜੋਤਿ ਉਜਾਲਿਆ।
ਪੰਜ ਅਖਰ ਉਪਕਾਰ ਨਾਮੁ ਸਮਾਲਿਆ।
ਪਰਮੇਸਰੁ ਸੁਖੁ ਸਾਰੁ ਨਦਰਿ ਨਿਹਾਲਿਆ।[7]

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਆਸਾ ਦੀ ਵਾਰ' ਦੇ ਇਕ ਸ਼ਲੋਕ ਵਿਚ ਸ੍ਰਿਸ਼ਟੀ ਨੂੰ ਪਰਮਾਤਮਾ ਦੇ ਭੈਅ ਵਿਚ ਮੰਨਦਿਆਂ ਲਿਖਿਆ ਹੈ ਕਿ ਉਸ ਦੇ ਭੈਅ ਵਿਚ ਸੈਂਕੜੇ ਸੁਰਾਂ ਪੈਦਾ ਕਰਨ ਵਾਲੀ ਹਵਾ ਚੱਲਦੀ ਹੈ, ਲੱਖਾਂ ਨਦੀਆਂ ਵਹਿੰਦੀਆਂ, ਅਗਨਿ

ਵਿਗਾਰ ਕੱਢਦੀ ਅਤੇ ਧਰਤੀ ਭਾਰ ਨਾਲ ਦੱਬੀ ਰਹਿੰਦੀ ਹੈ। ਭੈਅ ਵਿਚ ਮੇਘ ਆਪਣੇ ਸਿਰ ਉਤੇ ਵਰਖਾ ਦਾ ਭਾਰ ਚੁੱਕੀ ਫਿਰਦੇ ਹਨ, ਧਰਮ ਰਾਜ ਆਪਣਾ ਕਾਰਜ ਨਿਭਾਉਂਦਾ ਹੈ। ਸੂਰਜ ਅਤੇ ਚੰਦ੍ਰਮਾ ਆਪਣੇ ਅਸੀਮ ਮਾਰਗ ਉੱਤੇ ਕਰੋੜਾਂ ਕੋਹ ਚਲਦੇ ਹਨ। ਸਿੱਧ-ਬੁੱਧ, ਸੁਰ-ਨਾਥ, ਆਕਾਸ਼, ਤਾਰਾ-ਮੰਡਲ, ਯੋਧੇ, ਮਹਾਂਬਲੀ, ਸੂਰਬੀਰ ਸਭ ਉਸ ਪ੍ਰਮਾਤਮਾ ਦੇ ਭੈਅ ਵਿਚ ਆਪਣੇ ਆਪਣੇ ਥਾਂ ਤੇ ਕੰਮ ਕਰ ਰਹੇ ਹਨ:-

ਭੈ ਵਿਚਿ ਪਵਣੁ ਵਹੈ ਸਦ ਵਾਉ। ਭੈ ਵਿਚਿ ਚਲਹਿ ਲਖ ਦਰੀਆਉ।
ਭੈ ਵਿਚਿ ਅਗਨਿ ਕਢੈ ਵੇਗਾਰਿ। ਭੈ ਵਿਚਿ ਧਰਤੀ ਦਬੀ ਭਾਰਿ।
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ। ਭੈ ਵਿਚਿ ਰਾਜਾ ਧਰਮ ਦੁਆਰੁ।
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ। ਕੋਹ ਕਰੋੜੀ ਚਲਤ ਨ ਅੰਤੁ।
ਭੈ ਵਿਚਿ ਸਿਧ ਬੁਧ ਸੁਰ ਨਾਥ। ਭੈ ਵਿਚਿ ਆਡਾਣੇ ਆਕਾਸ।
ਭੈ ਵਿਚਿ ਜੋਧ ਮਹਾਬਲ ਸੂਰ। ਭੈ ਵਿਚਿ ਆਵਹਿ ਜਾਵਹਿ ਪੂਰ।
ਸਗਲਿਆ ਭਉ ਲਿਖਿਆ ਸਿਰਿ ਲੇਖੁ। ਨਾਨਕ ਨਿਰਭਉ ਨਿਰੰਕਾਰੁ ਸਚੁ ਏਕ।[8]

ਭਾਈ ਗੁਰਦਾਸ ਨੇ ਇਸ ਆਸ਼ੇ ਨੂੰ ਇਸ ਤਰ੍ਹਾਂ ਪ੍ਰਗਟਾਇਆ ਹੈ:-

ਭੈ ਵਿਚਿ ਧਰਤੀ ਧਰਤਿ ਅਗਾਸੁ ਹੈ ਨਿਰਾਧਾਰ ਭੈ ਭਾਰ ਧਰਾਇਆ।
ਪਉਣੁ ਪਾਣੀ ਬੈਸੰਤਰੋ ਭੈ ਵਿਚਿ ਰਖੈ ਮੇਲਿ ਮਿਲਾਇਆ।
ਪਾਣੀ ਅੰਦਰਿ ਧਰਤਿ ਧਰਿ ਵਿਣੁ ਥੰਮਾਂ ਆਗਾਸ ਠਹਿਰਾਇਆ।
ਕਾਠੈ ਅੰਦਰਿ ਅਗਨਿ ਧਰਿ ਕਰਿ ਪਰਫੁਲਤੁ ਸੁਫਲ ਫਲਾਇਆ।
ਨਵੀ ਦੁਆਰੀ ਪਵਣੁ ਧਰਿ ਭੈ ਵਿਚਿ ਸੂਰਜ ਚੰਦ ਚਲਾਇਆ।
ਨਿਰਭਉ ਆਪਿ ਨਿਰੰਜਨੁ ਰਾਇਆ।[9]

ਗੁਰਬਾਣੀ ਅਨੁਸਾਰ ਪ੍ਰਭੂ ਪਰਮਾਤਮਾ ਨੇ ਆਪਣੇ ਇੱਕ ਹੀ ਬੋਲ ਨਾਲ ਸਾਰੇ ਜਗਤ ਦੀ ਉਤਪਤੀ ਕੀਤੀ। ਦਿਨ ਰਾਤ, ਤ੍ਰਿਣ, ਤਿੰਨੇ ਭਵਨ, ਪਾਣੀ, ਚਾਰੇ ਬੇਦ, ਚਾਰੇ ਖਾਣੀਆਂ, ਸ੍ਰਿਸ਼ਟੀ ਦੇ ਵੱਖ ਵੱਖ ਹਿੱਸੇ ਆਦਿ ਸਭ ਕੁਝ ਪਰਮਾਤਮਾ ਦੇ ਹੁਕਮ ਨਾਲ ਬਣਿਆ ਹੈ। ਉਸਨੇ ਆਪ ਹੀ ਆਪਣੇ ਆਪ ਨੂੰ ਸ੍ਰਿਸ਼ਟੀ ਦੇ ਰੂਪ ਵਿਚ ਪ੍ਰਗਟ ਕੀਤਾ

ਹੈ ਅਤੇ ਆਪ ਹੀ ਉਸ ਨੂੰ ਪਛਾਣਦਾ ਹੈ। ਆਕਾਸ਼ ਤੇ ਧਰਤੀ ਨੂੰ ਵੱਖ ਵੱਖ ਵੀ ਉਸੇ ਨੇ ਕੀਤਾ ਹੈ। ਆਕਾਸ਼ ਨੂੰ ਥੰਮਾਂ ਤੋਂ ਬਿਨਾ ਆਪਣੇ ਹੁਕਮ ਰਾਹੀਂ ਸਥਿਰ ਕੀਤਾ ਹੋਇਆ ਹੈ। ਸੂਰਜ ਚੰਦ ਪੈਦਾ ਕੀਤੇ ਤੇ ਉਨ੍ਹਾਂ ਵਿਚ ਆਪਣੀ ਜੋਤਿ ਧਰੀ। ਰਾਤ ਅਤੇ ਦਿਨ ਦਾ ਨਿਰਮਾਣ ਕੀਤਾ ਆਦਿ:--

1 ਓਅੰਕਾਰਿ ਉਤਪਾਤੀ।। ਕੀਆ ਦਿਨਸ ਸਭ ਰਾਤੀ।।
ਵਣ ਤ੍ਰਿਣ ਤ੍ਰਿਭਵਣ ਪਾਣੀ।। ਚਾਰਿ ਬੇਦ ਚਾਰੇ ਖਾਣੀ।।
ਖੰਡ ਦੀਪ ਸਭ ਲੋਆ।। ਏਕ ਕਵਾਵੈ ਤੇ ਸਭਿ ਹੋਆ।।[10]

2. ਆਪੀਨੈ ਆਪੁ ਸਾਜਿ, ਆਪਿ ਪਛਾਣਿਆ।
ਅੰਬਰਿ ਧਰਤਿ ਵਿਛੋੜਿ ਚੰਦੋਆ ਤਾਣਿਆ।
ਵਿਣੁ ਥੰਮਾਂ ਗਗਨੁ ਰਹਾਇ ਸਬਦੁ ਨੀਸਾਣਿਆ।
ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ।।
ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ।।[11]

ਭਾਈ ਗੁਰਦਾਸ ਇਨ੍ਹਾਂ ਵਿਚਾਰਾਂ ਨੂੰ ਇਵੇਂ ਪੇਸ਼ ਕਰਦੇ ਹਨ:--

ਇਕ ਕਵਾਉ ਪਸਾਉ ਕਰਿ ਓਅੰਕਾਰ ਸੁਣਾਇਆ।
ਓਅੰਕਾਰਿ ਆਕਾਰ ਲਖ ਬ੍ਰਹਮੰਡ ਬਣਾਇਆ।
ਪੰਜ ਤਤੁ ਉਤਪਤਿ ਲਖ ਤ੍ਰੈ ਲੋਅ ਸੁਹਾਇਆ।
ਜਲਿ ਥਲਿ ਗਿਰਿ ਤਰਵਰ ਸਫਲ ਦਰੀਆਵ ਚਲਾਇਆ।[12]

2. ਇਕੁ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਬਣਾਇਆ।
ਅੰਬਰਿ ਧਰਤਿ ਵਿਛੋੜਿ ਕੈ ਵਿਣੁ ਥੰਮਾ ਆਗਾਸੁ ਰਹਾਇਆ।[13]

ਸ੍ਰੀ ਗੁਰੂ ਅਮਰਦਾਸ ਨੇ 'ਅਨੰਦ ਸਾਹਿਬ' ਵਿਚ ਸਰੀਰਕ ਅੰਗਾਂ, ਰਸਨਾ, ਨੇਤਰ, ਕੰਨ ਆਦਿ ਨੂੰ ਸੰਬੋਧਨ ਕਰਕੇ ਉਨ੍ਹਾਂ ਨੂੰ ਆਪਣੇ ਕਰਤੱਵ ਦੀ ਚੇਤਾਵਨੀ ਕਰਾਈ ਹੈ। ਭਾਈ ਗੁਰਦਾਸ ਜੀ ਨੇ ਵੀ ਕਈ ਥਾਵਾਂ ਤੇ ਇਸ ਪ੍ਰਕਾਰ ਦੀ ਭਾਵਨਾ ਪ੍ਰਗਟ ਕੀਤੀ ਹੈ। ਹੱਥਾਂ ਅਤੇ ਪੈਰਾਂ ਦੀ ਸਫਲਤਾ ਉੱਤੇ ਪ੍ਰਕਾਸ਼ ਪਾਂਦਿਆਂ ਉਨ੍ਹਾਂ ਨੇ ਇਨ੍ਹਾਂ ਦੇ ਕਰਤੱਵ ਦਾ ਵਰਣਨ ਇਸ ਤਰ੍ਹਾਂ ਕੀਤਾ ਹੈ:--

1. ਗੁਰਮੁਖ ਹਥਿ ਸਕਥ ਹਨ ਸਾਧ ਸੰਗਤਿ ਗੁਰ ਕਾਰ ਕਮਾਵੈ।
ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ ਪਾਵੈ।
ਗੁਰਬਾਣੀ ਲਿਖਿ ਪੋਥੀਆਂ ਤਾਲ ਮ੍ਰਿਦੰਗ ਰਬਾਬ ਵਜਾਵੈ।
ਨਮਸਕਾਰ ਡੰਡਉਤ ਕਰਿ ਗੁਰਭਾਈ ਗਲਿ ਮਿਲਿ ਗਲਿ ਲਾਵੈ।
ਕਿਰਤਿ ਵਿਰਤਿ ਕਰ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ।
ਪਾਰਸੁ ਪਰਸਿ ਅਪਰਸਿ ਹੋਇ ਪਰ ਤਨ, ਪਰ ਧਨ ਹਥ ਨ ਲਾਵੈ।
ਗੁਰਸਿਖ ਗੁਰਸਿਖ ਪੂਜ ਕੈ ਭਾਇ ਭਗਤਿ ਭੈ ਭਾਣਾ ਭਾਵੈ।
ਆਪੁ ਗਵਾਇ ਨ ਆਪ ਗਣਾਵੈ।।[14]

2. ਗੁਰਮੁਖਿ ਪੈਰ ਸਕਾਰਥੇ ਗੁਰਮੁਖਿ ਮਾਰਗਿ ਚਾਲ ਚਲੰਦੇ।
ਗੁਰੂ ਦੁਆਰੇ ਜਾਨਿ ਚਲਿ ਸਾਧ ਸੰਗਤਿ ਚਲਿ ਜਾਇ ਬਹੰਦੇ।
- - - - - - - - - - - - - - - - - - - - - - -
ਗੁਰ ਚੇਲੇ ਪਰਚੈ ਪਰਚੰਦੇ।।[15]

ਕਈ ਥਾਵਾਂ ਤੇ ਭਾਈ ਗੁਰਦਾਸ ਨੇ ਗੁਰਬਾਣੀ ਵਿਚਲੇ ਭਾਵਾਂ ਨੂੰ ਬੜੇ ਸੁੰਦਰ ਤਰੀਕੇ ਨਾਲ ਆਪਣੇ ਸ਼ਬਦਾਂ ਵਿਚ ਪ੍ਰਗਟ ਕੀਤਾ ਹੈ ਜਿਵੇਂ ਕਿ:-

ਗੁਰਬਾਣੀ

ਸਚਹੁ ਓਰੈ ਸਭੁ ਕੋ ਉਪਰ ਸਚੁ ਆਚਾਰ।।[16]

ਗੁਰਦਾਸ ਬਾਣੀ

ਸਚਹੁ ਓਰੈ ਸਭ ਕਿਹੁ ਲਖ ਸਿਆਣਪ ਸਭਾ ਥੋੜੀ।
ਉਪਰਿ ਸਚੁ ਅਚਾਰੁ ਚਮੋੜੀ।।[17]

ਗੁਰਬਾਣੀ

ਲਖ ਚਉਰਾਸੀਹ ਜੋਨਿ ਸਬਾਈ।।ਮਾਣਸ ਕਉ ਪ੍ਰਭਿ ਦੀਈ ਵਡਿਆਈ।।[18]

ਗੁਰਦਾਸ ਬਾਣੀ

ਲਖ ਚਉਰਾਸੀਹ ਜੂਨਿ ਵਿਚਿ ਉਤਮੁ ਜੂਨਿ ਸੁ ਮਾਣਸ ਦੇਹੀ।
- - - - - - - - - - - - - - - - - - - - - - -
ਕਰਤਾ ਪੁਰਖੁ ਵਿਸਾਰਿ ਕੈ ਮਾਣਸੁ ਕੀ ਮਨਿ ਆਸ ਧਰੇਹੀ।
ਪਸੂ ਪਰੇਤਹੁ ਬੁਰੀ ਬੁਰੇਹੀ।।[19]

ਗੁਰਬਾਣੀ

ਬਿਨੁ ਸਤਿਗੁਰ ਨਾਮ ਨ ਪਾਈਐ ਭਾਈ, ਬਿਨੁ ਨਾਮੈ ਭਰਮ ਨ ਜਾਈ।
ਸਤਿਗੁਰ ਸੇਵੇ ਤ ਸੁਖ ਪਾਵੈ ਭਾਈ, ਆਵਣ ਜਾਣ ਰਹਾਈ।

- - - - - - - - - - - - - - - - - - - - -

ਗੁਰ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ।[20]

ਗੁਰਦਾਸ ਬਾਣੀ

ਸਤਿਗੁਰ ਵੈਦੁ ਨ ਸੇਵਿਓ ਰੋਗੀ ਵੈਦੁ ਨ ਰੋਗੁ ਮਿਟਾਵੈ।

- - - - - - - - - - - - - - - - - - - - -

ਆਧਿ ਬਿਆਧਿ ਉਪਾਧਿ ਵਿਚਿ ਮਰਿ ਮਰਿ ਜੰਮੈ ਦੁਖਿ ਵਿਹਾਵੈ।
ਆਵੈ ਜਾਇ ਭਵਾਈਐ ਭਵਜਲ ਅੰਦਰੁ ਪਾਰੁ ਨ ਪਾਵੈ।

- - - - - - - - - - - - - - - - - - - - -

ਗੁਰ ਪੂਰੇ ਵਿਣੁ ਕਉਣ ਛੁਡਾਵੈ।।[21]

ਗੁਰਬਾਣੀ

ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ।[22]

ਗੁਰਦਾਸ ਬਾਣੀ

ਨਿਵੈ ਅਹੇੜੀ ਮਿਰਗ ਦੇਖਿ ਕਰੈ ਵਿਸਾਹੁ ਧ੍ਰੋਹੁ ਸਰੁ ਲਾਵੈ।
ਅਪਰਾਧੀ ਅਪਰਾਧ ਕਮਾਵੈ।।[23]

'ਜਪੁਜੀ' ਦੇ ਅੰਤਲੇ ਸ਼ਲੋਕ ਵਿਚ ਸਾਰੇ ਬ੍ਰਹਮੰਡ ਨੂੰ ਇਕ ਪਰਿਵਾਰ ਸਮਝਦਿਆਂ ਆਪਣੇ ਵਿਚਾਰ ਪੇਸ਼ ਕਰਦਿਆਂ ਲਿਖਿਆ ਹੈ:-

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ।।[24]

ਭਾਈ ਗੁਰਦਾਸ ਨੇ ਇਨ੍ਹਾਂ ਭਾਵਾਂ ਨੂੰ ਇਸ ਤਰ੍ਹਾਂ ਅੰਕਿਤ ਕੀਤਾ ਹੈ-

ਪਉਣ ਗੁਰੂ ਗੁਰ ਸ਼ਬਦ ਹੈ ਵਾਹਿਗੁਰੂ ਗੁਰ ਸਬਦ ਸੁਣਾਇਆ।
ਪਾਣੀ ਪਿਤਾ ਪਵਿਤ੍ਰ ਕਰਿ ਗੁਰਮੁਖਿ ਪੰਥ ਨਿਵਾਣੁ ਚਲਾਇਆ।

ਧਰਤੀ ਮਾਤ ਮਹਤੁ ਕਰਿ ਓਤਿ ਪੋਤਿ ਸੰਜੋਗੁ ਬਣਾਇਆ।
ਦਾਈ ਦਾਇਆ ਰਾਤਿ ਦਿਹੁ ਬਾਲ ਸੁਭਾਇ ਜਗਤੁ ਖਿਲਾਇਆ।।[25]

ਇਸ ਤੁਲਨਾਤਮਕ ਅਧਿਐਨ ਤੋਂ ਪਤਾ ਲਗਦਾ ਹੈ ਕਿ ਭਾਈ ਸਾਹਿਬ ਨੇ ਗੁਰਬਾਣੀ ਦੇ ਭਾਵਾਂ ਨੂੰ ਸਰਲ ਭਾਸ਼ਾ ਰਾਹੀਂ ਬੜੇ ਸੁਚੱਜੇ ਰੂਪ ਵਿਚ ਬਿਆਨ ਕੀਤਾ ਹੈ। ਡਾ. ਰਤਨ ਸਿੰਘ ਜੱਗੀ ਦੇ ਸ਼ਬਦਾਂ ਵਿਚ ਭਾਈ ਗੁਰਦਾਸ ਪੰਜਾਬੀ ਭਾਸ਼ਾ ਦੇ ਪਹਿਲੇ ਅਤੇ ਮੋਢੀ ਕਵੀ ਹਨ, ਜਿਨ੍ਹਾਂ ਨੇ ਗੁਰਬਾਣੀ ਵਿਚ ਵਿਆਖਿਆ ਅਤੇ ਟੀਕਾ ਕਰਨ ਦੀ ਪਿਰਤ ਪਾਈ। ਇਹ ਪਿਰਤ ਅੱਗੇ ਚੱਲ ਕੇ ਪੰਜਾਬੀ ਸਾਹਿਤ ਦੀ ਬੜੀ ਮਹੱਤਵ-ਪੂਰਣ ਰੂਪ-ਧਾਰਾ ਬਣ ਗਈ।[26] ਭਾਈ ਸਾਹਿਬ ਦੀ ਇਹ ਟੀਕਾ ਵਿਧੀ ਇੱਕ ਇੱਕ ਸ਼ਬਦ ਦਾ ਅਰਥ ਸਪਸ਼ਟ ਕਰਨ ਦੀ ਥਾਂ ਗੁਰਬਾਣੀ ਵਿਚਲੇ ਭਾਵਾਂ ਨੂੰ ਸਰਲ ਬੋਲੀ ਵਿਚ ਕਾਵਿ ਮਈ ਰੂਪ ਵਿਚ ਪ੍ਰਗਟ ਕਰਦੀ ਹੈ। ਇਸ ਨੂੰ ਗੁਰੂ ਅਰਜਨ ਦੁਆਰਾ ਗੁਰਬਾਣੀ ਦੀ ਕੁੰਜੀ ਕਹਿਣਾ ਉਨ੍ਹਾਂ ਦੁਆਰਾ ਪ੍ਰਵਾਨਗੀ ਦੀ ਮੋਹਰ ਹੈ।

ਇਸ ਤੋਂ ਬਿਨ੍ਹਾਂ ਗੁਰਮਤਿ ਵਿਚ ਵਰਤੀ ਇਤਿਹਾਸਿਕ ਤੇ ਮਿਥਿਹਾਸਿਕ ਸ਼ਬਦਾਵਲੀ ਤੇ ਪ੍ਰਸੰਗਾਂ ਦਾ ਵੀ ਭਾਈ ਸਾਹਿਬ ਨੂੰ ਅਨੁਭਵ ਪ੍ਰਾਪਤ ਸੀ। ਵੇਦ, ਕਤੇਬ, ਸ਼ਾਸਤ੍ਰ-ਪੁਰਾਣ , ਉਪਨਿਸ਼ਦ-ਸਮ੍ਰਿਤੀ ਆਦਿ ਸੱਭ ਬਾਰੇ ਉਨ੍ਹਾਂ ਨੂੰ ਭਰਪੂਰ ਜਾਣਕਾਰੀ ਸੀ। ਦੇਵੀ ਦੇਵਤਿਆਂ, ਪੀਰਾਂ ਫਕੀਰਾਂ, ਭਗਤਾਂ ਮਹਾਂ ਪੁਰਖਾਂ ਅਤੇ ਕੁੱਝ ਇਤਿਹਾਸਕ ਵਿਅਕਤੀਆਂ ਨਾਲ ਸੰਬੰਧਿਤ ਘਟਨਾਵਾਂ ਨੂੰ ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਪੇਸ਼ ਕੀਤਾ ਹੈ। ਬੇਣੀ ਭਗਤ ਦਾ ਵਰਣਨ ਕਰਦੇ ਭਾਈ ਸਾਹਿਬ ਕਹਿੰਦੇ ਹਨ—

ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਤੁ ਬਹੈ ਲਿਵ ਲਾਵੈ।
ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨਾ ਅਲਖੁ ਲਖਾਵੈ।
ਘਰਿ ਆਇਆ ਜਾ ਪੁਛੀਐ ਰਾਜੁ ਦੁਆਰਿ ਗਇਆ ਆਲਾਵੈ।
ਘਰਿ ਸਭ ਵਥੂ ਮੰਗੀਅਨ ਵਲ ਛਲ ਕਰਕੈ ਝਟੁ ਲੰਘਾਵੈ।
ਵਡਾ ਸਾਂਗ ਵਰਤਦਾ ਓਹੁ ਇਕ ਮਨਿ ਪਰਮੇਸਰੁ ਧਿਆਵੈ।
ਪੈਜ ਸਵਾਰੈ ਭਗਤ ਦੀ ਰਾਜਾ ਹੁਇ ਕੈ ਘਰਿ ਚਲ ਆਵੈ।

ਦੇਇ ਦਿਲਾਸਾ ਤੁਸਿ ਕੈ ਅਣਗਣਤੀ ਖਰਚੀ ਪਹੁੰਚਾਵੈ।
ਓਥਹੁ ਆਇਆ ਭਗਤ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ।
ਭਗਤ ਜਨਾ ਜੈਕਾਰ ਕਰਾਵੈ।[27]

ਹਿੰਦੂਆਂ ਦੇ ਮੱਤ-ਮਤਾਂਤਰਾਂ ਸੰਬੰਧੀ ਭਾਈ ਸਾਹਿਬ ਲਿਖਦੇ ਹਨ:-

ਚਾਰਿ ਵਰਨ ਛਿਅ ਦਰਸਨਾਂ ਸ਼ਾਸਤ੍ਰ ਬੇਦ ਪੁਰਾਣ ਸੁਣਾਇਆ।
ਦੇਵੀ ਦੇਵ ਸਰੇਵਦੇ ਦੇਵ ਸਥਲ ਤੀਰਥ ਭਰਮਾਇਆ।
ਗਣ ਗੰਧਰਬ ਅਪਛਰਾਂ ਸੁਰਪਤਿ ਇੰਦ੍ਰ ਇੰਦ੍ਰਾਸਣ ਛਾਇਆ।
ਜਤੀ ਸਤੀ ਸੰਤੋਖੀਆਂ ਸਿਧ ਨਾਥ ਅਵਤਾਰ ਗਣਾਇਆ।
ਜਪ ਤਪ ਸੰਜਮ ਹੋਮ ਜਗ ਵਰਤ ਨੇਮ ਨਈ ਵੇਦ ਪੁਜਾਇਆ।
ਸਿਖਾ ਸੂਤ੍ਰ ਮਾਲਾ ਤਿਲਕ ਪਿਤਰ ਕਰਮਦੇਵ ਕਰਮ ਕਮਾਇਆ।
ਪੁੰਨ ਦਾਨ ਉਪਦੇਸੁ ਦਿੜ੍ਹਾਇਆ।[28]

ਇਹ ਕਹਿਣ ਵਿਚ ਸੰਕੋਚ ਨਹੀਂ ਕਿ ਭਾਈ ਸਾਹਿਬ ਦੀ ਰਚਨਾ ਦਾ ਮੁੱਖ ਧੁਰਾ ਤੇ ਉਦੇਸ਼ ਗੁਰਸਿੱਖੀ ਦੀ ਵਿਆਖਿਆ ਹੀ ਹੈ ਜਿਸ ਵਿਚ ਉਹ ਪੂਰਨ ਰੂਪ ਵਿਚ ਸਫ਼ਲ ਹੋਏ ਹਨ। ਇਹ ਭਾਈ ਸਾਹਿਬ ਦੇ ਗੁਰਮਤਿ ਅਨੁਭਵ ਕਾਰਨ ਹੀ ਸੰਭਵ ਹੋ ਸਕਿਆ ਹੈ। ਪ੍ਰੋਫ਼ੈਸਰ ਪੂਰਨ ਸਿੰਘ ਦੇ ਕਥਨ ਅਨੁਸਾਰ ਭਾਈ ਗੁਰਦਾਸ ਨਾਮ ਅਤੇ ਸਿਮਰਨ ਦੇ ਅਤੇ ਸਿੱਖੀ ਸੱਭਿਆਚਾਰ ਦੀ ਸਿੱਖਿਆ ਦੇ ਮੌਲਿਕ ਵਿਆਖਿਆਕਾਰ ਹਨ। ਆਪਣੇ ਅਰਥਾਂ ਨੂੰ ਸਪਸ਼ਟ ਕਰਨ ਲਈ ਉਹ ਵੇਦਾਂ ਤੇ ਸ਼ਾਸਤ੍ਰਾਂ ਦਾ ਸਹਾਰਾ ਲੈਣ ਦੀ ਥਾਂ ਰੱਬ ਦੀ ਰਚਨਾ ਅਤੇ ਆਲੇ ਦੁਆਲੇ ਦੀਆਂ ਵਸਤਾਂ ਦਾ ਸਹਾਰਾ ਲੈਂਦੇ ਹਨ।[29]

ਗਿਆਨੀ ਗਿਆਨ ਸਿੰਘ ਜੀ ਦਾ ਵਿਚਾਰ ਹੈ, 'ਏਹ ਬੜਾ ਭਾਰੀ ਮਹਾਂ ਰਿਖੀ ਗੁਰੂ ਜੀ ਦੇ ਘਰ ਵਿਚ ਬਿਆਸ ਵਾਂਗੂ ਅਦੁੱਤੀ ਪੁਰਖ ਸੀ। 39 ਵਾਰਾਂ 500 ਕਬਿੱਤ ਅਜੇਹੇ ਅਦਭੁੱਤ ਦ੍ਰਿਸ਼ਟਾਂਤ ਦੇ ਕਰ ਉਸ ਨੇ ਰਚੇ ਹਨ, ਜਿਨ੍ਹਾਂ ਦੇ ਪੜ੍ਹਨ ਤੋਂ ਜ਼ਰੂਰ ਸਿੱਖੀ ਧਰਮ ਪੁਰਸ਼ ਦੇ ਚਿੱਤ ਵਿਚ ਵਸ ਜਾਂਦਾ ਹੈ। ਏਸੇ ਵਾਸਤੇ ਗੁਰੂ ਅਰਜਨ ਦੇਵ ਜੀ ਦਾ ਹੁਕਮ ਹੈ ਕਿ ਭਾਈ ਗੁਰਦਾਸ ਜੀ ਦੀ ਬਾਣੀ ਪੜ੍ਹਨੇ ਸੁਣਨੇ ਵਾਲੇ ਨੂੰ ਸਿੱਖੀ ਧਰਮ ਪ੍ਰਾਪਤ ਹੋਵੇਗਾ।'[30]

ਭਾਈ ਵੀਰ ਸਿੰਘ ਅਨੁਸਾਰ ਭਾਈ ਗੁਰਦਾਸ ਜੀ ਦੇ ਸਦਾ ਥਿਰ ਰਹਿਣ ਵਾਲੇ ਸੇਵਾ ਦੇ ਦੋ ਕੰਮ ਹਨ। ਇੱਕ ਇਹ, ਸ੍ਰੀ ਗੁਰੂ ਜੀ ਨਾਲ ਬੈਠ ਕੇ ਗੁਰਬਾਣੀ ਦੇ ਇਕੱਤਰ ਤੇ ਸੰਕਲਤ ਕਰਨ ਦੀ ਸੇਵਾ ਕਰਨੀ ਤੇ ਸਾਰੀ ਬਾਣੀ ਆਪਣੇ ਹੱਥੀਂ ਲਿਖਣੀ। ਦੂਸਰਾ ਕੰਮ— ਉਨ੍ਹਾਂ ਦੀ ਆਪਣੀ ਬਾਣੀ ਹੈ ਜੋ ਗੁਰਸਿੱਖੀ ਦੇ ਅਸੂਲਾਂ ਤੇ ਗੁਰਬਾਣੀ ਦੇ ਭਾਵਾਂ ਨੂੰ ਸਮਝਣ ਲਈ ਸਰਮੁੱਚ ਕੁੰਜੀ ਦਾ ਕੰਮ ਦਿੰਦੀ ਹੈ।[31]

ਇਹ ਕਹਿਣ ਵਿਚ ਕੋਈ ਅਤਿਕਥਨੀ ਨਹੀਂ ਕਿ ਭਾਈ ਸਾਹਿਬ ਨੇ ਆਪਣੀ ਬਾਣੀ ਵਿਚ ਸਿੱਖ ਧਰਮ ਦੇ ਅਸੂਲਾਂ ਨੂੰ ਲੋਕ ਬੋਲੀ ਵਿਚ ਬਿਆਨ ਕਰਕੇ ਲੋਕਾਂ ਤਕ ਪਹੁੰਚਾਉਣ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਦਾ ਸਫਲ ਯਤਨ ਕੀਤਾ ਹੈ। ਡਾ. ਅਤਰ ਸਿੰਘ ਜੀ ਦਾ ਵਿਚਾਰ ਬਿੱਲਕੁੱਲ ਸਹੀ ਢੁੱਕਦਾ ਹੈ ਕਿ ਭਾਈ ਗੁਰਦਾਸ ਜੀ ਨੇ ਆਪਣੀਆਂ ਪੰਜਾਬੀ ਵਾਰਾਂ ਵਿਚ ਸਿੱਖ ਕਵਿਤਾ ਦੀ ਸਿੱਖਿਆ ਤੇ ਵਿਸ਼ਵਾਸਾਂ ਨੂੰ ਉਸ ਕਵਿਤਾ ਵਿਚ ਵਰਤੇ ਗਏ ਅਲੰਕਾਰਾਂ ਦੀ ਲੋਹ ਤੇ ਸਰਬ ਸਧਾਰਣ ਕਵਿਤਾ ਦੀ ਬੋਲੀ ਵਿਚ ਉਲੀਕਣ ਦਾ ਸਫਲ ਯਤਨ ਕੀਤਾ।[32] ਉਸ ਦੀ ਬਾਣੀ ਨਾ ਕੇਵਲ ਈਸ਼ਵਰ ਭਗਤੀ ਦੇ ਸਤੋਤਰ ਹੀ ਹਨ ਸਗੋਂ ਉਸ ਵਿਚ ਅਸਲ ਵਾਕਿਆਤ ਨੂੰ ਸੋਹਣੇ ਢੰਗ ਨਾਲ ਅੰਕਿਤ ਕੀਤਾ ਗਿਆ ਹੈ। ਕਿਉਂਕਿ ਉਸ ਵਿੱਚ ਇਹ ਗੱਲ ਦਰਸਾਈ ਗਈ ਹੈ ਕਿ ਕਿਸ ਤਰ੍ਹਾਂ ਮੁਸਲਮਾਨ ਤੇ ਹਿੰਦੂ ਇਕ ਸਰਬ ਸਾਂਝੇ ਧਰਮ ਵੱਲ ਝੁਕ ਰਹੇ ਸਨ। ਅਤੇ ਇੱਕ ਵਿਅਕਤੀ ਦੇ ਸ਼ੁੱਭ ਵਿਚਾਰ ਜਨਤਾ ਦਾ ਜਿਉਂਦਾ ਜਾਗਦਾ ਸਿਧਾਂਤ ਬਣ ਰਹੇ ਸਨ, ਇਸ ਲਈ ਉਨ੍ਹਾਂ ਵੱਲ ਖਾਸ ਤੌਰ ਤੇ ਧਿਆਨ ਦੇਣ ਦੀ ਲੋੜ ਹੈ।[33]

ਭਾਈ ਸਾਹਿਬ ਦੀਆਂ ਰਚਨਾਵਾਂ ਵਿਚੋਂ ਕਈ ਤੁਕਾਂ ਵਿਚ ਤਾਂ ਗੁਰਬਾਣੀ ਦੀਆਂ ਤੁਕਾਂ ਦਾ ਗੂੜ੍ਹਾ ਅਨੁਵਾਦ ਹੈ। ਇਨ੍ਹਾਂ ਦੀ ਰਚਨਾ ਤੋਂ ਪਤਾ ਲੱਗਦਾ ਹੈ ਕਿ ਉਹ ਭਾਰਤ ਦੇ ਪ੍ਰਚੱਲਿਤ ਧਰਮਾਂ ਦੀ ਗੂੜ੍ਹੀ ਵਾਕਫੀ ਰੱਖਦੇ ਸਨ। ਉਨ੍ਹਾਂ ਦੀ ਰਚਨਾ ਵਿਚ ਗੁਰਮਤਿ ਦੇ ਅਸੂਲ ਸੂਰਜ ਵਤ ਚਮਕਦੇ ਹਨ।[34] ਭਾਈ ਸਾਹਿਬ ਦੇ ਗੁਰਮਤਿ ਸੰਬੰਧੀ ਅਸੂਲਾਂ ਨੂੰ ਸਪਸ਼ਟ ਕਰਨ ਲਈ ਸੰਖੇਪ ਤੇ ਸਰਸਰੀ ਜਿਹੀ ਚਰਚਾ ਕਰ ਲੈਣੀ ਲਾਹੇਵੰਦ ਰਹੇਗੀ। ਭਾਈ ਸਾਹਿਬ ਦੀ ਗੁਰਸਿੱਖੀ ਦੀ ਵਿਆਖਿਆ ਨੂੰ, ਸਰੂਪ, ਕਰਤੱਵ, ਮਹੱਤਤਾ ਅਤੇ ਗੁਰਸਿੱਖੀ ਦੀ ਨਿਸ਼ਾਨੀ ਪੱਖੋਂ ਵਿਚਾਰਿਆ ਜਾਵੇਗਾ।

## ਗੁਰਸਿੱਖੀ ਦਾ ਸਰੂਪ

ਗੁਰਸਿੱਖੀ ਦੀ ਕੋਈ ਇੱਕ ਸ਼ਾਬਦਿਕ ਪਰਿਭਾਸ਼ਾ ਦੇਣਾ ਬਹੁਤ ਕਠਨ ਹੈ। ਪਰ ਇਹ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੇ ਉਤਰਾਧਿਕਾਰੀਆਂ ਦੁਆਰਾ ਦਰਸਾਏ ਜੀਵਨ-ਦਰਸ਼ਨ ਅਤੇ ਚਲਾਏ ਜੀਵਨ-ਮਾਰਗ ਦੀ ਸੰਗਿਆ ਗੁਰਸਿੱਖੀ ਹੈ।[35] ਗੁਰ ਸਿੱਖੀ ਮਾਰਗ ਅਧਿਆਤਮਿਕ ਹੁੰਦਾ ਹੋਇਆ ਵੀ ਇਹ ਇਕ ਵਿਵਹਾਰਿਕ ਮਾਰਗ ਹੈ। ਇਹ ਅਸਲ ਜੀਵਨ ਜਾਚ ਹੈ। ਭਾਵੇਂ ਭਾਈ ਗੁਰਦਾਸ ਜੀ ਦੀ ਸਮੁੱਚੀ ਰਚਨਾ ਦਾ ਮੁੱਖ ਮਨੋਰਥ ਗੁਰਸਿੱਖੀ ਦੀ ਵਿਆਖਿਆ ਕਰਨਾ ਹੀ ਸੀ ਪਰ ਉਨ੍ਹਾਂ ਦੀ ਰਚਨਾ ਦਾ ਮੁੱਖ ਮਨੋਰਥ ਗੁਰਸਿੱਖੀ ਦੀ ਵਿਆਖਿਆ ਕਰਨਾ ਹੀ ਸੀ ਪਰ ਉਨ੍ਹਾਂ ਦੀ ਰਚਨਾ ਗੁਰਸਿੱਖੀ ਦੇ ਕਿਸੇ ਇਕ ਪੱਖ ਤੇ ਪੂਰਾ ਚਾਨਣਾ ਨਹੀਂ ਪਾਉਂਦੀ। ਸਾਰੀ ਰਚਨਾ ਵਿਚ ਉਨ੍ਹਾਂ ਨੇ ਇਸ ਸੰਬੰਧੀ ਤੁਕਾਂ ਦੇ ਕੇ ਗੁਰਸਿੱਖੀ ਨੂੰ ਪਰਿਭਾਸ਼ਿਕ ਕੀਤਾ ਹੈ। ਇਹ ਗੱਲ ਜ਼ਰੂਰ ਹੈ ਕਿ ਉਨ੍ਹਾਂ ਨੇ ਗੁਰਸਿੱਖੀ ਦੇ ਬਹੁਤ ਸਾਰੇ ਪੱਖਾਂ ਦਾ ਵਰਣਨ ਕੀਤਾ ਹੈ।

ਗੁਰਸਿੱਖੀ ਕੀ ਹੈ ? ਇਹ ਇੱਕ ਸੂਖਮ ਸਾਧਨਾ ਹੈ। ਇਹ ਤਾਂ ਅਲੂਣੀ ਸਿੱਲ੍ਹ ਚੱਟਣ ਬਰਾਬਰ ਹੈ। ਖੰਡੇ ਦੀ ਧਾਰ ਵਾਂਗ ਤਿੱਖੀ, ਵਾਲ ਨਾਲੋਂ ਬਰੀਕ, ਤਿੰਨਾਂ ਕਾਲਾਂ ਵਿਚ ਅਤੁੱਲ, ਦਵੈਤ ਭਾਵ ਦੀ ਨਾਸ਼ਕ, ਅਨੇਕਤਾ ਤੋਂ ਏਕਤਾ ਵਲ ਲੈ ਜਾਣ ਵਾਲੀ ਅਤੇ ਅਤਿਅੰਤ ਸੁਖਦਾਇਕ ਹੈ:-

ਗੁਰਸਿਖੀ ਬਾਰੀਕ ਹੈ ਸਿਲ ਚਟਣ ਫਿਕੀ।
ਤਿਖੀ ਖੰਡੇਧਾਰ ਹੈ ਉਹੁ ਵਾਲਹੁ ਨਿਕੀ।
ਭੂਤ ਭਵਿਖ ਨ ਵਰਤਮਾਨ ਸਰਿ ਮਿਕਣਿ ਮਿਕੀ।
ਦੁਤੀਆ ਨਾਸਤਿ ਭੇਤੁ ਘਰਿ ਹੋਇ ਇਕਾ ਇਕੀ।
ਦੂਆ ਤੀਆ ਵਿਸਰੈ ਮਨੁ ਕਕਾ ਕਿਕੀ।
ਸਭੈ ਸਿਕਾਂ ਪਰਹਰੈ ਸੁਖ ਇਕਤੁ ਸਿਕੀ।[36]

ਸਪਸ਼ਟ ਹੈ ਕਿ ਗੁਰਸਿੱਖੀ ਬੜਾ ਕਠਨ ਮਾਰਗ ਹੈ। ਇਸ ਵਿਚ ਕਥਨੀ ਦੀ ਥਾਂ ਕਰਨੀ ਪ੍ਰਧਾਨ ਹੈ। ਭਾਈ ਸਾਹਿਬ ਇਸ ਸਿੱਖੀ ਮਾਰਗ ਦੀ ਕਠੋਰਤਾ ਬਾਰੇ ਆਪਣੀ ਇਕ ਹੋਰ ਵਾਰ ਵਿਚ ਇਸ ਤਰ੍ਹਾਂ ਬਿਆਨ ਕਰਦੇ ਹਨ:—

ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ।
ਓਥੈ ਟਿਕੈ ਨ ਭੁਣਹਣਾ ਚਲਿ ਨ ਸਕੈ ਉਪਰਿ ਕੀੜੀ।
ਵਾਲਹੁ ਨਿਕੀ ਆਖੀਐ ਤੇਲੁ ਤਿਲਹੁ ਲੈ ਕੋਲ੍ਹੂ ਪੀੜੀ।
ਗੁਰਮੁਖਿ ਵੰਸੀ ਪਰਮ ਹੰਸ ਖੀਰ ਨੀਰ ਨਿਰਣਉ ਚੁੰਜਿ ਵੀੜੀ।
ਸਿਲਾ ਅਲੂਣੀ ਚਟਣੀ ਮਾਣਕ ਮੋਤੀ ਚੋਗ ਨਿਵੀੜੀ।
ਗੁਰਮੁਖਿ ਮਾਰਗ ਚਲਣਾ ਆਸ ਨਿਰਾਸੀ ਝੀੜ ਉਝੀੜੀ।
ਸਹਿਜ ਸਰੋਵਰ ਸਚ ਖੰਡ ਸਾਧ ਸੰਗਤਿ ਸਚ ਤਖਤਿ ਹਰੀੜੀ।
ਚੜ੍ਹਿ ਇਕੀਹ ਪਤਿ ਪਉੜੀਆਂ ਨਿਰੰਕਾਰੁ ਗੁਰ ਸਬਦੁ ਸਹੀੜੀ।
ਗੁੰਗੈ ਦੀ ਮਿਠਿਆਈਐ ਅਕਥ ਕਥਾ ਵਿਸਮਾਦੁ ਬਚੀੜੀ।
ਗੁਰਮੁਖਿ ਸੁਖੁ ਫਲੁ ਸਹਜਿ ਅਲੀੜੀ।[37]

ਗੁਰਸਿੱਖ ਗੁਰੂ ਪਾਸੋਂ ਗੁਰਸਿੱਖੀ ਦੀ ਸਿੱਖਿਆ ਸੁਣ ਕੇ ਅੰਦਰੋਂ ਸਿਆਣਾ ਤੇ ਬਾਹਰੋਂ ਭੋਲਾ ਜਾਪਦਾ ਹੈ। ਉਹ ਗੁਰੂ ਦੇ ਸ਼ਬਦ ਤੋਂ ਬਿਨਾਂ ਹੋਰ ਕੁੱਝ ਨਹੀਂ ਸੁਣਦਾ। ਸਤਿਗੁਰ ਨੂੰ ਸਾਧ ਸੰਗਤ ਵਿਚੋਂ ਹੀ ਦੇਖਦਾ ਹੈ। ਇਸ ਤੋਂ ਬਿਨ੍ਹਾਂ ਸੰਸਾਰ ਨੂੰ ਖੇਲ੍ਹ ਜਾਣ ਕੇ ਅੰਨ੍ਹਾ ਹੋ ਰਹਿੰਦਾ ਹੈ:—

ਗੁਰਸਿਖੀ ਗੁਰ ਸਿਖ ਸੁਣ ਅੰਦਰਿ ਸਿਆਣਾ ਬਾਹਰਿ ਭੋਲਾ।
ਸ਼ਬਦਿ ਸੁਰਤਿ ਸਾਵਧਾਨ ਹੋਇ ਵਿਣ ਗੁਰ ਸ਼ਬਦ ਨ ਸੁਣਈ ਬੋਲਾ।
ਸਤਿਗੁਰ ਦਰਸਨ ਦੇਖਣਾ ਸਾਧ ਸੰਗਤਿ ਵਿਣੁ ਅੰਨ੍ਹਾ ਖੋਲਾ।[38]

ਗੁਰਸਿੱਖੀ ਦੀ ਮਹਿਮਾ ਤਾਂ ਨਾਰਦੁ ਅਤੇ ਵੇਦ ਵੀ ਵਰਣਨ ਨਹੀਂ ਕਰ ਸਕਦੇ। ਚਿਤਰ-ਗੁਪਤ ਉਸ ਨੂੰ ਲਿਖ ਨਹੀਂ ਸਕਦੇ। ਗੁਰਸਿਖੀ ਸਿਮਰਨ ਦੀ ਸੀਮਾ ਨੂੰ ਤੁਰੀਆ ਅਵਸਥਾ ਵਾਲੇ ਤੋਂ ਬਿਨਾ ਹੋਰ ਕੋਈ ਵੀ ਪ੍ਰਾਪਤ ਨਹੀਂ ਕਰ ਸਕਦਾ। ਇਸ ਨੂੰ ਗਿਆਨ ਧਿਆਨ ਦੇ ਘੇਰੇ ਵਿਚ ਵੀ ਨਹੀਂ ਲਿਆਂਦਾ ਜਾ ਸਕਦਾ। ਗੁਰੂ ਦੀ ਕਿਰਪਾ ਨਾਲ ਸਾਧ ਸੰਗਤ ਵਿਚ ਸ਼ਬਦ ਦੀ ਪ੍ਰੀਤ ਨਾਲ ਹੀ ਉਸ ਦਾ ਅਨੰਦ ਮਾਣਿਆ ਜਾ ਸਕਦਾ ਹੈ:—

ਗੁਰਸਿਖੀ ਦਾ ਸਿਖਣਾ ਨਾਦੁ ਨ ਵੇਦ ਨ ਆਖ ਵਖਾਣੈ।
ਗੁਰਸਿਖੀ ਦਾ ਲਿਖਣਾ ਲਖ ਨ ਚਿਤ੍ਰ ਗੁਪਤਿ ਲਿਖਿ ਜਾਣੈ।
ਗੁਰਸਿਖੀ ਦਾ ਸਿਮਰਣੋ ਸੇਖ ਅਸੇਖ ਨ ਰੇਖ ਸਿਞਾਣੈ।
ਗੁਰਸਿਖੀ ਦਾ ਵਰਤਮਾਨ ਵੀਹ ਇਕੀਹ ਉਲੰਘਿ ਪਛਾਣੈ।
ਗੁਰਸਿਖੀ ਦਾ ਬੂਝਣਾ ਗਿਆਨ ਧਿਆਨ ਅੰਦਰਿ ਕਿਵਆਣੈ।
ਗੁਰਪਰਸਾਦੀ ਸਾਧ ਸੰਗਿ ਸਬਦ ਸੁਰਤਿ ਹੋਇ ਮਾਣੁ ਨਿਮਾਣੈ।[39]

ਇਸ ਦੇ ਉੱਤਰ ਵਿਚ ਭਾਈ ਸਾਹਿਬ ਆਪ ਹੀ ਲਿਖਦੇ ਹਨ:-

ਗੁਰਸਿਖੀ ਦਾ ਸਿਖਣਾ ਸਬਦਿ ਸੁਰਤਿ ਸਤਿ ਸੰਗਤਿ ਸਿਖੈ।
ਗੁਰਸਿਖੀ ਦਾ ਲਿਖਣਾ ਗੁਰਬਾਣੀ ਸੁਣਿ ਸਮਝੈ ਲਿਖੈ।
ਗੁਰਸਿਖੀ ਦਾ ਸਿਮਰਣੋ ਸਤਿਗੁਰ ਮੰਤੁ ਕੋਲ ਰਸੁ ਵਿਖੈ॥
ਗੁਰਸਿਖੀ ਦਾ ਵਰਤਮਾਨ ਚੰਦਨ ਵਾਸੁ ਨਿਵਾਸੁ ਬਿਰਿਖੈ।
ਗੁਰਸਿਖੀ ਦਾ ਬੂਝਣਾ ਬੁਝਿ ਅਬੁਝਿ ਹੋਵੈ ਲੈ ਭਿਖੈ।
ਸਾਧ ਸੰਗਤਿ ਗੁਰ ਸਬਦ ਸੁਣਿ ਨਾਮ ਦਾਨੁ ਇਸਨਾਨੁ ਸਰਿਖੈ।
ਵਰਤਮਾਨ ਲੰਘਿ ਭੂਤ ਭਵਿਖੈ॥[40]

ਭਾਈ ਸਾਹਿਬ ਦੀ ਅਠਾਈਵੀਂ ਵਾਰ ਦੀਆਂ ਹੋਰ ਵੀ ਕਈ ਪਉੜੀਆਂ ਗੁਰਸਿੱਖੀ ਦੇ ਸਰੂਪ ਬਾਰੇ ਚਾਨਣਾ ਪਾਉਂਦੀਆਂ ਹਨ। ਦੂਜੀ ਪਉੜੀ ਵਿਚ ਗੁਰਸਿੱਖੀ ਨੂੰ ਦਵੈਤ ਭਾਵ ਦੀ ਨਾਸ਼ਕ ਦੱਸਿਆ ਗਿਆ ਹੈ। ਚੌਥੀ ਪਉੜੀ ਵਿਚ ਗੁਰਸਿੱਖੀ ਦੀ ਪ੍ਰਾਪਤੀ ਲਈ ਸਾਧ ਸੰਗਤ ਦੀ ਸੇਵਾ ਜ਼ਰੂਰੀ ਦੱਸੀ ਗਈ ਹੈ। ਛੇਵੀਂ ਪਉੜੀ ਵਿਚ ਗੁਰਸਿੱਖੀ ਲਈ ਮਿੱਠੇ ਬੋਲ ਬੋਲਣਾ, ਭੈ ਵਿਚ ਰਹਿਣਾ, ਗੁਰਮੁਖਾਂ ਦੀ ਚਾਲ ਚੱਲਣਾ, ਕਮਾਈ ਕਰਨੀ, ਸੇਵਾ ਕਰਨੀ, ਗੁਰੂ ਦਾ ਉਪਦੇਸ਼ ਧਾਰਨ ਕਰਨ, ਆਪਾ ਭਾਵ ਖਤਮ ਕਰਨਾ ਆਦਿ ਜ਼ਰੂਰੀ ਦੱਸਿਆ ਗਿਆ ਹੈ।

## ਗੁਰਸਿੱਖੀ ਦੇ ਕਰਤੱਵ

ਗੁਰ ਸਿੱਖੀ ਦੇ ਕਰਤੱਵ ਬਾਰੇ ਭਾਈ ਸਾਹਿਬ ਦੱਸਦੇ ਹਨ ਕਿ ਗੁਰੂ ਦੀ ਸਿੱਖਿਆ ਨਾਲ ਦੁਰਮਤ ਦੀ ਮੈਲ ਨੂੰ ਧੋਣਾ ਹੀ ਗੁਰਸਿੱਖੀ ਦਾ ਇਸ਼ਨਾਨ ਕਰਨਾ ਹੈ। ਗੁਰਸਿੱਖੀ ਦੀ

ਪੂਜਾ ਕਰਕੇ ਪ੍ਰੇਮ ਰਸ ਵਿਚ ਭਿੱਜ ਜਾਣਾ ਹੈ। ਗੁਰਸਿੱਖੀ ਦਾ ਮੰਨਣਾ ਹੈ ਗੁਰੂ ਦੇ ਬਚਨਾਂ ਦਾ ਗਲ ਵਿਚ ਹਾਰ ਪਾਉਣਾ। ਗੁਰਸਿੱਖੀ ਦਾ ਜੀਵਣਾ ਹੈ ਜੀਵਤ ਭਾਵ ਤੋਂ ਮਰਕੇ ਹਉਮੈ ਨਾਸ਼ ਕਰਨੀ। ਇਸ ਤਰ੍ਹਾਂ ਸਾਧ ਸੰਗਤ ਵਿਚ ਰਹਿ ਕੇ ਗੁਰੂ ਦਾ ਸ਼ਬਦ ਵਿਚਾਰਨਾ ਹੈ:-

ਗੁਰਸਿੱਖੀ ਦਾ ਨਾਵਣਾ ਗੁਰਮਤਿ ਲੈ ਦੁਰਮਤਿ ਮਲੁ ਧੋਵੈ।
ਗੁਰਸਿੱਖੀ ਦਾ ਪੂਜਣਾ ਗੁਰਸਿੱਖ ਪੂਜ ਪਿਰਮ ਰਸੁ ਭੇਵੈ।
ਗੁਰਸਿੱਖੀ ਦਾ ਮੰਨਣਾ ਗੁਰਬਚਨੀ ਗਲਿ ਹਾਰੁ ਪਰੋਵੈ।
ਗੁਰਸਿੱਖੀ ਦਾ ਜੀਵਣਾ ਜੀਵਦਿਆਂ ਮਰਿ ਹਉਮੈ ਖੋਵੈ।
ਸਾਧ ਸੰਗਤਿ ਗੁਰ ਸਬਦ ਵਿਲੋਵੈ।[41]

## ਗੁਰਸਿੱਖੀ ਦੀ ਮਹੱਤਤਾ

ਗੁਰਸਿੱਖੀ ਦੀ ਮਹੱਤਤਾ ਦਾ ਜ਼ਿਕਰ ਕਰਦਿਆਂ ਭਾਈ ਗੁਰਦਾਸ ਜੀ ਲਿਖਦੇ ਹਨ ਕਿ ਗੁਰਸਿੱਖੀ ਦਾ ਰੂਪ ਵੇਖ ਕੇ ਗੁਰਸਿੱਖ ਫਿਰ ਇਕ ਤੋਂ ਬਿਨਾ ਹੋਰਨਾਂ ਨੂੰ ਨਹੀਂ ਵੇਖਦਾ। ਗੁਰਸਿੱਖੀ ਦਾ ਚੱਖਣਾ ਲੱਖਾਂ ਹੀ ਅੰਮ੍ਰਿਤ ਫਲਾਂ ਨੂੰ ਫਿੱਕਾ ਜਾਣਨਾ ਹੈ। ਗੁਰਸਿੱਖੀ ਦਾ ਸ਼ਬਦ ਸੁਣਨਾ ਲੱਖਾਂ ਹੀ ਅਨਹਦ ਨਾਦਾਂ ਤੋਂ ਅਸਚਰਜ ਤੇ ਅਲੇਖ ਹੈ। ਗੁਰਸਿੱਖੀ ਦੀ ਪਰਸਨਾ ਕਰਕੇ ਠੰਢੇ ਤੱਤੇ ਦੇ ਭੇਖ ਤੋਂ ਅਭੇਖ ਹੋਏ ਹਨ। ਗੁਰਸਿੱਖੀ ਦੀ ਵਾਸ਼ਨਾ ਲੈ ਕੇ ਦੁਰਗੰਧੀ ਸੁਗੰਧੀ ਇਕੋ ਜਿਹੀ ਭਾਸਦੀ ਹੈ। ਜੋ ਸੰਸਾਰ ਵਲੋਂ ਮਰਕੇ ਗੁਰਸਿੱਖੀ ਵਿਚ ਜਿਉਂਦਾ ਹੈ ਉਹ ਨਿਮਖ ਵਿਚ ਪ੍ਰੇਮਾ ਭਗਤੀ ਕਰਦਾ ਹੈ ਤੇ ਭੈ ਵਿਚ ਰਹਿੰਦਾ ਹੈ। ਗੁਰੂ ਦੇ ਸ਼ਬਦ ਵਿਚ ਜੁੜਕੇ ਸੰਸਾਰ ਵਲੋਂ ਅਲੇਪ ਰਹਿੰਦਾ ਹੈ:-

ਗੁਰਸਿੱਖੀ ਦਾ ਰੂਪ ਦੇਖਿ ਇਕਸ ਬਾਝੁ ਨ ਹੋਰਸੁ ਦੇਖੈ।
ਗੁਰਸਿੱਖੀ ਦਾ ਚੱਖਣਾ ਲਖ ਅੰਮ੍ਰਿਤ ਫਲ ਫਿਕੈ ਲੇਖੈ।
ਗੁਰਸਿੱਖੀ ਦਾ ਨਾਦੁ ਸੁਣਿ ਲਖ ਅਨਹਦ ਵਿਸਮਾਦ ਅਲੇਖੈ।
ਗੁਰਸਿੱਖੀ ਦਾ ਪਰਸਣਾ ਠੰਢਾ ਤਤਾ ਭੇਖ ਅਭੇਖੈ।
ਗੁਰਸਿੱਖੀ ਦੀ ਵਾਸੁ ਲੈ ਹੁਇ ਦੁਰਗੰਧ ਸੁਗੰਧ ਸੁਰੇਖੈ।
ਗੁਰਸਿੱਖੀ ਮਰ ਜੀਵਣਾ ਭਾਇ ਭਗਤ ਭੈ ਨਿਮਖ ਨਮੇਖੈ।
ਅਲਿਪ ਰਹੈ ਗੁਰ ਸਬਦਿ ਵਿਸੇਖੈ।[42]

ਗੁਰਸਿੱਖੀ ਦੀ ਨਿਸ਼ਾਨੀ

ਗੁਰਸਿੱਖੀ ਦੀ ਨਿਸ਼ਾਨੀ ਬਾਰੇ ਭਾਈ ਸਾਹਿਬ ਦਾ ਵਿਚਾਰ ਹੈ ਕਿ ਧਰਤੀ ਪੈਰਾਂ ਹੇਠਾਂ ਹੈ ਅਤੇ ਧਰਤੀ ਹੇਠ ਪਾਣੀ ਵਸਦਾ ਹੈ। ਪਾਣੀ ਨੀਵੇਂ ਪਾਸੇ ਵਲ ਚਲਦਾ ਹੈ। ਇਸੇ ਲਈ ਨਿਰਮਲ ਤੇ ਠੰਢਾ ਹੋਣ ਕਰਕੇ ਮਹਾਂਪੁਰਸ਼ਾਂ ਨੂੰ ਸੀਤਲ ਤੇ ਸ਼ੁੱਧ ਕਰਦਾ ਹੈ। ਉਹ ਬਹੁਤ ਰੰਗਾਂ ਵਿਚ ਇਕ ਰੰਗ ਹੋ ਜਾਂਦਾ ਹੈ ਅਤੇ ਸਾਰਿਆਂ ਰੰਗਾਂ ਅੰਦਰ ਉਸ ਪ੍ਰਭੂ ਦਾ ਇਕ ਰੰਗ ਜਾਣੀਦਾ ਹੈ। ਧੁੱਪ ਵਿਚ ਤੱਤਾ ਤੇ ਛਾਵੇਂ ਠੰਢੇ ਵਾਂਗ ਜਿਹੋ ਜਿਹਾ ਹਾਣ ਹੋਵੇ ਤਿਹੋ ਜਿਹਾ ਵਰਤਦਾ ਹੈ। ਪਰਉਪਕਾਰ ਕਰਨ ਲਈ ਹੀ ਤਪਦਾ ਹੈ। ਠੰਢੇ ਹੁੰਦਿਆਂ ਵੀ ਪਰਉਪਕਾਰ ਵਿਚ ਹੀ ਉਮਰ ਬਿਤਾਉਂਦਾ ਹੈ। ਤਪਤ ਵਿਚ ਹੁੰਦਿਆਂ ਵੀ ਅੱਗ ਨੂੰ ਬੁਝਾਉਂਦਾ ਹੈ ਅਤੇ ਫਿਰ ਠੰਢਾ ਹੁੰਦਿਆਂ ਵੀ ਦੇਰ ਨਹੀਂ ਲਾਉਂਦਾ। ਇਹੀ ਨਿਸ਼ਾਨੀ ਗੁਰਸਿੱਖੀ ਦੀ ਹੈ:-

ਧਰਤੀ ਪੈਰਾਂ ਹੇਠਿ ਹੈ ਧਰਤੀ ਹੇਠ ਵਸੰਦਾ ਪਾਣੀ।
ਪਾਣੀ ਚਲੈ ਨੀਵਾਣ ਨੂੰ ਨਿਰਮਲੁ ਸੀਤਲੁ ਸੁਧੁ ਪਰਾਣੀ।
ਬਹੁ ਰੰਗੀ ਇਕੁ ਰੰਗੁ ਹੈ ਸਭਨਾਂ ਅੰਦਰ ਇਕੋ ਜਾਣੀ।
ਤਤਾ ਹੋਵੈ ਧੁਪ ਵਿਚਿ ਛਾਵੈਂ ਠੰਢਾ ਵਿਰਤੀ ਹਾਣੀ।
ਤਪਦਾ ਪਰਉਪਕਾਰ ਨੋ ਠੰਢੇ ਪਰਉਪਕਾਰ ਵਿਹਾਣੀ।
ਅਗਨਿ ਬੁਝਾਏ ਤਪਤਿ ਵਿਚਿ ਠੰਢਾ ਹੋਵੈ ਬਿਲਮੁ ਨ ਆਣੀ।
ਗੁਰਸਿਖੀ ਦੀ ਏਹੁ ਨੀਸਾਣੀ।[43]

ਇਸ ਤਰ੍ਹਾਂ ਸਿੱਖੀ ਦਾ ਇਹ ਮਾਰਗ ਔਖਾ ਮਾਰਗ ਹੈ। ਪਰ ਜੀਵ ਦੇ ਕਲਿਆਣ ਲਈ ਇਹੋ ਉੱਤਮ ਮਾਰਗ ਹੈ। ਸਿੱਖੀ ਅਮੋਲਕ ਹੈ, ਨਿਸ਼ਕਾਮ ਹੈ, ਗੁਣਾਂ ਦਾ ਭੰਡਾਰ ਅਤੇ ਇਕ ਵਧੀਆ ਜੀਵਨ ਜਾਚ ਹੈ। ਜਿਨ੍ਹਾਂ ਨੂੰ ਇਹ ਪ੍ਰਾਪਤ ਹੋਈ ਹੈ, ਉਹ ਧੰਨ ਹਨ—

ਦੀਪਕ ਜਲੈ ਪਤੰਗ ਫਿਰ ਦੇਖ ਨ ਹੱਟੈ।।
ਜਲ ਵਿਚਹੁੰ ਫੜ ਕੱਢੀਐ ਮਛ ਲੋਹੂੰਨ ਘੱਟੈ।
ਘੰਡਾ ਹੇੜੈ ਮਿਰਗ ਜਿਉਂ ਸੁਣ ਨਾਦ ਅਲੱਟੈ।
ਭਵਰੈ ਵਾਸ ਵਿਣਾਸ ਹੈ, ਫੜ ਕਵਲ ਸਘੱਟੈ।
ਗੁਰਮੁਖ ਸੁਖ ਫਲ ਪਿਰਮ ਰਸ ਬਹੁ ਬੰਧਨ ਕੱਟੈ।
ਧਨ ਧਨ ਗੁਰਸਿਖ ਵੰਸ ਧਨ ਗੁਰਮਤ ਨਿਧ ਖੱਟੈ।।[44]

ਅਜਿਹੇ ਗੁਰਸਿੱਖ ਆਪ ਤਰਦੇ ਅਤੇ ਸਾਰੀ ਸ੍ਰਿਸ਼ਟੀ ਨੂੰ ਤਾਰਦੇ ਹਨ, ਉਨ੍ਹਾਂ ਨਾਲ ਮਿਲਿਆਂ ਪਾਪ ਦੂਰ ਹੁੰਦੇ ਹਨ:-

ਬਲਿਹਾਰੀ ਤਿਨ੍ਹਾਂ ਗੁਰਸਿਖਾਂ ਜਾਇ ਜਿਨਾ ਗੁਰਦਰਸਨ ਡਿਠਾ।
ਬਲਿਹਾਰੀ ਤਿਨ੍ਹਾਂ ਗੁਰਸਿੱਖਾਂ ਪੈਰੀ ਪੈ ਗੁਰ ਸਭਾ ਬਹਿਠਾ।
ਬਲਿਹਾਰੀ ਤਿਨ੍ਹਾਂ ਗੁਰਸਿੱਖਾਂ ਗੁਰਮਤਿ ਬੋਲ ਬੋਲਦੇ ਮਿੱਠਾ।
ਬਲਿਹਾਰੀ ਤਿਨ੍ਹਾਂ ਗੁਰਸਿੱਖਾਂ ਪੁਤ੍ਰ ਮਿਤ੍ਰ ਗੁਰ ਭਾਈ ਇੱਠਾ।
ਬਲਿਹਾਰੀ ਤਿਨ੍ਹਾਂ ਗੁਰਸਿੱਖਾਂ ਗੁਰ ਸੇਵਾ ਜਾਣਨਿ ਅਭਿਰਿਠਾ।
ਬਲਿਹਾਰੀ ਤਿਨ੍ਹਾਂ ਗੁਰਸਿੱਖਾਂ ਆਪਿ ਤਰੇ ਤਾਰੇਨਿ ਸਰਿਠਾ।
ਗੁਰਸਿੱਖ ਮਿਲਿਆ ਪਾਪ ਪਣਿਠਾ।।[45]

ਸਪਸ਼ਟ ਹੈ ਕਿ ਭਾਈ ਸਾਹਿਬ ਦੀ ਵਿਚਾਰਧਾਰਾ ਗੁਰਮਤਿ ਦੀ ਹੀ ਵਿਆਖਿਆ ਹੈ। ਗੁਰਸਿੱਖੀ ਮਾਰਗ ਇੱਕ ਕਠਨ ਮਾਰਗ ਹੈ। ਇਹ ਖੰਡੇ ਦੀ ਧਾਰ ਤੋਂ ਵੀ ਤਿੱਖੀ ਅਤੇ ਵਾਲ ਤੋਂ ਵੀ ਬਰੀਕ ਹੈ। ਇਹ ਦਵੈਤ ਭਾਵ ਦੀ ਨਾਸ਼ਕ, ਅਨੇਕਤਾ ਤੋਂ ਏਕਤਾ ਵਲ ਲੈ ਜਾਣ ਵਾਲੀ ਸੁਖਦਾਇਕ ਹੈ। ਇਸ ਵਿਚ ਕਥਨੀ ਦੀ ਥਾਂ ਕਰਨੀ ਪ੍ਰਧਾਨ ਹੈ। ਗੁਰਸਿੱਖੀ ਦੀ ਮਹਿਮਾ ਦਾ ਵਰਣਨ ਨਾਦ ਅਤੇ ਵੇਦ ਵੀ ਨਹੀਂ ਕਰ ਸਕਦੇ। ਨਾ ਹੀ ਗੁਰਸਿੱਖੀ ਨੂੰ ਲਿਖਿਆ ਜਾ ਸਕਦਾ ਹੈ। ਸਾਧ ਸੰਗਤ ਵਿਚ ਰਹਿੰਦਿਆਂ ਗੁਰੂ ਦੇ ਸ਼ਬਦ ਨਾਲ ਪ੍ਰੀਤ ਪਾ ਕੇ ਹੀ ਇਸਦਾ ਆਨੰਦ ਮਾਣਿਆ ਜਾ ਸਕਦਾ ਹੈ। ਅਜਿਹਾ ਗੁਰਸਿੱਖ ਪ੍ਰਭੂ ਪ੍ਰੀਤਮ ਤੋਂ ਬਿਨ੍ਹਾਂ ਹਰ ਪਾਸੇ ਕਿਸੇ ਹੋਰ ਨੂੰ ਨਹੀਂ ਵੇਖਦਾ। ਗੁਰਸਿੱਖੀ ਸਮਦ੍ਰਿਸ਼ਟੀ ਦੀ ਮਾਲਕ ਹੈ। ਨਿਮਰਤਾ, ਸ਼ਾਂਤੀ ਧੀਰਜ, ਪਰਉਪਕਾਰ, ਨਿਸ਼ਕਾਮ ਸੇਵਾ ਆਦਿ ਇਸ ਦੇ ਮੁੱਖ ਗੁਣ ਹਨ। ਪ੍ਰੋ. ਸ਼ੇਰ ਸਿੰਘ ਗਿਆਨੀ ਦੇ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਸਿਧਾਂਤ ਦੀ ਵਿਚਾਰ ਤੇ ਸਿੱਖੀ ਰਹੁਰੀਤੀ ਉੱਤੇ ਭਾਈ ਸਾਹਿਬ ਦੀ ਰਚਨਾ ਵਿਚ ਬਹੁਤ ਵਿਸਥਾਰ ਨਾਲ ਚਾਨਣਾ ਪਾਇਆ ਗਿਆ ਹੈ।[46] ਗੁਰੂ ਘਰ ਵਿਚ ਉਨ੍ਹਾਂ ਦੀਆਂ ਵਾਰਾਂ ਦਾ ਗੁਰਬਾਣੀ ਵਾਂਗ ਹੀ ਗਾਇਨ ਕੀਤਾ ਜਾਂਦਾ ਹੈ।

---

## ਪੈਰ ਟਿੱਪਣੀਆਂ ਤੇ ਹਵਾਲੇ

1. ਮੈਕਾਲਿਫ, ਦੀ ਸਿੱਖ ਰਿਲੀਜਨ, ਪੰਨਾ- 63-64.
2. ਭਾਈ ਵੀਰ ਸਿੰਘ, ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਪੰਨਾ- 22.
3. ਪੇਪਰਜ਼ ਆਨ ਗੁਰ ਨਾਨਕ, ਪੰਨਾ- 68.
4. ਏ ਹਿਸਟਰੀ ਆਫ਼ ਪੰਜਾਬੀ ਲਿਟਰੇਚਰ (ਤੀਜਾ ਐਡੀਸ਼ਨ), ਪੰਨਾ- 79.
5. ਮਹਾਨ ਕੋਸ਼, ਪੰਜਵਾਂ ਐਡੀਸ਼ਨ, ਪੰਨਾ- 416.
6. ਡਾ. ਦੀਵਾਨ ਸਿੰਘ, ਗੁਰੂ ਨਾਨਕ ਦੀ ਸਾਹਿਤਕ ਪ੍ਰਤਿਭਾ ਤੇ ਹੋਰ ਲੇਖ, ਪੰਨਾ- 107.
7. ਵਾਰ 3, ਪਉੜੀ 15.
8. ਆਸਾ ਦੀ ਵਾਰ, ਪੰਨਾ- 464.
9. ਵਾਰ 18, ਪਉੜੀ 5.
10. ਮਲਾਰ ਦੀ ਵਾਰ ਮ: 1, ਪੰਨਾ- 1279.
11. ਮਾਰੂ ਮ: 5, ਪੰਨਾ- 1003.
12. ਵਾਰ ਤੇਰ੍ਹਵੀਂ, ਪਉੜੀ 11
13. ਵਾਰ ਸੈਂਤੀਵੀਂ, ਪਉੜੀ 1.
14 ਤੇ 15. ਵਾਰ ਛੇਵੀਂ, ਪਉੜੀ 12, 13.
16. ਸਿਰੀ ਅਸ਼ਟਪਦੀਆਂ, ਪੰਨਾ- 62.
17. ਵਾਰ 18, ਪਉੜੀ 19.
18. ਮਾਰੂ ਸੋਹਲੇ ਮ: 5, ਪੰਨਾ- 1075.
19. ਵਾਰ 15, ਪਉੜੀ 3.
20. ਸੋਰਠਿ ਮ: 1 ਅਸਟਪਦੀਆਂ, ਪੰਨਾ- 635.
21. ਵਾਰ 15, ਪਉੜੀ 9.
22. ਆਸਾ ਦੀ ਵਾਰ ਪਉੜੀ 14, ਪੰਨਾ- 470.
23. ਵਾਰ 33, ਪਉੜੀ 16.
24. ਜਪੁਜੀ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ- 8.
25. ਵਾਰ 6, ਪਉੜੀ 5.
26. ਭਾਈ ਗੁਰਦਾਸ: ਜੀਵਨੀ ਤੇ ਰਚਨਾ, ਪੰਨਾ- 109.
27. ਵਾਰ 10, ਪਉੜੀ 14.

28. ਵਾਰ 8, ਪਉੜੀ 7.

29. ਸਪਿਰਟ ਆਫ਼ ਦੀ ਸਿਖ, ਪੰਨਾ- 93.

30. ਤਵਾਰੀਖ ਗੁਰੂ ਖਾਲਸਾ, ਹਿੱਸਾ ਪਹਿਲਾ ਦੂਜੀ ਵਾਰ, ਪੰਨਾ- 493.

31. ਕਬਿੱਤ ਭਾਈ ਗੁਰਦਾਸ, ਦੂਸਰਾ ਸਕੰਧ, ਚੌਥੀ ਵਾਰ, ਪੰਨਾ- 42.

32. ਦ੍ਰਿਸ਼ਟੀਕੋਣ, ਪੰਨਾ- 120.

33. ਕਨਿੰਘਮ, ਸਿੱਖ ਇਤਿਹਾਸ, ਪੰਨਾ- 65.

34. ਪ੍ਰੋਫ਼ੈਸਰ ਸ਼ੇਰ ਸਿੰਘ ਗਿਆਨੀ, ਗੁਰਮਤਿ ਦਰਸ਼ਨ, ਪੰਨਾ- 4-5.

35. ਦਰਸ਼ਨ ਸਿੰਘ, ਭਾਈ ਗੁਰਦਾਸ ਸਿੱਖੀ ਦੇ ਪਹਿਲੇ ਵਿਆਖਿਆਕਾਰ, ਪੰਨਾ- 176.

36. ਵਾਰ 9, ਪਉੜੀ 2.

37. ਵਾਰ 11, ਪਉੜੀ 5.

38. ਵਾਰ 4, ਪਉੜੀ 17.

39 ਤੇ 40. ਵਾਰ 28, ਪਉੜੀ 3,5.

41 ਤੇ 42. ਵਾਰ 28, ਪਉੜੀ 9,8.

43. ਤੇ 44. ਵਾਰ 28,27, ਪਉੜੀ 13, 23.

45. ਵਾਰ 12, ਪਉੜੀ 1.

46. ਗੁਰਮਤਿ ਦਰਸ਼ਨ, ਪੰਨਾ- 67.

---

# ਭਾਈ ਗੁਰਦਾਸ ਅਤੇ ਭਾਰਤੀ ਦਰਸ਼ਨ ਪ੍ਰਣਾਲੀ

ਪਿਛਲੇ ਅਧਿਆਇ ਵਿਚ ਅਸੀਂ ਵੇਖਿਆ ਹੈ ਕਿ ਭਾਵੇਂ ਭਾਈ ਗੁਰਦਾਸ ਨੂੰ ਇਤਿਹਾਸ,ਮਿਥਿਹਾਸ ਅਤੇ ਪੌਰਾਣਿਕ ਕਥਾਵਾਂ ਬਾਰੇ ਪੂਰੀ ਜਾਣਕਾਰੀ ਸੀ ਪਰ ਫਿਰ ਵੀ ਉਨ੍ਹਾਂ ਦਾ ਅਨੁਭਵ ਤੇ ਵਿਆਖਿਆ ਗੁਰਮਤਿ ਵਿਚਾਰਧਾਰਾ ਦੀ ਵਿਆਖਿਆ ਤੇ ਅਨੁਭਵ ਹੀ ਹੈ। ਇਸ ਲਈ ਉਨ੍ਹਾਂ ਦੇ ਦਾਰਸ਼ਨਿਕ ਦ੍ਰਿਸ਼ਟੀਕੋਣ ਤੇ ਵਿਚਾਰ ਕਰਦੇ ਸਮੇਂ ਗੁਰਮਤਿ ਦੇ ਦਾਰਸ਼ਨਿਕ ਦ੍ਰਿਸ਼ਟੀ ਕੋਣ ਨੂੰ ਵੀ ਸਾਹਮਣੇ ਰੱਖਣਾ ਪਵੇਗਾ ਤਾਂ ਜੋ ਭਾਈ ਸਾਹਿਬ ਦੇ ਦ੍ਰਿਸ਼ਟੀਕੋਣ ਨੂੰ ਚੰਗੀ ਤਰ੍ਹਾਂ ਸਪਸ਼ਟਤਾ ਨਾਲ ਸਮਝਿਆ ਜਾ ਸਕੇ।

ਭਾਈ ਸਾਹਿਬ ਦੀ ਬਾਣੀ ਦਾ ਮੁੱਖ ਮਨੋਰਥ ਸਿੱਖ ਧਰਮ ਦਾ ਪ੍ਰਚਾਰ ਕਰਨਾ ਸੀ। ਉਨ੍ਹਾਂ ਦਾ ਆਪਣਾ ਸਾਰਾ ਜੀਵਨ ਸਿੱਖ ਧਰਮ ਦੇ ਅਨੁਸਾਰ ਢਾਲਿਆ ਹੋਇਆ ਸੀ ਅਤੇ ਉਨ੍ਹਾਂ ਨੇ ਆਪਣਾ ਸਾਰਾ ਜੀਵਨ ਸਿੱਖ ਧਰਮ ਦੇ ਪ੍ਰਚਾਰ ਅਤੇ ਪਸਾਰ ਲਈ ਬਤੀਤ ਕੀਤਾ। ਇਸ ਲਈ ਉਨ੍ਹਾਂ ਦੀ ਕਰਨੀ ਵਿਚੋਂ ਹੀ ਉਨ੍ਹਾਂ ਦੀ ਕਥਨੀ ਉਪਜੀ ਹੈ। ਉਨ੍ਹਾਂ ਨੇ ਭਾਵੇਂ ਸਿੱਖ ਧਰਮ ਦੇ ਦਾਰਸ਼ਨਿਕ ਵਿਸ਼ਲੇਸ਼ਣ ਦੀ ਥਾਂ ਸਿੱਖ ਧਰਮ ਦੀ ਸਾਧਨਾ ਪ੍ਰਣਾਲੀ ਨੂੰ ਮੁੱਖ ਰੱਖਿਆ ਹੈ, ਫਿਰ ਵੀ ਉਨ੍ਹਾਂ ਦੀ ਰਚਨਾ ਵਿਚ ਅਧਿਆਤਮਕ ਵਿਚਾਰਾਂ ਬਾਰੇ ਵੀ ਸੰਕੇਤ ਮਿਲ ਜਾਂਦੇ ਹਨ। ਭਾਰਤ ਦੀ ਪੁਰਾਣੀ ਅਤੇ ਪ੍ਰਚੱਲਤ ਸਾਮੀ ਅਤੇ ਹਿੰਦੂ ਵਿਚਾਰਧਾਰਾ ਦਾ ਵਰਨਣ ਵੀ ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਕੀਤਾ ਹੈ। ਜੁੱਗਾਂ ਦਾ ਜ਼ਿਕਰ ਵੀ ਉਨ੍ਹਾਂ ਦੀ ਰਚਨਾ ਵਿਚ ਹੋਇਆ ਹੈ। ਇਸ ਲਈ ਉਨ੍ਹਾਂ ਦੀ ਦਾਰਸ਼ਨਿਕ ਵਿਚਾਰਧਾਰਾ ਤੇ ਵਿਚਾਰ ਕਰਨ ਤੋਂ ਪਹਿਲਾਂ ਉਨ੍ਹਾਂ ਦੁਆਰਾ ਵਰਣਨ ਪੁਰਾਤਨ ਭਾਰਤੀ ਦਾਰਸ਼ਨਿਕ ਪ੍ਰਣਾਲੀ ਤੇ ਸਰਸਰੀ ਜਿਹੀ ਝਾਤ ਪਾਉਣੀ ਜ਼ਰੂਰੀ ਹੈ।

## ਵੈਦਿਕ ਦਰਸ਼ਨ ਦੀ ਉਤਪਤੀ(ਖਟ ਸ਼ਾਸਤਰ)

ਵੈਦਕ ਦਾਰਸ਼ਨਿਕ ਪਰੰਪਰਾ ਦਾ ਜਨਮ ਵੇਦਾਂ ਤੋਂ ਹੋਇਆ ਮੰਨਿਆ ਜਾਂਦਾ ਹੈ ਅਤੇ ਵੇਦਾਂ ਦੁਆਰਾ ਪ੍ਰਚਾਰੇ ਹੋਏ ਧਰਮ ਨੂੰ ਵੈਦਿਕ ਧਰਮ ਮੰਨਿਆ ਜਾਂਦਾ ਹੈ। ਇਸ

ਮੱਤ ਦੇ ਚਿੰਤਕਾਂ ਅਨੁਸਾਰ ਕਿਸੇ ਇੱਕ ਗੱਲ ਨੂੰ ਆਖਰੀ ਪ੍ਰਮਾਣ ਮੰਨਣ ਤੋਂ ਬਿਨ੍ਹਾਂ ਚਿੰਤਨ ਭਟਕ ਜਾਂਦਾ ਹੈ ਅਤੇ ਵਿਚਾਰਕ ਕਿਸੇ ਇਕ ਸਿੱਟੇ ਤੇ ਨਹੀਂ ਪਹੁੰਚ ਸਕਦਾ। ਇਸ ਲਈ ਉਨ੍ਹਾਂ ਨੇ ਵੇਦ ਨੂੰ ਸ਼ਬਦ ਮੰਨ ਲਿਆ। ਹਰ ਇਕ ਵੇਦ ਦੇ ਤਿੰਨ ਭਾਗ ਹਨ, ਮੰਤਰ ਭਾਗ ਅਥਵਾ ਸੰਘਤਾ, ਬ੍ਰਾਹਮਣ ਭਾਗ, ਜਿਸ ਵਿਚ ਧਾਰਮਿਕ ਸਿਖਿਆ ਆਦਿ ਦਾ ਜ਼ਿਕਰ ਹੈ ਤੇ ਉਪਨਿਸ਼ਦ ਜਿਨ੍ਹਾਂ ਵਿਚ ਵੇਦਾਂ ਦੀ ਫ਼ਿਲਾਸਫ਼ੀ ਦਾ ਜ਼ਿਕਰ ਹੈ। ਇਨ੍ਹਾਂ ਵਿਚ ਕੁਦਰਤੀ ਸ਼ਕਤੀਆਂ ਤੇ ਦੇਵਤਿਆਂ ਦੀ ਪ੍ਰਸੰਸਾ ਕੀਤੀ ਗਈ ਹੈ। ਬ੍ਰਾਹਮਣਾਂ ਨੂੰ ਕਰਮ ਕਾਂਡ ਵਿਚ ਲੀਨ ਦੱਸਿਆ ਗਿਆ ਹੈ। ਉਪਨਿਸ਼ਦ ਗਿਆਨ ਪ੍ਰਧਾਨ ਗ੍ਰੰਥ ਹੋਣ ਕਰਕੇ ਇਨ੍ਹਾਂ ਵਿਚ ਸੰਸਾਰ, ਆਤਮਾ ਤੇ ਪਰਮਾਤਮਾ ਦਾ ਭੇਦ ਪ੍ਰਗਟ ਕੀਤਾ ਗਿਆ ਹੈ। ਡਾ. ਐਸ.ਐਨ. ਗੁਪਤਾ ਦਾ ਵਿਚਾਰ ਹੈ ਕਿ ਦਰਸ਼ਨ ਦੀ ਉਤਪਤੀ ਹੀ ਵੇਦਾਂ ਤੋਂ ਹੁੰਦੀ ਹੈ। ਉਨ੍ਹਾਂ ਅਨੁਸਾਰ ਭਾਰਤ ਵਿਚ ਦਾਰਸ਼ਨਿਕ ਵਿਚਾਰ ਦੀ ਪਰੰਪਰਾ ਵੇਦਾਂ ਤੋਂ ਆਰੰਭ ਹੁੰਦੀ ਹੈ। ਉਪਨਿਸ਼ਦਾਂ ਵਿਚ ਰਿਸ਼ੀਆਂ ਨੇ ਆਪਣੇ ਅਧਿਆਤਮਕ ਅਨੁਭਵ ਦੀਆਂ ਗਹਿਰਾਈਆਂ ਨਾਲ ਜਿਹੜੀਆਂ ਭੇਤ ਭਰੀਆਂ ਉਕਤੀਆਂ ਕਹੀਆਂ ਹਨ, ਦਰਸ਼ਨ ਉਨ੍ਹਾਂ ਬੀਜਾਂ ਤੋਂ ਬਣਿਆ ਦਰਖਤ ਹੈ।[1] ਡਾ. ਸੁਰਿੰਦਰ ਸਿੰਘ ਕੋਹਲੀ ਵੀ ਭਾਰਤੀ ਰਹੱਸਵਾਦ ਦਾ ਆਰੰਭ ਉਪਨਿਸ਼ਦਾਂ ਤੋਂ ਮੰਨਦੇ ਹਨ। ਉਨ੍ਹਾਂ ਅਨੁਸਾਰ ਜਿਥੇ ਉਪਨਿਸ਼ਦਾਂ ਦਾ ਰਹੱਸਵਾਦ ਸਾਧਾਰਨ ਦਾਰਸ਼ਨਿਕ ਰਹੱਸਵਾਦ ਸੀ ਉਥੇ ਮੱਧ ਸਮੇਂ ਦਾ ਰਹੱਸਵਾਦ ਅਮਲੀ ਅਤੇ ਭਗਤੀ-ਭਾਵ ਪੂਰਬਕ ਰਹੱਸਵਾਦ ਸੀ। ਉਪਨਿਸ਼ਦਾਂ ਦਾ ਰਹੱਸਵਾਦ ਉਨ੍ਹਾਂ ਲੋਕਾਂ ਦਾ ਸੀ ਜੋ ਆਮ ਜਨਤਾ ਤੋਂ ਦੂਰ ਰਹਿੰਦੇ ਸਨ।[2]

ਵੇਦਾਂ ਦੇ ਮੁੱਢਲੇ ਜ਼ਮਾਨੇ ਵਿਚ ਸਾਨੂੰ ਕੋਈ ਬਹੁਤੀ ਡੂੰਘੀ ਵਿਚਾਰ ਭਰੇ ਮੰਤਰ ਪਰਤੀਤ ਨਹੀਂ ਹੁੰਦੇ। ਪੁਰਾਣੇ ਰਿਸ਼ੀਆਂ ਦਾ ਮਨ ਸਾਦਾ ਤੇ ਮੋਟੀ ਵਿਚਾਰ ਵਾਲਾ ਸੀ। ਇਸ ਲਈ ਉਨ੍ਹਾਂ ਦੇ ਰਚੇ ਮੰਤਰਾਂ ਵਿਚ ਕੋਈ ਗਹਿਰੀ ਫਿਲਾਸਫੀ ਦੀ ਝਲਕ ਨਹੀਂ ਹੈ। ਵੇਦਕ ਰਿਸ਼ੀਆਂ ਦਾ ਮਨ ਕੁਦਰਤੀ ਸੁੰਦਰਤਾ ਨਾਲ ਮੋਹਤ ਹੋ ਜਾਂਦਾ ਸੀ।[3] ਸਰ ਰਾਧਾ ਕ੍ਰਿਸ਼ਨ ਲਿਖਦੇ ਹਨ, " ਪੁਰਾਣੇ ਵੇਦਕ ਮੰਤਰ--ਲਿਖਾਰੀ, ਰਿਸ਼ੀ ਆਪਣੇ ਸਾਦਾ ਤੇ ਭੋਲੇ ਮਨ ਨਾਲ ਕੁਦਰਤ ਦੇ ਜਲਵੇ ਤੱਕ ਤੱਕ ਕੇ ਪ੍ਰਸੰਨ ਹੁੰਦੇ ਸਨ। ਉਹ ਵਾਸਤਵ ਵਿਚ ਸ਼ਾਇਰਾਨਾ ਮਿਜ਼ਾਜ ਰੱਖਦੇ ਸਨ ਤੇ ਕੁਦਰਤੀ ਦ੍ਰਿਸ਼ਾਂ ਤੇ ਬ੍ਰਹਿਮੰਡ ਦੀਆਂ ਰੀਝਾਂ ਤੋਂ ਏਸ ਕਦਰ ਖੇੜੇ ਵਿਚ ਆਉਂਦੇ ਸਨ ਕਿ ਉਨ੍ਹਾਂ ਦੇ ਜਜ਼ਬਾਤ ਨੂੰ ਬੜਾ ਭਾਰੀ ਹਲੂਣਾ ਵੱਜਦਾ ਤੇ ਉਨ੍ਹਾਂ ਦੀ ਕਲਪਣਾ ਸ਼ਕਤੀ ਪੂਰੇ ਜੋਬਨ ਵਿਚ ਆ ਕੇ ਕੰਮ ਆਰੰਭਦੀ ਸੀ। ਇਨ੍ਹਾਂ ਡੂੰਘੇ ਜਜ਼ਬਾਤ

ਤੇ ਜ਼ੋਰਾਵਰ ਕਲਪਣਾ ਨੇ ਪੁਰਾਣੇ ਵੈਦਿਕ ਰਿਸ਼ੀਆਂ ਲਈ ਹਰ ਇਕ ਚੀਜ਼ ਨੂੰ ਆਤਮ-ਤੱਤੀ ਤੇ ਜੀਵਨ-ਸਰੂਪ ਵਿਖਾਇਆ। ਚੰਦ, ਤਾਰੇ, ਸਮੁੰਦਰ ਤੇ ਅਸਮਾਨ ਅਤੇ ਊਸ਼ਾ ਤੇ ਸੰਧਿਆ ਸਾਰੇ ਦੇਵਤਾ ਰੂਪ ਹੋ ਕੇ ਉਨ੍ਹਾਂ ਦੀਆਂ ਅੱਖਾਂ ਅੱਗੇ ਆ ਖਲੋਤੇ। ਵੈਦਕ ਸਮੇਂ ਦੀ ਸੱਭ ਤੋਂ ਪਹਿਲੀ ਪੂਜਾ ਪ੍ਰਤਿਸ਼ਟਾ ਇਨ੍ਹਾਂ ਕੁਦਰਤੀ ਦੇਵਤਿਆਂ ਦੀ ਪੂਜਾ ਸੀ।[4]

ਵੇਦਾਂ ਤੋਂ ਇਲਾਵਾ ਪੁਰਾਤਨ ਕਾਲ ਵਿਚ ਅਨੇਕ ਪੁਰਾਣਾਂ ਦੀ ਵੀ ਰਚਨਾ ਹੋਈ ਜੋ ਕਿਸੇ ਇੱਕ ਦੇਵਤਾ ਦੀ ਉਪਾਸਨਾ ਨਾਲ ਸੰਬੰਧਤ ਹਨ। ਜਿਵੇਂ ਸ਼ਿਵ-ਪੁਰਾਨ, ਵਿਸ਼ਨੂੰ ਪੁਰਾਣ ਆਦਿ। ਦੋ ਮਹਾਂ ਕਾਵਿ ਰਾਮਾਇਣ ਤੇ ਮਹਾਂਭਾਰਤ ਵਿਚ ਕਰਮਵਾਦ, ਮੁਕਤੀਵਾਦ, ਭਵਚੱਕਰ, ਅਵਤਾਰਵਾਦ ਆਦਿ ਹਿੰਦੂ ਧਰਮ ਦੇ ਅਨੇਕ ਸਿਧਾਂਤਾਂ ਨੂੰ ਦਰਸਾਇਆ ਗਿਆ ਹੈ। ਮਹਾਂਭਾਰਤ ਦੇ ਇਕ ਭਾਗ ਭਗਵਤ ਗੀਤਾ ਨੂੰ ਸੰਪੂਰਨ ਉਪਨਿਸ਼ਦਾਂ ਦਾ ਸਾਰ ਤੇ ਹਿੰਦੂ ਦਰਸ਼ਨ ਦੀ ਅਨੋਖੀ ਨਿਧੀ ਮੰਨਿਆ ਗਿਆ ਹੈ। ਜਿਹੜੀ ਅੱਗੇ ਚੱਲਕੇ ਛੇ ਦਾਰਸ਼ਨਿਕ ਪ੍ਰਣਾਲੀਆਂ ਦਾ ਸਰੋਤ ਬਣੀ।[5] ਇਹ ਛੇ ਦਾਰਸ਼ਨਿਕ ਪ੍ਰਣਾਲੀਆਂ ਵੇਦ(ਸ਼ਬਦ) ਨੂੰ ਆਖਰੀ ਪ੍ਰਮਾਣ ਮੰਨਦੀਆਂ ਹਨ। ਪ੍ਰੰਤੂ ਇਹ ਹੈ ਸੁਤੰਤਰ ਦਰਸ਼ਨ। ਇਹ ਛੇ ਵੈਦਿਕ ਦਰਸ਼ਨ ਹਨ—
(1) ਨਿਆਂ, (2)ਵੈਸ਼ੇਸ਼ਿਕ (3)ਸਾਂਖਯ (4)ਯੋਗ(5)ਪੂਰਵ ਮੀਮਾਂਸਾ, (6)ਵੇਦਾਂਤ (ਉੱਤਰ ਮੀਮਾਂਸਾ)।

ਇਨ੍ਹਾਂ ਛੇ ਵੈਦਿਕ ਦਰਸ਼ਨਾਂ ਦਾ ਗੁਰਬਾਣੀ ਵਿਚ ਵੀ ਕਈ ਵਾਰ ਜ਼ਿਕਰ ਆਇਆ ਹੈ। ਇਨ੍ਹਾਂ ਨੂੰ ਖਟ ਸਾਸ਼ਤ੍ਰ ਵੀ ਕਿਹਾ ਗਿਆ ਹੈ । ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, " ਹਿਤ ਦੀ ਸਿਖਯਾ ਦੇਣ ਵਾਲੇ ਪੁਸਤਕ ਦਾ ਨਾਉਂ ਸਾਸ਼ਤ੍ਰ ਹੈ, ਪਰ ਖਾਸ ਕਰਕੇ ਖਟ ਸ਼ਾਸਤ੍ਰਾਂ ਵਾਸਤੇ ਏਹ ਪਦ ਵਰਤਿਆ ਜਾਂਦਾ ਹੈ।[6]

ਖਟ ਸਾਸਤ੍ਰ ਸਿਮ੍ਰਿਤਿ ਵਖਿਆਨ।[7]

ਪਰ ਗੁਰੂ ਸਾਹਿਬ ਇਸ ਨਿਸ਼ਚੇ ਦਾ ਖੰਡਨ ਕਰਦੇ ਹਨ ਕਿ ਨਿਰਾ ਵੇਦਾਂ ਸ਼ਾਸਤ੍ਰਾਂ ਦਾ ਪਾਠ ਜਾਂ ਉਨ੍ਹਾਂ ਵਿਚ ਦਰਸਾਏ ਗਿਆਨ ਦੀ ਦਿਮਾਗੀ ਪ੍ਰਾਪਤੀ ਜੀਵ ਨੂੰ ਪਰਮ ਅਨੰਦ ਦੇ ਨੇੜੇ ਲੈ ਜਾ ਸਕਦੀ ਹੈ ਜਾਂ ਇਹ ਮੋਖਦਾਤਾ ਹੋ ਸਕਦੀ ਹੈ। ਉਹ ਇਸ ਖਿਆਲ ਦੇ ਹਾਮੀ ਨਹੀਂ ਸਨ ਕਿ ਸ਼ਾਸਤ੍ਰਾਂ ਵਿਚ ਦ੍ਰਿੜਾਇਆ ਗਿਆ ਗਿਆਨ ਪੂਰਣ ਹੈ:—

ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢੰਢੋਲ॥
ਪੂਜਸ ਨਾਹੀਂ ਹਰਿ ਹਰੇ ਨਾਨਕ ਨਾਮ ਅਮੋਲ॥[8]

ਗੁਰਬਾਣੀ ਅਨੁਸਾਰ ਇਕ ਮਨੁੱਖ ਸ਼ਾਸਤ੍ਰਾਂ ਦੇ ਗਿਆਨ ਦੀ ਪੂਰ ਪ੍ਰਾਪਤੀ ਦਾ ਦਾਅਵਾ ਵੀ ਕਰ ਸਕਦਾ ਹੈ, ਉਨ੍ਹਾਂ ਵਿਚ ਦੱਸੇ ਸਾਰੇ ਕਰਮਕਾਂਡ ਪੂਰੀ ਵਿਧੀ ਅਨੁਸਾਰ ਕਰ ਸਕਦਾ ਹੈ, ਪ੍ਰੰਤੂ ਉਸਨੂੰ ਅਜੇ ਵੀ ਸੁੱਖ ਸ਼ਾਂਤੀ ਪ੍ਰਾਪਤ ਨਹੀਂ ਹੋਵੇਗੀ।

ਖਟ ਸਾਸਤ ਬਿਚਰਤ ਮੁਖਿ ਗਿਆਨਾ॥
ਪੂਜਾ ਤਿਲਕ ਤੀਰਥ ਇਸਨਾਨਾ॥[9]

ਭਾਈ ਗੁਰਦਾਸ ਗੁਰੂ ਘਰ ਵਿਚ ਸਤਿਕਾਰੀ ਹਸਤੀ ਅਤੇ ਉਸ ਵੇਲੇ ਦੀ ਸਿੱਖੀ ਜੀਵਨ ਤੋਂ ਚੰਗੀ ਤਰ੍ਹਾਂ ਜਾਣੂ ਸਨ, ਉਹ ਵੀ ਆਪਣੀ ਰਚਨਾ ਵਿਚ ਇਨ੍ਹਾਂ ਛੇ ਦਰਸ਼ਨਾਂ ਦਾ ਜ਼ਿਕਰ ਕਰਦੇ ਹੋਏ ਗੁਰਬਾਣੀ ਵਾਲੇ ਭਾਵ ਹੀ ਵਿਅਕਤ ਕਰਦੇ ਹਨ। ਉਹ ਵੀ ਇਨ੍ਹਾਂ ਨੂੰ ਰਿਸ਼ੀਆਂ ਦੇ ਅਨੁਭਵ ਦੁਆਰਾ ਲਿਖੇ ਗਏ ਮੰਨਦੇ ਹਨ। ਉਨ੍ਹਾਂ ਅਨੁਸਾਰ ਚਹੁੰ ਵੇਦਾਂ ਦੇ ਧਰਮ ਨੂੰ ਵਿਚਾਰ ਕੇ ਰਿਖੀਆਂ ਨੇ ਛੇ ਸ਼ਾਸਤਰ ਸੁਣਾਏ। ਬ੍ਰਹਮਾ, ਸਨਕ, ਸਨੰਦਨ ਆਦਿ ਦੇਵਤਿਆਂ ਨੇ ਜਿਵੇਂ ਕਿਹਾ, ਉਸੇ ਤਰ੍ਹਾਂ ਲੋਕ ਗਾਉਣ ਲੱਗ ਪਏ। ਗਾਉਣ ਪੜ੍ਹਨ ਵਿਚ ਤਾਂ ਬਹੁਤ ਲੱਗੇ ਹਨ ਪਰ ਮੁਕਤੀ ਕਰੋੜਾਂ ਵਿਚੋਂ ਵਿਰਲਾ ਹੀ ਪਾਉਂਦਾ ਹੈ। ਇਹ ਅਸਚਰਜ ਗੱਲ ਹੈ ਕਿ ਪੜ੍ਹਿਆਂ ਵਿਚਾਰਿਆਂ ਵੀ ਕੁਝ ਭੇਦ ਹੱਥ ਨਹੀਂ ਆਉਂਦਾ:-

ਚਹੁੰ ਬੇਦਾਂ ਕੇ ਧਰਮ ਮਥਿ ਖਟਿ ਸਾਸਤ੍ਰ ਕਥਿ ਰਿਖਿ ਸੁਣਾਵੈ।
ਬ੍ਰਹਮਾਦਿਕ ਸਨਕਾਦਿਕਾ ਜਿਉ ਤਿਹਿ ਕਹਾ ਤਿਵੈ ਜਗੁ ਗਾਵੈ।
ਗਾਵਨਿ ਪੜਨਿ ਬਿਚਾਰਿ ਬਹੁ ਕੋਟਿ ਮਧੇ ਵਿਰਲਾ ਗਤਿ ਪਾਵੈ।
ਇਹਿ ਅਚਰਜ ਮਨ ਆਂਵਦੀ ਪੜਤਿ ਗੁਣੰਤ ਕਛੁ ਭੇਦ ਨ ਪਾਵੈ।[10]

ਨਿਆਂ ਸਾਸਤ੍ਰ

ਇਸ ਦਾ ਮੋਢੀ ਰਿਸ਼ੀ ਗੋਤਮ ਹੈ। ਇਸ ਦਰਸ਼ਨ ਦਾ ਵਿਕਾਸ ਨਿਆਂ ਸੂਤਰਾਂ ਦੇ ਆਧਾਰ ਤੇ ਹੁੰਦਾ ਹੈ ਅਤੇ ਉਸ ਤੇ ਨਿਆਇ-ਭਾਸ਼ਯ ਲਿਖਿਆ ਗਿਆ ਹੈ। ਇਸ

ਦਾ ਰਚਨਾ ਕਾਲ 300 ਸਾਲ ਪੂ. ਈ. ਮਿਥਿਆ ਜਾ ਸਕਦਾ ਹੈ।[11] ਇਸ ਅਨੁਸਾਰ ਜੀਵਾਤਮਾ ਪਰਮਾਤਮਾ ਤੋਂ ਭਿੰਨ ਹੈ ਅਤੇ ਅਭੇਦਤਾ ਪ੍ਰਾਪਤ ਨਹੀਂ ਕਰ ਸਕਦੀ। ਇਸ ਵਿਚ ਸੋਲ੍ਹਾਂ ਪਦਾਰਥ ਮੰਨੇ ਗਏ ਹਨ। ਇਨ੍ਹਾਂ ਸੋਲ੍ਹਾਂ ਪਦਾਰਥਾਂ ਦੇ ਤੱਤ ਗਿਆਨ ਤੋਂ ਮੁਕਤੀ ਦੀ ਪ੍ਰਾਪਤੀ ਮੰਨੀ ਹੈ ਜੋ ਦੁੱਖਾਂ ਦਾ ਅਤਿਅੰਤ ਨਾਸ਼ਰੂਪ ਹੈ। ਪ੍ਰਮਾਣੂਆਂ ਦੇ ਇਕੱਠ ਤੋਂ ਸਥੂਲ ਪਦਾਰਥਾਂ ਦੀ ਰਚਨਾ ਹੋਈ ਹੈ।[12]

ਭਾਈ ਗੁਰਦਾਸ ਵੀ ਇਸ ਸ਼ਾਸਤਰ ਨੂੰ ਗੌਤਮ ਰਿਸ਼ੀ ਦਾ ਰਚਿਆ ਮੰਨਦੇ ਹਨ। ਇਸ ਵਿਚ ਉਸ ਨੇ ਰਿਗਵੇਦ ਦੀ ਕਥਾ ਸੁਣਾਈ ਹੈ। ਗੌਤਮ ਰਿਸ਼ੀ ਅਨੁਸਾਰ ਕਰਤਾ ਹਰਤਾ ਇਕ ਈਸ਼ਵਰ ਹੈ। ਉਸ ਕਰਤੇ ਨੂੰ ਕੋਈ ਵੀ ਜਾਣ ਨਹੀਂ ਸਕਦਾ। ਉਸ ਦੀ ਬਣਾਈ ਇਸ ਕੁਦਰਤ ਵਿਚ ਸਾਰੀ ਲੋਕਾਈ ਭੁਲਦੀ,ਫਿਰਦੀ ਹੈ। ਜੀਵ ਭਰਮ ਵਸ ਆਪਣੇ ਆਪ ਨੂੰ ਕਰਤਾਰ ਸੁਣਾਉਂਦਾ ਹੈ। ਰਿਗਵੇਦ ਅਨੁਸਾਰ ਉਹ ਆਪ ਹੀ ਸੱਭ ਕੁੱਝ ਹੈ। ਪਰ ਗੁਰੂ ਤੋਂ ਬਿਨ੍ਹਾਂ ਇਸ ਗੱਲ ਦੀ ਸੋਝੀ ਨਹੀਂ ਹੁੰਦੀ:-

> ਗੌਤਮਿ ਤਪੇ ਬਿਚਾਰ ਕੈ ਰਿਗਿ ਵੇਦ ਕੀ ਕਥਾ ਸੁਣਾਈ।
> ਨਿਆਇ ਸਾਸਤ੍ਰਿ ਕੋ ਮਥਿ ਕਰਿ ਸੱਭ ਬਿਧਿ ਕਰਤੇ ਹਥਿ ਜਣਾਈ।
> ਸਭ ਕਛੁ ਕਰਤੇ ਵਸਿ ਹੈ ਹੋਰਿ ਬਾਤ ਵਿਚਿ ਚਲੈ ਨਾ ਕਾਈ।
> ਦੁਹੀ ਸਿਰੀ ਕਰਤਾਰੁ ਹੈ ਆਪਿ ਨਿਆਰਾ ਕਰਿ ਦਿਖਲਾਈ।
> ਕਰਤਾ ਕਿਨੈ ਨ ਦੇਖਿਆ ਕੁਦਰਤਿ ਅੰਦਰਿ ਭਰਮ ਭੁਲਾਈ।
> ਸੋਹੰ ਬ੍ਰਹਮੁ ਛਪਾਇ ਕੈ ਪੜਦਾ ਭਰਮੁ ਕਰਤਾਰੁ ਸੁਣਾਈ।
> ਰਿਗਿ ਕਹੈ ਸੁਣਿ ਗੁਰਮੁਖਹੁ ਆਪੇ ਆਪਿ ਨ ਦੂਜੀ ਰਾਈ।
> ਸਤਿਗੁਰ ਬਿਨਾ ਨ ਸੋਝੀ ਪਾਈ।।[13]

ਮੀਮਾਂਸਾ ਸ਼ਾਸਤ੍ਰ

ਵਿਧੀ ਪੂਰਵਕ ਕੀਤੀ ਖੋਜ ਜਾਂ ਵਿਗਿਆਨ ਨੂੰ ਮੀਮਾਂਸ਼ਾ ਆਖਦੇ ਹਨ। ਇਸ ਦਰਸ਼ਨ ਦਾ ਵਿਕਾਸ ਬੁੱਧਮੱਤ ਅਤੇ ਜੈਨ ਮੱਤ ਪਿਛੋਂ ਹੋਇਆ। ਇਹ ਵੇਦਾਂ ਦੇ ਕਰਮ

ਕਾਂਡ ਦੀ ਵਿਆਖਿਆ ਕਰਦਾ ਹੈ। ਜੈਮਿਨੀ ਰਿਖੀ ਇਸ ਦਰਸ਼ਨ ਦਾ ਕਰਤਾ ਹੈ, ਜੋ ਧਰਮ ਦਾ ਪੂਰਨ ਗਿਆਨ ਹੀ ਮੁਕਤੀ ਦਾ ਸਾਧਨ ਮੰਨਦਾ ਹੈ। ਯਗ ਆਦਿ ਵੇਦ ਦੇ ਦੱਸੇ ਹੋਏ ਕਰਮ ਕਰਨੇ ਹੀ ਧਰਮ ਹੈ। ਕਰਮਾਂ ਦੇ ਪ੍ਰਭਾਵ ਕਰਕੇ ਹੀ ਜੀਵ ਦੇਵਤਾ, ਅਵਤਾਰ ਆਦਿ ਉੱਚ ਪਦਵੀਆਂ ਲੱਭਦੇ ਹਨ ਅਤੇ ਸੁਰਗ ਆਦਿਕ ਲੋਕਾਂ ਦੇ ਆਨੰਦ ਭੋਗਦੇ ਹਨ।[14]

ਅਸਲ ਵਿਚ ਇਹ ਦਰਸ਼ਨ ਧਰਮ ਦੇ ਸਰੂਪ ਨੂੰ ਸਮਝਾਉਂਦਾ ਹੈ ਅਤੇ ਅੰਤ ਵਿਚ ਮੁਕਤੀ ਦੇ ਸਾਧਨ ਵੀ ਦੱਸਦਾ ਹੈ।[15] ਇਸ ਸ਼ਾਸਤਰ ਦੀ ਰਚਨਾ ਜੈਮਿਨੀ ਨੇ ਯਜੁਰਵੇਦ ਦੇ ਆਧਾਰ ਤੇ ਕੀਤੀ।

ਗੁਰਬਾਣੀ ਮੀਮਾਂਸਾ ਸ਼ਾਸਤ੍ਰ ਦੇ ਕਰਮ ਕਾਂਡ ਦੀ ਵਿਰੋਧਤਾ ਕਰਦੀ ਹੈ। ਮੀਮਾਂਸਾ ਸ਼ਾਸਤ੍ਰ ਦੀਆਂ ਰੀਤਾਂ, ਰਸਮਾਂ ਤੇ ਪੂਜਾ ਪਾਠ ਦੇ ਕਰਮ ਕਾਂਡਾਂ ਨੂੰ ਗੁਰੂ ਸਾਹਿਬ ਨੇ ਬਿੱਲਕੁਲ ਫੋਕਟ ਤੇ ਸੱਖਣੇ ਦੱਸਿਆ ਹੈ। ਨਿਸ਼ਾਨਾਂ ਛੱਡ ਕੇ ਜਨਤਾ ਨੇ ਸਾਧਨਾ ਨੂੰ ਜੱਫਾ ਮਾਰ ਲੀਤਾ ਸੀ। ਇਹ ਇੱਕ ਵੱਡੀ ਬੀਮਾਰੀ ਸੀ ਜੋ ਗੁਰੂ ਸਾਹਿਬ ਨੇ ਆਮ ਮਨੁੱਖਾਂ ਦੇ ਧਾਰਮਿਕ ਜੀਵਨ ਵਿਚ ਤੱਕੀ। ਲੋਕਾਂ ਨੂੰ ਅਸਲ ਦੀ ਥਾਂ ਨਕਲ ਵਿਚ ਫਸੇ ਵੇਖਿਆ ਇਸ ਲਈ ਮੀਮਾਂਸ਼ਕ ਕਰਮਕਾਂਡ ਤੇ ਰਸਮਾਂ ਰੀਤਾਂ ਦੀ ਗੁਰੂ ਸਾਹਿਬ ਨੇ ਵਿਰੋਧਤਾ ਕੀਤੀ।[16]

ਭਾਈ ਗੁਰਦਾਸ ਜੈਮਿਨੀ ਦੀ ਲਿਖਤ ਮੀਮਾਂਸਾ ਸ਼ਾਸਤਰ ਵਿਚ ਕਰਮਕਾਂਡ ਦੀ ਪ੍ਰਧਾਨਤਾ ਦੱਸਦੇ ਹਨ। ਕਰਮ ਦੀ ਪ੍ਰਧਾਨਤਾ ਕਰਕੇ ਆਵਾਗਵਨ ਦਾ ਚੱਕਰ ਚੱਲਦਾ ਰਹਿੰਦਾ ਹੈ। ਸਵਰਗ ਆਦਿ ਦੀ ਪ੍ਰਾਪਤੀ ਵੀ ਇਨ੍ਹਾਂ ਕਰਮਾਂ ਕਰਕੇ ਹੀ ਹੈ। ਭਾਈ ਸਾਹਿਬ ਅਨੁਸਾਰ ਇਸ ਤਰ੍ਹਾਂ ਇਸ ਸ਼ਾਸਤਰ ਨੇ ਲੋਕਾਂ ਨੂੰ ਕਰਮ ਦੇ ਭਰਮਾਂ ਵਿਚ ਫਸਾ ਕੇ ਸੰਸਾਰਕ ਬੰਧਨਾਂ ਵਿਚ ਜਕੜ ਦਿੱਤਾ। ਮਾਇਆ ਅਤੇ ਭਰਮ ਨੂੰ ਵੀ ਇਕ ਹੀ ਕਿਹਾ ਹੈ। ਇਸ ਭਰਮ ਅਤੇ ਬੰਧਨ ਤੋਂ ਸੱਚੇ ਗੁਰੂ ਬਿਨਾਂ ਮੁਕਤੀ ਨਹੀਂ ਮਿਲ ਸਕਦੀ:-

ਫਿਰਿ ਜੈਮਨਿ ਰਿਖੁ ਬੋਲਿਆ ਜੁਜਰਿ ਵੇਦਿ ਮਥਿ ਕਥਾ ਸੁਣਾਵੈ।
ਕਰਮਾਂ ਉਤੇ ਨਿਬੜੈ ਦੇਹੀ ਮਧਿ ਕਰੇ ਸੋ ਕਰੇ ਸੋ ਪਾਵੈ।
ਥਾਪਸਿ ਕਰਮ ਸੰਸਾਰ ਵਿਚਿ ਕਰਮ ਵਾਸ ਕਰਿ ਆਵੈ ਜਾਵੈ।
ਸਹਸਾ ਮਨਹੁ ਨ ਚੁਕਈ ਕਰਮਾਂ ਅੰਦਰਿ ਭਰਮੁ ਭੁਲਾਵੈ।

ਕਰਮਿ ਵਰਤਣ ਜਗਤਿ ਕੀ ਇਹੋ ਮਾਇਆ ਬ੍ਰਹਮ ਕਹਾਵੈ।
ਜੁਜਰਿ ਵੇਦ ਕੋ ਮਥਨਿ ਕਰਿ ਤਤ ਬ੍ਰਹਮੁ ਵਿਚਿ ਭਰਮੁ ਮਿਲਾਵੈ।
ਕਰਮ ਦ੍ਰਿੜਾਇ ਜਗਤ ਵਿਚਿ ਕਰਮ ਬੰਧਿ ਕਰਿ ਆਵੈ ਜਾਵੈ।
ਸਤਿਗੁਰ ਬਿਨਾ ਨ ਸਹਸਾ ਜਾਵੈ।[17]

## ਵੇਦਾਂਤ ਸ਼ਾਸਤ੍ਰ

ਇਹ ਸ਼ਾਸਤ੍ਰ ਰਿਸ਼ੀ ਵੇਦ ਵਿਆਸ ਜੀ ਦੀ ਕ੍ਰਿਤ ਹੈ, ਇਸ ਵਿਚ ਸ਼ਾਮਵੇਦ ਦਾ ਸਾਰ ਪੇਸ਼ ਕੀਤਾ ਗਿਆ ਹੈ। ਵੇਦਾਂਤ ਮੱਤ ਅਨੁਸਾਰ ਬ੍ਰਹਮ ਦੀ ਸੱਤਾ ਅਤੇ ਸ਼ਕਤੀ ਨਾਲ ਮਾਇਆ ਦੁਆਰਾ ਸਭ ਕੁਝ ਬ੍ਰਹਮ ਤੋਂ ਉਪਜਿਆ ਹੈ ਅਤੇ ਉਸੇ ਵਿਚ ਲੈਅ ਹੋਵੇਗਾ। ਸ਼ੁੱਧ ਮਾਇਆ ਵਿਚ ਬ੍ਰਹਮ ਦਾ ਪ੍ਰਤਿਬਿੰਬ ਈਸ਼ਵਰ ਹੈ ਅਤੇ ਮਲੀਨ ਮਾਇਆ ਵਿਚ ਪ੍ਰਤਿਬਿੰਬ ਜੀਵ ਹੈ। ਜੀਵ ਅਬਿਨਾਸ਼ੀ ਅਤੇ ਇਕ ਹੈ, ਪਰ ਉਪਾਧੀ ਭੇਦ ਕਰਕੇ ਭਿੰਨ ਭਿੰਨ ਭਾਸਦਾ ਹੈ। ਉਪਾਧੀ ਭੇਦ ਮਿਟਾਉਣ ਤੋਂ ਸ਼ੁੱਧ ਬ੍ਰਹਮ ਨਾਲ ਅਭੇਦਤਾ ਹੁੰਦੀ ਹੈ। ਬ੍ਰਹਮ ਗਿਆਨ ਦੁਆਰਾ ਭੇਦ ਭਾਵ ਮਿਟਾ ਕੇ ਸ੍ਵਰੂਪ ਵਿਚ ਬ੍ਰਹਮ ਦਾ ਸਾਕਾਤਕਾਰ ਹੀ ਮੁਕਤੀ (ਕੈਵਲਯ ਮੋਕ) ਹੈ।[18] ਵੇਦਾਂਤ ਕੀ ਹੈ ? ਇਸ ਦੀ ਨੀਂਹ ਜੀਵ ਤੇ ਬ੍ਰਹਮ ਦੀ ਏਕਤਾ ਵਿਚ ਲੱਭੀ ਜਾਂਦੀ ਹੈ। ਸੰਸਾਰ ਝੂਠਾ ਹੈ ਤੇ ਸਾਡੀ ਆਤਮਾ, ਅਕਰਤਾ ਅਸੰਗ ਤੇ ਨਿਰਲੇਪ ਹੈ। ਅਸੀਂ ਨਾ ਕੁਝ ਕਰਦੇ ਹਾਂ ਤੇ ਨਾ ਕਰਵਾ ਸਕਦੇ ਹਾਂ।[19]

ਭਾਈ ਗੁਰਦਾਸ ਜੀ ਵੀ ਵੇਦਾਂਤ ਨੂੰ ਸ੍ਰੀ ਵੇਦ ਵਿਆਸ ਦੀ ਕ੍ਰਿਤ ਦੱਸਦਿਆਂ ਲਿਖਦੇ ਹਨ ਕਿ ਵਿਆਸ ਜੀ ਨੇ ਅਠਾਰਾਂ ਪੁਰਾਣ ਤੇ ਵੇਦਾਂ ਦਾ ਚੰਗੀ ਤਰ੍ਹਾਂ ਅਧਿਐਨ ਕੀਤਾ ਪਰ ਮਨ ਨੂੰ ਸ਼ਾਂਤੀ ਨਾ ਆਈ, ਤਾਂ ਨਾਰਦ ਜੀ ਕੋਲ ਜਾ ਕੇ ਆਪਣੇ ਮਨ ਦੀ ਭਾਵਨਾ ਪੇਸ਼ ਕੀਤੀ। ਨਾਰਦ ਜੀ ਨੇ ਕ੍ਰਿਪਾ ਕਰਕੇ ਚਤਰ ਸ਼ਲੋਕੀ ਭਾਗਵਤ ਦਾ ਉਪਦੇਸ਼ ਕੀਤਾ ਤੇ ਕਿਹਾ ਕਿ ਇਸ ਤਰ੍ਹਾਂ ਭਗਤੀ ਨਾਲ ਭਰਪੂਰ ਰਚਨਾ ਰਚੋ। ਵਿਆਸ ਜੀ ਨੇ ਫਿਰ ਭਾਗਵਤ ਦਾ ਉਚਾਰਣ ਕੀਤਾ ਤਾਂ ਸ਼ਾਂਤੀ ਪ੍ਰਾਪਤ ਹੋਈ। ਭਾਈ ਸਾਹਿਬ ਅਨੁਸਾਰ ਗੁਰੂ ਦੀ ਸ਼ਰਨ ਤੋਂ ਬਿਨਾ ਕੋਈ ਵੀ ਨਹੀਂ ਤਰਦਾ:-

ਸਿਆਮ ਵੇਦ ਕਉ ਸੋਧਿ ਕਰਿ ਮਥਿ ਵੇਦਾਂਤ ਬਿਆਸਿ ਸੁਣਾਇਆ।
ਕਥਨੀ ਬਦਨੀ ਬਾਹਰਾ ਆਪੇ ਆਪਣਾ ਬ੍ਰਹਮ ਜਣਾਇਆ।

ਨਦਰੀ ਕਿਸੈ ਨ ਲਿਆਵਈ ਹਉਮੈਂ ਅੰਦਰਿ ਭਰਮਿ ਭੁਲਾਇਆ।
ਆਪੁ ਪੁਜਾਇ ਜਗਤ ਵਿੱਚਿ ਭਾਉ ਭਗਤਿ ਦਾ ਮਰਮੁ ਨ ਪਾਇਆ।
ਤ੍ਰਿਪਤਿ ਨ ਆਵੀ ਵੈਦਿ ਮਥਿ ਅਗਨੀ ਅੰਦਰਿ ਤਪਤਿ ਤਪਾਇਆ।
ਮਾਇਆ ਡੰਡ ਨ ਉਤਰੇ ਜਮ ਡੰਡੈ ਬਹੁ ਦੁਖਿ ਰੂਆਇਆ।
ਨਾਰਦਿ ਸੁਨਿ ਉਪਦੇਸਿਆ ਮਥਿ ਭਾਗਵਤ ਗੁਨਿ ਗੀਤ ਕਰਾਇਆ।
ਬਿਨੁ ਸਰਨੀ ਨਹਿੰ ਕੋਇ ਤਰਾਇਆ।[20]

ਸਾਂਖਯ ਸ਼ਾਸਤ੍ਰ

ਇਸ ਸ਼ਾਸਤ੍ਰ ਦੇ ਕਰਤਾ ਕਪਿਲ ਰਿਸ਼ੀ ਮੰਨੇ ਜਾਂਦੇ ਹਨ। ਜਿਸ ਨੇ ਅਥਰਵ ਬਾਨ ਵੇਦ ਦੀਆਂ ਰਚਨਾਵਾਂ ਦਾ ਗੂੜ੍ਹਾ ਅਧਿਐਨ ਕਰਕੇ ਸਾਂਖ ਸ਼ਾਸਤ੍ਰ ਦੀ ਸਥਾਪਨਾ ਕੀਤੀ। ਇਸ ਸ਼ਾਸਤ੍ਰ ਦਾ ਦਰਸ਼ਨ ਵਸਤੂਆਂ ਤੇ ਪੁਰਖ ਪ੍ਰਕ੍ਰਿਤੀ ਵਿਚ ਭੇਦ ਦਾ ਗਿਆਨ ਦਿੰਦਾ ਹੈ। ਸਾਂਖਯ ਜਗਤ ਦੇ 25 ਤੱਤਾਂ ਦੇ ਭੇਦ ਨੂੰ ਸਮਝਾਉਂਦਾ ਹੈ ਅਤੇ ਉਨ੍ਹਾਂ ਦੇ ਵਿਕਾਸ ਦੀ ਲੜੀ ਨੂੰ ਦੱਸਦਾ ਹੈ। ਜਗਤ ਦੇ 25 ਪਦਾਰਥ ਦੋ ਮੂਲ ਤੱਤਾਂ ਕੁਦਰਤ ਤੇ ਪੁਰਖ ਤੋਂ ਪੈਦਾ ਹੋ ਕੇ ਵਿਕਸਤ ਹੁੰਦੇ ਹਨ। ਪ੍ਰਕ੍ਰਿਤੀ ਨੂੰ ਪੁਰਸ਼ ਦੀ ਪੁਰਸ਼ ਨੂੰ ਪ੍ਰਕ੍ਰਿਤੀ ਦੀ ਸਹਾਇਤਾ ਦੀ ਜ਼ਰੂਰਤ ਹੈ। ਇਕੱਲੇ ਦੋਵੇਂ ਨਿਸਫ਼ਲ ਹਨ। ਇਸ ਮੱਤ ਅਨੁਸਾਰ ਜਗਤ ਨਿੱਤਯ ਹੈ। ਅਤੇ ਪਰਿਣਾਮ ਰੂਪ ਪ੍ਰਵਾਹ ਨਾਲ ਸਦਾ ਬਦਲਦਾ ਰਹਿੰਦਾ ਹੈ। ਜੀਵਾਤਮਾ ਪ੍ਰਤਿ ਸਰੀਰ ਭਿੰਨ ਭਿੰਨ ਹਨ। ਬੁੱਧੀ, ਅਹੰਕਾਰ, ਗਿਆਰਾਂ ਇੰਦਰੀਆਂ, ਪੰਜ ਤਨਮਾਤ੍ਰ। ਇਨ੍ਹਾਂ ਦਾ ਸਮੁਦਾਯ ਸੂਖਮ (ਲਿੰਗ) ਸਰੀਰ ਹੈ, ਜੋ ਕਰਮ ਅਤੇ ਗਿਆਨ ਦਾ ਆਸਰਾ ਰੂਪ ਹੈ। ਸਥੂਲ ਸਰੀਰ ਦੇ ਨਾਸ਼ ਹੋਣ ਤੋਂ ਇਸ ਦਾ ਨਾਸ਼ ਨਹੀਂ ਹੁੰਦਾ। ਸੂਖਮ ਸਰੀਰ ਕਰਮ ਅਤੇ ਗਿਆਨ ਵਾਸ਼ਨਾ ਦਾ ਪ੍ਰੇਰਿਆ ਹੋਇਆ ਇਕ ਸਰੀਰ ਤੋਂ ਵਿਛੜ ਕੇ ਦੂਜੀ ਦੇਹ ਵਿਚ ਪ੍ਰਵੇਸ਼ ਕਰਦਾ ਹੈ। ਲਿੰਗ ਸਰੀਰ ਦਾ ਪਰਲੈ ਤੀਕ ਨਾਸ਼ ਨਹੀਂ ਹੁੰਦਾ, ਪਰਲੈ ਸਮੇਂ ਪ੍ਰਕ੍ਰਿਤਿ ਵਿਚ ਲੈ ਹੋ ਜਾਂਦਾ ਹੈ। ਸ਼੍ਰਿਸਟ ਦੀ ਉਤਪਤੀ ਵੇਲੇ ਫੇਰ ਨਵੇਂ ਸਿਰੇ ਉਪਜਦਾ ਹੈ। ਜਦ ਪੁਰਖ ਵਿਵੇਕ ਨਾਲ ਆਪਣੇ ਆਪ ਨੂੰ ਪ੍ਰਕ੍ਰਿਤਿ ਅਤੇ ਉਸਦੇ ਕਾਰਜਾਂ ਤੋਂ ਭਿੰਨ ਵੇਖਦਾ ਹੈ, ਤਦ ਬੁੱਧੀ ਕਰਕੇ ਪ੍ਰਾਪਤ ਹੋਏ ਸੰਤਾਪਾਂ ਤੋਂ ਦੁਖੀ ਨਹੀਂ ਹੁੰਦਾ। ਇਸੇ ਭਿੰਨਤਾ ਦਾ ਨਾਉਂ ਮੁਕਤੀ ਹੈ।[21]

ਭਾਈ ਗੁਰਦਾਸ ਨੇ ਇਸ ਸ਼ਾਸਤਰ ਦੇ ਮੁਖ ਤੱਤ ਗਿਆਨ ਜਾਂ ਬੁੱਧੀ ਨੂੰ ਬਿਆਨ ਕੀਤਾ ਹੈ। ਭਾਈ ਸਾਹਿਬ ਅਨੁਸਾਰ ਕਪਲ ਰਿਸ਼ੀ ਨੇ ਮੀਮਾਂਸਾ ਸ਼ਾਸਤ੍ਰ ਅਤੇ ਯੋਗ ਸ਼ਾਸਤਰ ਤੇ ਚੋਟ ਕਰਦਿਆਂ ਦੱਸਿਆ ਹੈ ਕਿ ਕਰਮ ਅਤੇ ਜੋਗ ਸਾਧਨਾ ਕਰਕੇ ਬ੍ਰਹਮ ਦੀ ਪ੍ਰਾਪਤੀ ਨਹੀਂ ਹੋ ਸਕਦੀ ਕਿਉਂਕਿ ਕਰਮ ਅਤੇ ਜੋਗ ਦੇਹੀ ਕਰਦੀ ਹੈ, ਪਰ ਦੇਹੀ ਅਨਿਤ ਹੈ। ਇਸ ਲਈ ਨਿਤ-ਅਨਿਤ ਦਾ ਨਿਰਣਾ ਕਰਕੇ ਨਿਤ (ਵਾਹਿਗੁਰੂ, ਬ੍ਰਹਮ) ਦਾ ਸਿਮਰਨ ਕਰਨ ਨਾਲ ਹੀ ਗਿਆਨ ਦੀ ਪ੍ਰਾਪਤੀ ਹੋ ਸਕਦੀ ਹੈ ਅਤੇ ਗਿਆਨ ਨਾਲ ਹੀ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ। ਗਿਆਨ ਰਾਹੀਂ ਹੀ ਸੁੱਖ ਅਤੇ ਮੁਕਤੀ ਪ੍ਰਾਪਤ ਹੋ ਸਕਦੀ ਹੈ। ਇਸ ਲਈ ਗੁਰੂ ਜ਼ਰੂਰੀ ਹੈ। ਗੁਰੂ ਦੁਆਰਾ ਹੀ ਗਿਆਨੀ 'ਸਹਿਜ ਪਦ' ਪ੍ਰਾਪਤ ਕਰ ਸਕਦੇ ਹਨ:-

ਵੇਦ ਅਥਰਵਣਿ ਥਾਪਿਆ ਉਤਰਿ ਮੁਖਿ ਗੁਰਮੁਖਿ ਗੁਨ ਗਾਈ।
ਕਪਲ ਰਿਖੀ ਸੁਰਿ ਸਾਂਖਿ ਮਥਿ ਅਥਰਵਣਿ ਵੇਦ ਕੀ ਰਿਚਾ ਸੁਣਾਈ।
ਗਿਆਨ ਮਹਾਰਸ ਪੀਅ ਕੈ ਸਿਮਰੈ ਨਿਤ ਅਨਿਤ ਨਿਆਇ।
ਗਿਆਨ ਬਿਨਾ ਨਹਿ ਪਾਈਐ ਜੇ ਕੋਈ ਕੋਟਿ ਜਤੰਨ ਕਰਿ ਧਾਈ।
ਕਰਮ ਜੋਗ ਦੇਹੀ ਕਰੈ ਸੋ ਅਨਿਤ ਖਿਨ ਟਿਕੈ ਨ ਰਾਈ।
ਗਿਆਨ ਮਤੇ ਸੁਖੁ ਊਪਜੈ ਜਨਮ ਮਰਨ ਕਾ ਭਰਮੁ ਚੁਕਾਈ।
ਗੁਰਮੁਖਿ ਗਿਆਨੀ ਸਹਜਿ ਸਮਾਈ।।[22]

## ਵੈਸ਼ੇਸ਼ਿਕ ਸ਼ਾਸਤ੍ਰ

ਵੈਸ਼ੇਸ਼ਿਕ ਸ਼ਬਦ ਵਿਸ਼ੇਸ਼ ਤੋਂ ਨਿਕਲਿਆ ਹੈ ਜਿਸ ਦਾ ਭਾਵ ਅਨੇਕਤਾ ਦਾ ਸਿੱਧਾਂਤ ਹੈ। ਇਸ ਅਨੁਸਾਰ ਹਰੇਕ ਪਮਾਣੂ ਜੀਵ ਤੇ ਪਦਾਰਥ ਅਨੋਖਾ ਹੈ। ਇਹ ਪਦਾਰਥ ਵਾਦੀ ਦਰਸ਼ਨ ਵਿਸ਼ੇ ਨੂੰ ਹੀ ਅਸਲੀ ਮੰਨਦਾ ਹੈ ਅਤੇ ਅਨੇਕਾਂ ਵਿਚ ਵਿਸ਼ਵਾਸ ਰੱਖਦਾ ਹੈ।

ਇਸ ਸ਼ਾਸਤ੍ਰ ਦਾ ਕਰਤਾ ਕਣਾਦ ਮੁਨਿ ਹੈ, ਜਿਸ ਨੇ ਛੇ ਪਦਾਰਥ ਮੰਨੇ ਹਨ। ਇਹ ਛੇ ਪਦਾਰਥ ਨਿੱਤਯ ਅਤੇ ਅਨਿਤਯ ਹਨ। ਇਹ ਛੇ ਪਦਾਰਥ ਹਨ- ਦ੍ਰਵਯ, ਗੁਣ, ਕਰਮ, ਸਾਮਾਨਯ, ਵਿਸ਼ੇਸ਼, ਸਮਵਾਯ। ਜੀਵਾਤਮਾ ਸਭ ਸਰੀਰਾਂ ਵਿਚ ਭਿੰਨ ਭਿੰਨ ਹਨ, ਪਰਮਾਤਮਾ

ਜੀਵਆਤਮਾ ਤੋਂ ਜੁਦਾ ਹੈ। ਪਰਮਾਣੂਆਂ ਤੋਂ ਈਸ਼ਵਰ ਦੀ ਇੱਛਾ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਹੋਈ ਹੈ। ਛੇ ਪਦਾਰਥਾਂ ਦੇ ਪੂਰਨ ਗਿਆਨ ਤੋਂ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਨਵੇਂ ਵੈਸ਼ੇਸਿਕ ਮੱਤ ਵਾਲਿਆਂ ਨੇ ਅਭਾਵ ਨੂੰ ਵੀ ਪਦਾਰਥ ਮੰਨਿਆ ਹੈ। ਇਸ ਤਰ੍ਹਾਂ ਵੈਸ਼ੇਸ਼ਿਕ ਮੱਤ ਦੇ ਸੱਤ ਪਦਾਰਥ ਹੁੰਦੇ ਹਨ।[23]

ਭਾਈ ਗੁਰਦਾਸ ਨੇ ਇਸ ਸ਼ਾਸਤ੍ਰ ਦਾ ਜ਼ਿਕਰ ਕਰਦਿਆਂ ਦੱਸਿਆ ਹੈ ਕਿ ਇਸ ਮੱਤ ਵਿਚ ਕਰਮ ਸਿਧਾਂਤ ਤੇ ਜ਼ੋਰ ਦਿੱਤਾ ਗਿਆ ਹੈ। ਜੋ ਕੁੱਝ ਜੀਵ ਬੀਜੇਗਾ ਸੋ ਕੁਝ ਵੱਢੇਗਾ। ਸਾਰੇ ਹੁਕਮ ਵਿਚ ਹਨ, ਜੋ ਹੁਕਮ ਮੰਨਣਗੇ, ਉਹ ਗਿਆਨ ਵਿਚ ਸਮਾਉਣਗੇ। ਜਿਹੋ ਜਿਹਾ ਕਰੇਗਾ, ਤਿਹੋ ਜਿਹਾ ਭਰੇਗਾ-

> ਬੇਦ ਅਥਰ—ਬ੍ਰਹਮੁ ਮਥਨਿ ਕਰਿ ਗੁਰਮੁਖਿ ਬਾਸੈਖਿਕ ਗੁਨ ਗਾਵੈ।
> ਜੇਹਾ ਬੀਜੈ ਸੋ ਲੁਣੈ ਸਮੇਂ ਬਿਨਾ ਫਲੁ ਹਥਿ ਨ ਆਵੈ।
> ਹੁਕਮੈ ਅੰਦਰਿ ਸਭੁ ਕੋ ਮੰਨੈ ਹੁਕਮੁ ਸੋ ਸਹਿਜ ਸਮਾਵੈ।
> ਆਪੋ ਕਛੂ ਨ ਹੋਵਈ ਬੁਰਾ ਭਲਾ ਨਹਿ ਮੰਨਿ ਵਸਾਵੈ।
> ਜੈਸਾ ਕਰਿ ਤੈਸਾ ਲਹੈ ਰਿਖਿ ਕਣਾਦਿਕ ਭਾਖਿ ਸੁਣਾਵੈ।[24]

ਯੋਗ ਸ਼ਾਸਤ੍ਰ ਜਾਂ ਨਾਗ ਜਾਂ ਪਾਤੰਜਲ ਸ਼ਾਸਤਰ

ਰਿਖੀ ਪਾਤੰਜਲ ਸ਼ੇਸ਼ ਨਾਗ ਦਾ ਅਵਤਾਰ ਸੀ ਜਿਸ ਨੇ 'ਨਾਗ' ਪਾਤੰਜਲ ਸ਼ਾਸਤ੍ਰ ਬਣਾਇਆ। ਇਸ ਵਿਚ ਅਰਥਵਣ ਵੇਦ ਦੀਆਂ ਸੁਰਤੀਆਂ ਨੂੰ ਬੋਲਕੇ ਦੱਸਿਆ ਕਿ ਜੋਗ ਤੋਂ ਬਿਨ੍ਹਾਂ ਭਰਮ ਦੂਰ ਨਹੀਂ ਹੋ ਸਕਦਾ।

ਇਹ ਦਰਸ਼ਨ ਬਹੁਤ ਪੁਰਾਣਾ ਹੈ। ਹੜੱਪਾ ਅਤੇ ਮਹਿੰਜੋਦੜੋ ਦੀ ਖੁਦਾਈ ਵਿਚੋਂ ਪ੍ਰਾਪਤ ਹੋਈਆਂ ਮੋਹਰਾਂ ਵਿਚ ਯੋਗ ਦਾ ਧਿਆਨ-ਮੁਦਰਾ ਵਿਚ ਬੈਠੇ ਵਿਅਕਤੀ ਦਾ ਆਕਾਰ ਨਜ਼ਰ ਆਉਂਦਾ ਹੈ। ਜੋ ਸ਼ਿਵ ਦੀ ਮੂਰਤੀ ਮੰਨੀ ਜਾਂਦੀ ਹੈ। ਇਸ ਸ਼ਾਸਤ੍ਰ ਵਿਚ ਯਮ, ਨਿਯਮ, ਆਸਣ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਣਾ, ਧਯਾਨ ਅਤੇ ਸਮਾਧਿ ਕਰਕੇ ਅੰਤਹਕਰਣ ਦੀ ਮਲੀਨਤਾ ਮਿਟ ਜਾਂਦੀ ਹੈ। ਪ੍ਰਕ੍ਰਿਤੀ ਅਤੇ ਪੁਰਸ਼ ਨੂੰ ਭਿੰਨ ਭਿੰਨ ਜਾਣਕੇ ਗਯਾਨ ਦਾ ਪ੍ਰਕਾਸ਼

ਹੁੰਦਾ ਹੈ।ਅਰ ਆਤਮਾ ਪ੍ਰਕਿਤਿ ਦੇ ਬੰਧਨਾਂ ਤੋਂ ਮੁਕਤ ਹੋ ਕੇ ਆਪਣੇ ਆਪ ਨੂੰ ਪ੍ਰਕ੍ਰਿਤਿ ਤੋਂ ਭਿੰਨ ਜਾਣਦਾ ਹੋਇਆ ਮੁਕਤਿ ਨੂੰ ਪ੍ਰਾਪਤ ਹੁੰਦਾ ਹੈ।[25] ਯੋਗ ਸੰਬੰਧੀ ਸੰਕੇਤ ਰਿਗਵੇਦ ਵਿਚ ਵੀ ਮਿਲਦੇ ਹਨ। ਇਸ ਤਰ੍ਹਾਂ ਯੋਗ ਦੀ ਪਰੰਪਰਾ ਵੀ ਉਤਨੀ ਹੀ ਪੁਰਾਣੀ ਹੈ ਜਿੰਨੀ ਗਿਆਨ, ਕਰਮ ਅਤੇ ਭਗਤੀ ਉਪਾਸਨਾ ਦੀ। ਬੁੱਧ ਧਰਮ ਵਿਚ ਅਸ਼ਟਾਂਗ ਮਾਰਗ ਦਾ ਮਹੱਤਵ ਪੂਰਨ ਸਥਾਨ ਹੈ। ਜੈਨ ਧਰਮ ਵਿਚ ਵੀ ਯੋਗ ਦਾ ਕਾਫ਼ੀ ਵਰਣਨ ਮਿਲਦਾ ਹੈ।[26] ਪਾਤੰਜਲੀ ਅਨੁਸਾਰ ਯੋਗ ਚਿੱਤ-ਵਿਰਤੀ ਦੀ ਰੁਕਾਵਟ ਹੈ। (ਯੋਗ: ਚਿੱਤ-ਵਿਰਤੀ ਨਿਰੋਧਾ) ਚਿੱਤ ਦੇ ਕਾਰਣ ਜੋ ਵਿਕਾਰ ਪੈਦਾ ਹੁੰਦੇ ਹਨ, ਉਨ੍ਹਾਂ ਦੀਆਂ ਵਿਰਤੀਆਂ ਨੂੰ ਰੋਕਣਾ ਹੀ ਯੋਗ ਹੈ। ਭਾਈ ਕਾਨ੍ਹ ਸਿੰਘ ਅਨੁਸਾਰ ਚਿੱਤ ਵ੍ਰਿਤੀ ਦੇ ਰੋਕਣ ਦਾ ਸਾਧਨ ਵੈਰਾਗ ਅਤੇ ਅਭਯਾਸ ਹੈ ਜਿਸ ਤੋਂ ਚਿੱਤ ਪੂਰਣ ਏਕਾਗ੍ਰਤਾ ਨੂੰ ਪ੍ਰਾਪਤ ਹੁੰਦਾ ਹੈ ਅਤੇ ਇਸੇ ਦਾ ਨਾਉਂ ਯੋਗ ਹੈ।[27]

ਯੋਗ ਸਾਧਨਾ ਦੁਆਰਾ ਦਸਮ ਦੁਆਰ ਵਿਚ ਸਵਾਸ ਚੜ੍ਹਾ ਕੇ ਅਨਹਦ ਧੁਨੀ ਸੁਣੀ ਜਾਂਦੀ ਹੈ। ਅਸ਼ਟਾਂਗ ਯੋਗ ਦੀ ਕ੍ਰਿਆ ਦੁਆਰਾ ਨਾਉਂ ਨਿੱਧੀਆਂ ਅਤੇ ਅਠਾਰਾਂ ਸਿਧੀਆਂ ਪ੍ਰਾਪਤ ਹੋ ਜਾਂਦੀਆਂ ਹਨ। ਭਾਈ ਗੁਰਦਾਸ ਯੋਗ ਦਰਸ਼ਨ ਦਾ ਵਰਣਨ ਕਰਦੇ ਹੋਏ ਲਿਖਦੇ ਹਨ ਕਿ ਗੁਰਸਿੱਖਾਂ ਲਈ 'ਨਾਮ ਦਾਨ' ਹੀ ਯੋਗ ਹੈ:-

> ਸੇਖ ਨਾਗ ਪਾਤੰਜਲ ਮਥਿਆ ਗੁਰਮੁਖਿ ਸਾਸਤ੍ਰ ਨਾਗਿ ਸੁਣਾਈ।
> ਵੇਦ ਅਥਰਵਣ ਬੋਲਿਆ ਜੋਗ ਬਿਨਾਂ ਨਹਿ ਭਰਮੁ ਚੁਕਾਈ।
> ਜਿਉ ਕਰਿ ਮੈਲੀ ਆਰਸੀ ਸਿਕਲ ਬਿਨਾ ਨਹਿ ਮੁਖਿ ਦਿਖਾਈ।
> ਜੋਗੁ ਪਦਾਰਥ ਨਿਰਮਲਾ ਅਨਹਦਿ ਧੁਨਿ ਅੰਦਰਿ ਲਿਵ ਲਾਈ।
> ਅਸਟ ਦਸਾ ਸਿਧਿ ਨਉ ਨਿਧੀ ਗੁਰਮੁਖਿ ਜੋਗੀ ਚਰਨ ਲਗਾਈ।
> ਤਿਹੁ ਜੁਗਾਂ ਦੀ ਬਾਸਨਾ ਕਲਿਜੁਗ ਵਿਚਿ ਪਾਤੰਜਲਿ ਪਾਈ।
> ਹਥੋ ਹਥੀ ਪਾਈਐ ਭਗਤਿ ਜੋਗ ਕੀ ਪੂਰ ਕਮਾਈ।
> ਨਾਮਦਾਨੁ ਇਸਨਾਨੁ ਸੁਭਾਈ।।[28]

ਗੁਰਬਾਣੀ ਵਿਚ ਜੋਗੀਆਂ ਦੇ ਇਸ ਕਰਮਕਾਂਡ ਤੇ ਕਠੋਰ ਮਾਰਗ ਦੀ ਨਿਖੇਧੀ ਕੀਤੀ ਗਈ ਹੈ। ਗੁਰੂ ਨਾਨਕ ਦੇਵ ਜੀ ਜੋਗੀ ਨੂੰ ਸੰਬਿਧਨ ਕਰਦੇ ਹੋਏ ਕਹਿੰਦੇ ਹਨ ਕਿ ਜੋਗ੍ਰ ਦੀ ਪ੍ਰਾਪਤੀ ਨਾ ਤਾਂ ਖਿੰਥਾ ਪਹਿਨਣ ਨਾਲ ਹੁੰਦੀ ਹੈ। ਨਾ ਡੰਡਾ ਧਾਰਣ ਤੋਂ ਅਤੇ

ਨਾ ਹੀ ਸਰੀਰ ਤੇ ਸਵਾਹ ਮਲਣ ਨਾਲ, ਨਾ ਹੀ ਕੰਨਾਂ ਵਿਚ ਮੁੰਦਰਾਂ ਪਾਉਣ ਨਾਲ, ਨਾ ਸਿਰ ਮੁਨਾਉਣ ਅਤੇ ਨਾ ਹੀ ਸਿੰਗੀ ਵਜਾਉਣ ਤੋਂ ਹੁੰਦੀ ਹੈ। ਜੋਗ ਦੀ ਪ੍ਰਾਪਤੀ ਤਾਂ ਮਾਇਆ ਵਿਚ ਰਹਿੰਦੇ ਹੋਏ ਮਾਇਆ ਤੋਂ ਮੁਕਤ ਹੋ ਕੇ ਹੀ ਹੋ ਸਕਦੀ ਹੈ:-

ਜੋਗੁ ਨ ਖਿੰਥਾ ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ।
ਜੋਗੁ ਨ ਮੁੰਦੀ ਮੂੰਡਿ ਮੁੰਡਾਈਐ, ਜੋਗੁ ਨ ਸਿੰਙੀ ਵਾਈਐ।
ਅੰਜਨੁ ਮਾਹਿ ਨਿਰੰਜਨ ਰਹੀਐ ਜੋਗੁ ਜੁਗਤਿ ਇਵ ਪਾਈਐ।[29]

ਗੁਰੂ ਜੀ ਜੋਗੀਆਂ ਦੇ ਫੋਕਟ ਕਰਮਾਂ ਦਾ ਜ਼ਿਕਰ ਕਰਦੇ ਹੋਏ ਦੱਸਦੇ ਹਨ ਕਿ ਇਹ ਖਟ ਚਕ੍ਰੀ ਸਰੀਰ ਹੀ ਮਠ ਹੈ। ਗੁਰੂ ਦਾ ਸ਼ਬਦ ਮੇਰੀ ਸੁਰਤ ਵਿਚ ਟਿਕ ਗਿਆ ਹੈ। ਪਰਮਾਤਮਾ ਦੇ ਨਾਮ ਦੀ ਲਗਨ ਮੇਰੇ ਅੰਦਰ ਜਾਗ ਪਈ ਹੈ। ਗੁਰੂ ਦਾ ਸ਼ਬਦ ਇਕ-ਰਸ ਪ੍ਰਬਲ ਪ੍ਰਭਾਵ ਪਾ ਰਿਹਾ ਹੈ ਤੇ ਉਸ ਵਿਚ ਮਨ ਮਸਤ ਹੋ ਰਿਹਾ ਹੈ। ਗੁਰੂ ਜੀ ਦੀ ਬਾਣੀ ਦੀ ਬਰਕਤ ਨਾਲ ਮਨ ਸਦਾ ਥਿਰ ਪ੍ਰਭੂ ਦੇ ਨਾਮ ਵਿਚ ਗਿੱਝ ਗਿਆ ਹੈ:-

ਖਟ ਮਟੁ ਦੇਹੀ ਮਨੁ ਬੈਰਾਗੀ।। ਸੁਰਤਿ ਸਬਦੁ ਧੁਨਿ ਅੰਤਰਿ ਜਾਗੀ।
ਵਾਜੈ ਅਨਹਦੁ ਮੇਰਾ ਮਨੁ ਲੀਣਾ।। ਗੁਰਬਚਨੀ ਸਚਿ ਨਾਮ ਪਤੀਣਾ।।[30]

ਭਾਈ ਗੁਰਦਾਸ ਨੇ ਆਪਣੀ ਰਚਨਾ ਵਿਚ ਖਟ ਸ਼ਾਸਤ੍ਰ ਦੇ ਨਾਲ ਨਾਲ ਵੇਦ ਸਿਮਰਤੀਆਂ, ਮਹਾਂਭਾਰਤ, ਰਾਮਾਇਣ, ਭਗਵਦ ਗੀਤਾ, ਆਦਿ ਦਾ ਵੀ ਜ਼ਿਕਰ ਕੀਤਾ ਹੈ। ਪਰ ਇਨ੍ਹਾਂ ਸੱਭ ਨਾਲੋਂ ਗੁਰਬਾਣੀ ਨੂੰ ਉੱਤਮ ਦੱਸਿਆ ਹੈ।

## ਖਟ ਦਰਸ਼ਨ ਅਤੇ ਗੁਰਬਾਣੀ (ਭਾਈ ਗੁਰਦਾਸ ਦੀ ਨਜ਼ਰ ਵਿਚ)

ਭਾਈ ਸਾਹਿਬ ਹਿੰਦੂਆਂ ਦੇ ਮੱਤ-ਮਤਾਂਤ੍ਰਾਂ ਦਾ ਜ਼ਿਕਰ ਕਰਦੇ ਲਿਖਦੇ ਹਨ ਕਿ ਉਹ ਚਾਰ ਵਰਨ ਛੇ ਦਰਸ਼ਨ, ਛੇ ਸ਼ਾਸਤਰ, ਚਾਰ ਵੇਦ ਅਤੇ ਅਠਾਰਾਂ ਪੁਰਾਣਾਂ ਨੂੰ ਪੜ੍ਹ ਕੇ ਸੁਣਾਉਂਦੇ ਹਨ। ਦੇਵਤਿਆਂ ਦੀ ਪੂਜਾ ਅਤੇ ਦੇਵ ਮੰਦਿਰਾਂ ਅਤੇ ਤੀਰਥਾਂ ਤੇ ਭਟਕਦੇ ਫਿਰਦੇ ਹਨ। ਗਣ, ਗੰਧਰਬ, ਅਪੱਛਰਾਂ ਤੇ ਦੇਵਤਿਆਂ ਦੇ ਪਤੀ ਇੰਦ੍ਰਾਸਣ ਤਖਤ ਤੇ ਬੈਠੇ ਇੰਦਰ ਦੀ ਪੂਜਾ ਵਿਚ ਲੱਗੇ ਹੋਏ ਹਨ। ਜਤੀ, ਸਤੀ, ਸੰਤੋਖੀਆਂ, ਸਿੱਧਾਂ, ਨਾਥਾਂ ਤੇ ਅਵਤਾਰਾਂ

ਦੀ ਗਿਣਤੀ ਕਰਦੇ ਹਨ। ਜਪ, ਤਪ, ਸੰਜਮ, ਹੋਮ, ਜਗ, ਵਰਤ ਆਦਿ ਕਰਦੇ ਹਨ। ਬੇਦੀ ਜਨੇਊ, ਮਾਲਾ, ਤਿਲਕ ਲਗਾਉਂਦੇ ਤੇ ਪਿਤਰੀ ਕਰਮ ਕਮਾਉਂਦੇ ਹਨ। ਕਈ ਪੁੰਨ ਦਾਨ ਦਾ ਉਪਦੇਸ਼ ਦ੍ਰਿੜਾਉਂਦੇ ਹਨ:-

ਚਾਰਿ ਵਰਨ ਛਿਅ ਦਰਸਨਾਂ ਸਾਸਤ੍ਰ ਬੇਦ ਪੁਰਾਣੁ ਸੁਣਾਇਆ।
ਦੇਵੀ ਦੇਵ ਸਰੇਵਦੇ ਦੇਵ ਸਥਲ ਤੀਰਥ ਭਰਮਾਇਆ।
ਗਣ ਗੰਧਰਬ ਅਪੱਛਰਾਂ ਸੁਰਪਤਿ ਇੰਦ੍ਰ ਇੰਦ੍ਰਾਸਣ ਛਾਇਆ।
- - - - - - - - - - - - - - - - - - - - -
ਪੁੰਨ ਦਾਨ ਉਪਦੇਸ਼ ਦ੍ਰਿੜਾਇਆ।[31]

ਭਾਈ ਸਾਹਿਬ ਅਨੁਸਾਰ ਵੇਦ, ਸ਼ਾਸਤ੍ਰ, ਸਿਮ੍ਰਤੀਆਂ, ਪੁਰਾਣ, ਮਹਾਂਭਾਰਤ, ਗੀਤਾ, ਜੋਤਸ਼, ਵੈਦਕ ਆਦਿ ਚੌਦਾਂ ਵਿਦਯਾ ਆਦਿ ਨਾਲੋਂ ਗੁਰਬਾਣੀ ਸਭ ਤੋਂ ਉਤਮ ਹੈ, ਉੱਚੀ ਤੇ ਸੁੱਚੀ ਹੈ। ਗੁਰਬਾਣੀ ਦਾ ਅਭਿਆਸ ਕੀਤਿਆਂ ਆਤਮ ਸੁੱਖ ਪ੍ਰਾਪਤ ਹੁੰਦਾ ਹੈ:-

ਸਾਸਤ੍ਰ ਸਿੰਮ੍ਰਿਤਿ ਵੇਦ ਲਖ ਮਹਾਂਭਾਰਤ ਰਾਮਾਇਣ ਮੇਲੇ।
ਸਾਰ ਗੀਤਾ ਲਖ ਭਾਗਵਤ ਜੋਤਕ ਵੈਦ ਚਲੰਤੀ ਖੇਲੇ।
ਚਉਦਹ ਵਿਦਿਆ ਸਾਂਗੀਤ ਬ੍ਰਹਮੇ ਬਿਸਨ ਮਹੇਸੁਰ ਭੇਲੇ।
- - - - - - - - - - - - - - - - - - - - -
ਅਕਥ ਕਥਾ ਗੁਰ ਸ਼ਬਦ ਹੈ ਨੇਤਿ ਨੇਤਿ ਨਮੋ ਨਮੋ ਕੇਲੇ।
ਗੁਰਮੁਖ ਸੁਖ ਫਲੁ ਅੰਮ੍ਰਿਤ ਵੇਲੇ।[32]

ਇਸ ਤਰ੍ਹਾਂ ਗੁਰੂ ਜੀ ਦੇ ਸਮੇਂ ਤੱਕ ਸ਼ਾਸਤਰਾਂ ਵਿਚ ਵਰਣਿਤ ਹਿੰਦੂ ਧਰਮ ਦੀ ਸ਼੍ਰੇਸ਼ਠਤਾ ਕਰਮਕਾਂਡ, ਪਖੰਡ, ਭੇਖ, ਮੂਰਤੀ ਪੂਜਾ ਅਤੇ ਤੁਆਰਥ ਕਰਕੇ ਮਾਨਸਿਕ ਕਮਜ਼ੋਰੀਆਂ ਵਿਚ ਖੋ ਗਈ ਸੀ। ਇਸ ਸ਼੍ਰੇਸ਼ਠਤਾ ਨੂੰ ਬਰਕਰਾਰ ਰੱਖਣ ਲਈ ਗੁਰੂ ਨਾਨਕ ਨੇ ਬ੍ਰਾਹਮਣਵਾਦ ਦੇ ਫੋਕੇ ਵਹਿਮ ਤੇ ਭਰਮ ਦਾ ਪਰਦਾ ਲਾਹੁਣ ਦੀ ਕੋਸ਼ਿਸ਼ ਕੀਤੀ ਤੇ ਸਫ਼ਲ ਵੀ ਹੋਏ। ਗੁਰੂ ਜੀ ਮੂਰਤੀ ਪੂਜਾ ਦੇ ਵਿਰੋਧੀ ਸਨ ਕਿਉਂ ਕਿ ਮੂਰਤੀਆਂ ਨੂੰ ਹੀ ਪਰਮਾਤਮਾ ਮੰਨਣਾ ਤਰਕ ਅਤੇ ਬੁੱਧੀ ਦੀ ਕਸੌਟੀ ਤੇ ਪੂਰਾ ਨਹੀਂ ਉਤਰਦਾ।[33]

ਗੁਰੂ ਸਾਹਿਬ ਤਾਂ ਬ੍ਰਹਮ ਦੀ ਪ੍ਰਾਪਤੀ ਲਈ ਕੀਤੇ ਇਨ੍ਹਾਂ ਯਤਨਾਂ ਨੂੰ ਫੋਕੇ ਅਤੇ ਫਜ਼ੂਲ ਕਰਮ ਜਾਣਦੇ ਸਨ। ਗੁਰੂ ਜੀ ਅਨੁਸਾਰ ਜੋ ਪੁਸਤਕਾਂ ਪੜ੍ਹਦੇ ਤੇ ਸੰਧਿਆ ਤੇ ਬਹਿਸ ਕਰਦੇ ਹਨ, ਪੱਥਰ ਪੂਜਦੇ ਤੇ ਬਗਲੇ ਵਾਂਗ ਸਮਾਧੀ ਲਾਉਂਦੇ ਹਨ ਝੂਠ ਬੋਲਦੇ ਹਨ, ਤਿੰਨ ਵੇਲੇ ਗਾਇਤ੍ਰੀ ਦਾ ਪਾਠ ਕਰਦੇ ਹਨ। ਗਲ ਮਾਲਾ, ਮੱਥੇ ਤਿਲਕ, ਤੇੜ ਧੋਤੀ, ਸਿਰ ਤੇ ਕਪੜਾ ਰੱਖਦੇ ਹਨ। ਉਨ੍ਹਾਂ ਨੂੰ ਬ੍ਰਹਮ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਸ ਲਈ ਤਾਂ ਗੁਰੂ ਤੇ ਵਿਸ਼ਵਾਸ ਦੀ ਲੋੜ ਹੈ:-

> ਪੜਿ ਪੁਸਤਕ ਸੰਧਿਆ ਬਾਦੰ।। ਸਿਲ ਪੂਜਸਿ ਬਗੁਲ ਸਮਾਧੰ।।
> ਮੁਖਿ ਝੂਠ ਬਿਭੂਖਣ ਸਾਰੰ।। ਤ੍ਰੈਪਾਲ ਤਿਹਾਲ ਬਿਚਾਰੰ।।
> ਗਲਿ ਮਾਲਾ ਤਿਲਕੁ ਲਿਲਾਟੰ।। ਦੁਇ ਧੋਤੀ ਬਸਤ੍ਰ ਕਪਾਟੰ।।
> ਜੇ ਜਾਣਸਿ ਬ੍ਰਹਮੰ ਕਰਮੰ।। ਸਭਿ ਫੋਕਟ ਨਿਸਚਉ ਕਰਮੰ।।
> ਕਹੁ ਨਾਨਕ ਨਿਹਚਉ ਧਿਆਵੈ।। ਵਿਣੁ ਸਤਿਗੁਰ ਵਾਟ ਨ ਪਾਵੈ।।[34]

ਪੱਥਰਾਂ ਨੂੰ ਪੂਜਣਾ, ਸ਼ਿਵ ਲਿੰਗ ਗਲ ਵਿਚ ਪਾਉਣਾ, ਹਰੀ ਨੂੰ ਪੂਰਬ ਵਿਚ ਲੱਭਣਾ, ਪੱਛਮ, ਵਲ ਸਿਰ ਨਿਵਾਉਣਾ, ਬੁੱਤਾਂ ਨੂੰ ਪੂਜਣਾ ਆਦਿ ਸਾਰੇ ਝੂਠੇ ਕਰਮ ਹਨ। ਇਸ ਤਰ੍ਹਾਂ ਭਗਵਾਨ ਦਾ ਭੇਦ ਨਹੀਂ ਪਾਇਆ ਜਾ ਸਕਦਾ। ਹਰੀ ਨੂੰ ਛੱਡ ਕੇ ਮੜ੍ਹੀ ਮਸਾਣਾਂ ਦੀ ਪੂਜਾ ਤਾਂ ਦੁਬਿਧਾ ਚ ਫਸਣਾ ਹੈ। ਗੁਰੂ ਜੀ ਅਨੁਸਾਰ ਤ੍ਰਿਸ਼ਨਾ 'ਚ' ਰਚ ਕੇ ਆਪਣੇ ਅਸਲੀ ਘਰ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਸ ਤ੍ਰਿਸ਼ਨਾ ਨੂੰ ਉਸਦੇ ਨਾਮ ਨਾਲ ਬੁਝਾਇਆ ਜਾ ਸਕਦਾ ਹੈ:-

> ਕਾਹੂ ਲੈ ਪਾਹਨ ਪੂਜ ਧਰਯੋ ਸਿਰ, ਕਾਹੂ ਲੈ ਲਿੰਗ ਗਰੇ ਲਟਕਾਇਓ।।
> ਕਾਹੂ ਲਖਿਓ ਹਰਿ ਅਵਾਚੀ ਦਿਸ਼ਾ ਮਾਹਿ, ਕਾਹੂ ਪਛਾਹ ਕੋ ਸੀਸ ਨਿਵਾਇਓ।।
> ਕੋਊ ਬੁਤਾਨ ਕੋ ਪੂਜਤ ਹੈ ਪਸੁ, ਕੋਊ ਮ੍ਰਿਤਾਨ ਕੋ ਪੂਜਨ ਧਾਇਓ।।
> ਕੂਰ ਕ੍ਰਿਆ ਉਰਝਿਓ ਸਭ ਹੀ ਜਗ, ਸ੍ਰੀ ਭਗਵਾਨ ਕੋ ਭੇਦ ਨ ਪਾਇਓ।[35]

ਗੁਰਬਾਣੀ ਕਿਸੇ ਵੀ ਅਵਤਾਰ, ਦੇਵੀ ਦੇਵਤੇ, ਪੀਰ-ਪੈਗੰਬਰ ਨੂੰ ਪਰਮਾਤਮਾ ਦਾ ਰੂਪ ਨਹੀਂ ਮੰਨਦੀ। ਬ੍ਰਹਮਾ, ਵਿਸ਼ਨੂੰ, ਮਹੇਸ਼ ਜੇ ਪਰਮਾਤਮਾ ਦਾ ਰੂਪ ਹੁੰਦੇ ਤਾਂ ਉਨ੍ਹਾਂ ਨੂੰ ਉਸ ਦੀ ਭਾਲ ਵਿਚ ਆਪਣਾ ਜੀਵਨ ਗੁਆਉਣ ਦੀ ਕੀ ਲੋੜ ਸੀ। ਉਹ ਤਾਂ ਆਪਣੇ

ਆਪ ਵਿੱਚ ਹੀ ਅੰਤ ਤੇ ਖੋਜ ਹੁੰਦੇ ਪਰ ਸ਼ਿਵ, ਸਨਕਾਦਿਕ ਵੀ ਉਸ ਦਾ ਅੰਤ ਨਾ ਪਾ ਸਕੇ। ਬ੍ਰਹਮਾ ਨੇ ਵੀ ਉਸ ਦੀ ਭਾਲ ਵਿਚ ਆਪਣਾ ਸਾਰਾ ਜੀਵਨ ਗੁਆ ਦਿੱਤਾ ਫਿਰ ਉਹ ਅਵਤਾਰ ਕਿਵੇਂ ਹੋਏ :-

1. ਬ੍ਰਹਮਾ ਬਿਸਨੁ ਮਹੇਸੁ ਦੁਆਰੈ।।
ਸਭੇ ਸੇਵਹਿ ਅਲਖ ਅਪਾਰੈ।।[36]

2. ਸੁੰਿਣਐ ਈਸਰ ਬਰਮਾ ਇੰਦੁ।।[37]

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਪੰਡਿਤ ਲੋਕ ਛੇ ਸ਼ਾਸਤਰਾਂ, ਚਾਰ ਵੇਦਾਂ ਅਤੇ ਅਠਾਰਾਂ ਪੁਰਾਣਾਂ ਦੇ ਪ੍ਰਸੰਗਾਂ ਨੂੰ ਪੜ੍ਹ ਪੜ੍ਹ ਕੇ ਸੁਣਾਉਂਦੇ ਹਨ। ਰਾਗ ਨਾਦ ਅਤੇ ਲੱਖਾਂ ਹੀ ਅਨਹਦ ਧੁਨਾਂ ਸੁਣ ਸੁਣ ਕੇ ਗੁਣ ਗਾਉਂਦੇ ਹਨ। ਸ਼ੇਸ ਨਾਗ ਤੇ ਲੱਖਾਂ ਲੋਮਸ(ਰਿਖੀ ਵਰਗੇ) ਅਬਗਤਿ ਦੀ ਗਤੀ ਜਾਨਣ ਲਈ ਲਿਵ ਲਾਉਂਦੇ ਹਨ। ਲੱਖਾਂ ਹੀ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਵਰਗੇ ਵੀ ਗਿਆਨ ਧਿਆਨ ਰਾਹੀਂ ਉਸ ਪਰਮਾਤਮਾ ਦਾ ਅੰਤ ਨਹੀਂ ਪਾ ਸਕੇ। ਦੇਵੀ ਦੇਵਤੇ ਵੀ ਉਸ ਦਾ ਭੇਦ ਨਾ ਪਾ ਸਕੇ। ਲੱਖਾਂ ਗੋਰਖ ਨਾਥ ਤੇ ਮਛੰਦਰ ਨਾਥ ਵਰਗੇ ਸਿਧ ਸਾਧਿਕ 'ਨੇਤਿ ਨੇਤਿ' ਕਹਿ ਕੇ ਧਿਆਉਂਦੇ ਹਨ। ਇਹ ਸਾਰੇ ਮਿਲ ਕੇ ਇਹ ਆਖਦੇ ਹਨ ਕਿ ਗੁਰੂ ਜੀ ਦੇ ਚਰਨ ਕੰਵਲਾਂ ਦਾ ਪ੍ਰਤਾਪ ਸਾਡੀ ਪਹੁੰਚ ਤੋਂ ਪਰੇ ਹੈ, ਅਸੀਂ ਉਥੋਂ ਤੱਕ ਨਹੀਂ ਅਪੜ ਸਕਦੇ:-

ਸਾਸਤ੍ਰ ਵੇਦ ਪੁਰਾਣ ਸਭ ਸੁਣਿ ਸੁਣਿ ਆਖਣੁ ਆਖ ਸੁਣਾਵਹਿ।

- - - - - - - - - - - - - - - - - - - - - - - -

ਸੇਖ ਨਾਗ ਲਖ ਲੋਮਸਾ ਅਬਿਗਤਿ ਗਤਿ ਅੰਦਰਿ ਲਿਵ ਲਾਵਹਿ।
ਬ੍ਰਹਮੇ ਬਿਸਨੁ ਮਹੇਸੁ ਲਖ ਗਿਆਨ ਧਿਆਨੁ ਤਿਲੁ ਅੰਤ ਨ ਪਾਵਹਿ।

- - - - - - - - - - - - - - - - - - - - - - - -

ਗੋਰਖ ਨਾਥ ਮਛੰਦ੍ਰ ਲਖ ਸਾਧਿਕ ਸਿਧਿ ਨੇਤ ਕਰ ਧਿਆਵਹਿ।
ਚਰਨ ਕਮਲ ਗੁਰੂ ਅਗਮ ਅਲਾਵਹਿ।।[38]

ਇਹ ਸਾਰੇ ਦੇਵੀ ਦੇਵਤੇ ਮਾਇਆ ਦੇ ਮੋਹ ਵਿਚ ਫਸੇ ਹੋਏ ਹਨ ਪਰਮਾਤਮਾ ਨੇ ਆਪ ਹੀ ਜਗਤ ਪੈਦਾ ਕਰਕੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਪੈਦਾ ਕੀਤੇ ਤੇ ਉਨ੍ਹਾਂ ਨੂੰ

ਵੀ ਮਾਇਆ ਦੇ ਪ੍ਰਭਾਵ ਤੋਂ ਵਾਂਝੇ ਨਹੀਂ ਰਹਿਣ ਦਿੱਤਾ। ਕਾਲ ਸੱਭ ਦੇ ਸਿਰ ਤੇ ਸਵਾਰ ਹੈ। ਹਰੀ ਦੀ ਸੇਵਾ ਤੋਂ ਬਿਨਾ ਛੁਟਕਾਰਾ ਨਹੀਂ ਹੋ ਸਕਦਾ:—

ਮਾਇਆ ਮੋਹੇ ਦੇਵੀ ਸਭਿ ਦੇਵਾ।।
ਕਾਲ ਨ ਛੋੜੇ ਬਿਨੁ ਹਰਿ ਕੀ ਸੇਵਾ।।[39]

ਭਾਈ ਗੁਰਦਾਸ ਖਟ ਦਰਸ਼ਨਾਂ ਦੁਆਰਾ ਪ੍ਰਚਲਿਤ ਦੇਵੀ ਦੇਵਤਿਆਂ ਨੂੰ ਵੀ ਕਾਲ ਦੇ ਫੰਦੇ ਵਿਚ ਫਸੇ ਬਿਆਨ ਕਰਦੇ ਹਨ। ਚਾਰ ਵਰਣਾਂ ਵਿਚ ਵਰਤ ਰਿਹਾ ਪਰਮਾਤਮਾ ਕਿਸੇ ਨੂੰ ਵੀ ਨਜਰ ਨਹੀਂ ਆਇਆ। ਛੇ ਦਰਸ਼ਨਾਂ ਦੇ ਭੇਖ ਧਾਰੀ ਵੀ ਉਸ ਦਾ ਦਰਸ਼ਨ ਨਾ ਕਰ ਸਕੇ। ਸੰਨਿਆਸੀ, ਜੋਗੀ, ਬਹੁਰੂਪੀਏ ਅਤੇ ਸਾਧੂ ਵੀ ਆਪਣੇ ਆਪ ਨੂੰ ਪ੍ਰਭੂ ਦੇ ਰੰਗ ਵਿਚ ਨ ਰੰਗ ਸਕੇ। ਇਹ ਸਾਰੇ ਪੂਰੇ ਗੁਰੂ ਤੋਂ ਬਿਨਾ ਮਾਇਆ ਦੇ ਮੋਹੇ ਹੋਏ ਹਨ:—

ਚਾਰਿ ਵਰਣ ਕਰਿ ਵਰਤਿਆ ਵਰਨੁ ਚਿਹਨੁ ਕਿਹੁ ਨਦਰਿ ਨ ਆਇਆ।
ਛਿਅ ਦਰਸਨ ਭੇਖਧਾਰੀਆਂ ਦਰਸ਼ਨ ਵਿਚ ਨ ਦਰਸਨ ਪਾਇਆ।
ਸੰਨਿਆਸੀ ਦਸ ਨਾਵ ਧਰਿ ਨਾਉ ਗਣਾਇ ਨ ਨਾਉ ਧਿਆਇਆ।
ਰਾਵਲ ਬਾਰਹ ਪੰਥ ਕਰਿ ਗੁਰਮੁਖ ਪੰਥੁ ਨ ਅਲਖ ਲਖਾਇਆ।
ਬਹੁ ਰੂਪੀ ਬਹੁ ਰੂਪੀਏ ਰੂਪ ਨ ਰੇਖ ਨ ਲੇਖੁ ਮਿਟਾਇਆ।
ਮਿਲਿ ਮਿਲਿ ਚਲਦੇ ਸੰਗ ਲਖ ਸਾਧੂ ਸੰਗਿ ਨ ਰੰਗ ਰੰਗਾਇਆ।
ਵਿਣੁ ਗੁਰ ਪੂਰੇ ਮੋਹੇ ਮਾਇਆ।।[40]

ਗੁਰਬਾਣੀ ਵਿਚ ਸਾਧ ਸੰਗਤ ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ। ਗੁਰੂ ਜੀ ਦਾ ਵਿਚਾਰ ਹੈ ਕਿ ਵਿਅਕਤੀ ਉਤਮ ਸੰਗਤ ਰਾਹੀਂ ਹੀ ਉਤਮ ਬਣ ਸਕਦਾ ਹੈ। ਕਿਉਂ ਕਿ ਇਸ ਤਰ੍ਹਾਂ ਉਹ ਗੁਣਾਂ ਨੂੰ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਦਾ ਹੈ। ਅਤੇ ਔਗੁਣਾਂ ਦਾ ਤਿਆਗ ਕਰ ਦਿੰਦਾ ਹੈ:—

ਉਤਮਿ ਸੰਗਤਿ ਉਤਮ ਹੋਵੈ।। ਗੁਣ ਕਉ ਧਾਵੈ ਅਵਗੁਣ ਧੋਵੈ।[41]

ਗੁਰਬਾਣੀ ਵਿਚ ਸਾਧੂ ਦੇ ਸੰਪਰਕ ਵਿਚ ਆਉਣ, ਉਸਦੇ ਚਰਨ ਧੂੜ ਨੂੰ ਮੁਖ ਮਸਤਕ ਤੇ ਲਗਾਨਾ ਹੀ ਅਠਸਠ(68) ਤੀਰਥਾਂ ਦੇ ਇਸ਼ਨਾਨ ਦੇ ਬਰਾਬਰ ਦੱਸਿਆ ਹੈ:—

ਸਾਧ ਸੰਗਤਿ ਸਾਧ ਧੂਰਿ ਮੁਖ ਪਰੀ।। ਇਸਨਾਨੁ ਕੀਓ ਅਠ ਸਠਿ ਸੁਰਸੁਰੀ।।

ਗੁਰੂ ਜੀ ਨੂੰ ਇਸ ਗੱਲ ਦਾ ਪੂਰਾ ਵਿਸ਼ਵਾਸ ਹੈ ਕਿ ਸਤਿਸੰਗਤ ਵਿਚੋਂ ਹੀ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ। ਸਤਿ ਸੰਗਤ ਵਿਚ ਹੀ ਪ੍ਰਭੂ ਦਾ ਨਿਵਾਸ ਹੈ। ਇਸ ਲਈ ਛੇ ਦਰਸ਼ਨ, ਸ਼ਾਸਤਰਾਂ ਤੇ ਦੇਵੀ ਦੇਵਤਿਆਂ ਦੀ ਪੂਜਾ ਕਰਨ ਦੀ ਥਾਂ ਜੋ ਜੀਵ ਸਾਧ ਸੰਗਤਿ ਜਾਂਦਾ ਹੈ ਉਸ ਨੂੰ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ —

ਮਿਲਿ ਸਤ ਸੰਗਤਿ ਖੋਜ ਦਸਾਇ।।
ਵਿਚਿ ਸੰਗਤਿ ਹਰਿ ਪ੍ਰਭੂ ਵਸੈ ਜੀਉ।।[43]

ਭਾਈ ਗੁਰਦਾਸ ਵੀ ਗੁਰਬਾਣੀ ਦੀ ਵਿਆਖਿਆ ਕਰਦੇ ਹੋਏ ਛੇ ਦਰਸ਼ਨ ਛੇ ਸ਼ਾਸਤ੍ਰ ਨਾਲੋਂ ਸਾਧਸੰਗਤ ਨੂੰ ਉੱਤਮ ਦੱਸਦੇ ਹਨ। ਭਾਈ ਸਾਹਿਬ ਅਨੁਸਾਰ ਤਾਂ ਛੇ ਦਰਸ਼ਨ ਸਤਿਗੁਰੂ ਦਾ ਦਰਸ਼ਨ ਪਾਉਣ ਵਾਲੇ ਗੁਰਮੁਖਾਂ ਦੇ ਦਰਸ਼ਨਾਂ ਲਈ ਤਰਸਦੇ ਹਨ। ਗੁਰੂ ਦੁਆਰਾ ਗੁਰਮੁਖਾਂ ਨੂੰ ਦ੍ਰਿੜ੍ਹਾਇਆ ਉਪਦੇਸ਼ ਸੁਨਣ ਤੇ ਸਮਝਣ ਲਈ ਛੇ ਸ਼ਾਸਤਰਾਂ ਦੇ ਗਿਆਤਾ ਵੀ ਗੁਰਮੁਖਾਂ ਕੋਲ ਆਉਂਦੇ ਹਨ। ਸਤਿਗੁਰ ਦੁਆਰਾ ਗੁਰ ਸਿੱਖਿਆ ਦਾ ਸੁਣਾਇਆ ਸ਼ਬਦ ਸੁਣ ਕੇ ਛੇ ਰਾਗਾਂ ਦੇ ਗਾਉਣ ਵਾਲੇ ਵੀ ਅਸਚਰਜ ਹੋ ਰਹੇ ਹਨ। ਛੇ ਰੁੱਤਾਂ ਵਿਚ ਵਰਤਮਾਨ ਇਕ ਸੂਰਜ ਦੀ ਤਰ੍ਹਾਂ ਗੁਰੂ ਨੇ ਗੁਰਮੁਖ ਨੂੰ ਸਮਝਾਇਆ ਕਿ ਪੰਜ ਗਿਆਨ ਇੰਦਰੇ ਤੇ ਛੇਵੇਂ ਮਨ ਵਿਚ ਇਕ ਪਰਮਾਤਮਾ ਹੀ ਵਸਦਾ ਹੈ। ਗੁਰਮੁਖਾਂ ਦੁਆਰਾ ਚੱਖਿਆ ਪ੍ਰੇਮ ਰੂਪ ਸੁਖ ਫਲ ਛੇ ਦਰਸ਼ਨਾਂ ਦੇ ਛੇ ਰਸਾਂ ਵਿਚੋਂ ਵੀ ਪ੍ਰਾਪਤ ਨਹੀਂ ਹੋ ਸਕਦਾ। ਜਤੀ, ਸਤੀ ਅਤੇ ਚਕਰਵਰਤਿ ਵੀ ਸਾਰੇ ਮਾਇਆ ਦੇ ਮੋਹੇ ਹੋਏ ਹਨ। ਇਸ ਲਈ ਜੋ ਜੀਵ ਸਾਧ ਸੰਗਤ ਵਿਚ ਇਕਮਿੱਕ ਹੋ ਜਾਂਦਾ ਹੈ ਉਹ ਬ੍ਰਹਮ ਵਿਚ ਸਮਾ ਜਾਂਦਾ ਹੈ:—

ਛਿਅ ਦਰਸਨ ਤਰਸਨਿ ਘਣੇ ਗੁਰਮੁਖਿ ਸਤਿਗੁਰ ਦਰਸਨ ਪਾਇਆ।
ਛਿਅ ਸਾਸਤ੍ਰ ਸਮਝਾਵਣੀ ਗੁਰਮੁਖਿ ਗੁਰ ਉਪਦੇਸ਼ ਦ੍ਰਿੜਾਇਆ।
ਰਾਗ ਨਾਦ ਵਿਸਮਾਦ ਵਿਚਿ ਗੁਰਮਤਿ ਸਤਿਗੁਰ ਸਬਦੁ ਸੁਣਾਇਆ।
ਛਿਅ ਰੁਤੀ ਕਰਿ ਵਰਤਮਾਨ ਸੂਰਜੁ ਇਕੁ ਚਲਤੁ ਵਰਤਾਇਆ।
ਛਿਅ ਰਸ ਸਾਉ ਨ ਪਾਇਨੀ ਗੁਰਮੁਖਿ ਸੁਖ ਫਲੁ ਪਿਰਮੁ ਚਖਾਇਆ।
ਜਤੀ ਸਤੀ ਚਿਰੁ ਜੀਵਣੇ ਚਕ੍ਰਵਰਤਿ ਹੋਇ ਮੋਹੇ ਮਾਇਆ
ਸਾਧ ਸੰਗਤਿ ਮਿਲਿ ਸਹਿਜ ਸਮਾਇਆ।।[44]

ਗੁਰਬਾਣੀ ਵਿਚ ਅਜਿਹੇ ਜੀਵ ਨੂੰ ਬ੍ਰਹਮ ਗਿਆਨੀ ਵੀ ਕਿਹਾ ਗਿਆ ਹੈ। ਜਿਸ ਨੂੰ ਦੇਵੀ ਦੇਵਤੇ ਵੀ ਖੋਜਦੇ ਹਨ। ਕਿਉਂਕਿ ਬ੍ਰਹਮ ਗਿਆਨੀ ਪਰਮੇਸਰ ਦਾ ਰੂਪ ਧਾਰਨ ਕਰ ਜਾਂਦਾ ਹੈ:-

ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ।।
ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ।।[45]

ਗੁਰਮੁਖਿ ਤਾਂ ਮਾਇਆ ਦੇ ਬੰਧਨ ਤੋਂ ਮੁਕਤ ਹੁੰਦਾ ਹੈ। ਉਹ ਗੁਰੂ ਦੇ ਸ਼ਬਦ ਰਾਹੀਂ ਮਨ ਤੇ ਤਨ ਕਰਕੇ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ ਤੇ ਉਸੇ ਵਿਚ ਲੀਨ ਰਹਿੰਦਾ ਹੈ:-

ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ।।
ਅੰਤਰਿ ਬਾਹਰਿ ਸਬਦੁ ਸੁ ਜੁਗਤਾ।
ਮਨਮੁਖਿ ਬਿਨਸੈ ਆਵੈ ਜਾਇ।।
ਨਾਨਕ ਗੁਰਮੁਖਿ ਸਾਚਿ ਸਮਾਇ।।[46]

ਗੁਰਮੁਖਿ ਜਗਤ ਵਿਚ ਬੰਧਨ ਰਹਿਤ ਆਉਂਦਾ ਹੈ ਤੇ ਬੰਧਨ ਰਹਿਤ ਹੀ ਇਥੋਂ ਜਾਂਦਾ ਹੈ। ਪ੍ਰਭੂ ਦੇ ਗੁਣਾਂ ਦੀ ਵਿਚਾਰ ਉਸ ਲਈ ਚਾਰੇ ਵੇਦ ਅਤੇ ਉੱਚਾ ਆਚਰਣ ਬਣਾਉਣਾ ਤੀਰਥ ਇਸ਼ਨਾਨ ਹੁੰਦਾ ਹੈ। ਉਹ ਸਤਿਗੁਰੂ ਦੇ ਸ਼ਬਦ ਨੂੰ ਹੀ ਸ੍ਰੇਸ਼ਠ ਅੰਮ੍ਰਿਤ ਸਮਝਦਾ ਹੈ। ਗੁਰੂ ਦੇ ਸਨਮੁਖ ਰਹਿਣ ਕਰਕੇ ਉਹ ਸੰਸਾਰ-ਸਮੁੰਦਰ ਨੂੰ ਪਾਰ ਕਰ ਜਾਂਦਾ ਹੈ:-

ਗੁਰਮੁਖਿ ਆਵੈ ਜਾਇ ਨਿਸੰਗੁ।।ਪਰਹਰਿ ਮੈਲੁ ਜਲਾਇ ਕਲੰਕੁ।।
ਗੁਰਮੁਖਿ ਨਾਦ ਬੇਦੁ ਬੀਚਾਰੁ।। ਗੁਰਮੁਖਿ ਮਜਨੁ ਚਜੁ ਅਚਾਰੁ।।
ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ।।ਨਾਨਕ ਗੁਰਮੁਖਿ ਪਾਵੈ ਪਾਰੁ।।[47]

ਸਪਸ਼ਟ ਹੈ ਕਿ ਹਿੰਦੂਆਂ ਤੇ ਮੁਸਲਮਾਨਾਂ ਦੇ ਮਤ ਮਤਾਂਤ੍ਰ ਗੁਰਸਿੱਖੀ ਦੇ ਬਰਾਬਰ ਨਹੀਂ ਕਿਉਂਕਿ ਇਹ ਸਾਰੇ ਛੇ ਦਰਸ਼ਨ ਸੰਨਿਆਸੀ, ਜੋਗੀ, ਜੈਨੀ, ਸੁੰਨੀ, ਸ਼ੀਆ, ਤਾਰਕਜੀ, ਈਸਾਈ, ਫਰੰਗੀ, ਬ੍ਰਾਹਮਣੀ ਤੇ ਰੂਮੀ, ਕਲੰਦਰ ਆਦਿ ਆਪੋ ਆਪਣੇ ਮੱਤ ਦੀ ਧੜੇਬੰਦੀ ਵਿਚ ਫਸੇ ਹੋਏ ਹਨ, ਪਰ ਗੁਰਸਿੱਖ ਵਾਹਿਗੁਰੂ ਤੇ ਓਟ ਰੱਖਦੇ ਹਨ। ਇਹ ਸਾਰੇ ਗੁਰਸਿੱਖਾਂ ਦੇ ਰੋਮ ਬਰਾਬਰ ਵੀ ਨਹੀਂ ਪੁੱਜਦੇ । ਇਸ ਲਈ ਭਾਈ ਗੁਰਦਾਸ ਜੀ ਲਿਖਦੇ ਹਨ ਕਿ

ਇਨ੍ਹਾਂ ਸਭ ਨਾਲੋਂ ਗੁਰਬਾਣੀ ਤੇ ਗੁਰਸਿੱਖ ਉੱਤਮ ਹਨ:-

1. ਛਿਅ ਦਰਸਨ ਵਰਤਾਇਆ ਚਉਦਹ ਖਨਵਾਦੇ।
   ਘਰੈ ਪ੍ਰਮਿ ਘਰਬਾਰੀਆ ਅਸਵਾਰ ਪਿਆਦੇ।
   ਸੰਨਿਆਸੀ ਦਸ ਨਾਮ ਧਰਿ ਕਰਿ ਵਾਦ ਕਵਾਦੇ।
   ਰਾਵਲ ਬਾਰਹ ਪੰਥ ਕਰਿ ਫਿਰਤੇ ਉਦਮਾਦੇ।
   ਜੈਨੀ ਜੂਠ ਨ ਉਤਰੈ ਜੂਠੇ ਪਰਸਾਦੇ।
   ਗੁਰਸਿਖ ਰੋਮ ਨ ਪੁਜਨੀ ਧੁਰਿ ਆਦਿ ਜੁਗਾਦੇ।[43]

2. ਬਹੁ ਸੁੰਨੀ ਸ਼ੀਆ ਰਾਫਜੀ ਮਜਹਬ ਮਨਿ ਭਾਣੇ।
   - - - - - - - - - - - - - - - -
   ਈਸਾਈ ਮੂਸਾਈਆਂ ਹਉਮੈ ਹੈਰਾਣੇ।
   - - - - - - - - - - - - - - -
   ਗੁਰਸਿਖ ਰੋਮ ਨ ਪੁਜਨੀ ਗੁਰ ਹਟਿ ਵਿਕਾਣੇ।।[49]

ਇਸ ਸੰਖੇਪ ਜਿਹੇ ਵਿਚਾਰ ਪਿਛੋਂ ਅਸੀਂ ਇਸ ਸਿੱਟੇ ਤੇ ਪਹੁੰਚਦੇ ਹਾਂ ਕਿ ਭਾਈ ਗੁਰਦਾਸ ਨੇ ਆਪਣੀ ਰਚਨਾ ਵਿਚ ਪੁਰਾਤਨ ਭਾਰਤੀ ਦਰਸ਼ਨ ਪ੍ਰਣਾਲੀਆਂ ਦਾ ਜ਼ਿਕਰ ਕਰਦਿਆਂ ਇਨ੍ਹਾਂ ਵਿਚਲੇ ਕਰਮਕਾਂਡ ਤੇ ਕਠੋਰ ਮਾਰਗ ਦੀ ਡਟ ਕੇ ਵਿਰੋਧਤਾ ਕੀਤੀ ਹੈ। ਗੁਰਬਾਣੀ ਨੂੰ ਇਨ੍ਹਾਂ ਸਭ ਨਾਲੋਂ ਸ੍ਰੇਸ਼ਠ ਦੱਸਿਆ ਹੈ। ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਵੇਦ ਪੁਰਾਣ, ਛੇ ਦਰਸ਼ਨ, ਰਾਮਾਇਣ-ਮਹਾਂਭਾਰਤ, ਗੀਤਾ ਆਦਿ ਦਾ ਜ਼ਿਕਰ ਕਰਦਿਆਂ ਗੁਰੂ ਸਾਹਿਬ ਵਾਂਗ ਇਸ ਨਿਸ਼ਚੇ ਦਾ ਖੰਡਨ ਕੀਤਾ ਹੈ ਕਿ ਸਿਰਫ ਵੇਦਾਂ ਸ਼ਾਸਤ੍ਰਾਂ ਦਾ ਪਾਠ ਜਾਂ ਉਨ੍ਹਾਂ ਵਿਚ ਦਰਸਾਏ ਗਿਆਨ ਦੀ ਦਿਮਾਗੀ ਪ੍ਰਾਪਤੀ ਜੀਵ ਨੂੰ ਪਰਮ ਅਨੰਦ ਅਤੇ ਮੁਕਤੀ ਦਿਵਾ ਸਕਦੀ ਹੈ। ਦੇਵੀ, ਦੇਵਤਿਆਂ ਦੀ ਪੂਜਾ, ਜਪ, ਤਪ, ਸੰਜਮ, ਹੋਮ ਜਗ, ਵਰਤ ਆਦਿ ਸਭ ਵਿਅਰਥ ਹੈ। ਬ੍ਰਹਮਾ, ਵਿਸ਼ਨੂ, ਮਹੇਸ਼ ਆਦਿ ਸਾਰੇ ਕਾਲ ਦੇ ਮੂੰਹ ਵਿਚ ਹਨ ਤੇ ਉਸ ਦਾ ਅੰਤ ਨਾ ਪਾ ਸਕੇ। ਇਹ ਸਾਰੇ ਮਾਇਆ ਦੇ ਮੋਹੇ ਹੋਏ ਹਨ। ਪੂਰੇ ਗੁਰੂ ਤੋਂ ਬਿਨਾ ਇਸ ਮਾਇਆ ਦੀ ਜਕੜ ਵਿਚੋਂ ਛੁੱਟਿਆ ਨਹੀਂ ਜਾ ਸਕਦਾ। ਪੂਜਾ ਤਿਲਕ ਤੇ ਅਠਾਹਠ ਤੀਰਥਾਂ ਦਾ ਇਸ਼ਨਾਨ ਸੰਗਤ ਵਿਚ ਰਹਿ ਕੇ ਹੀ ਕੀਤਾ ਜਾ ਸਕਦਾ ਹੈ। ਸਾਧ ਸੰਗਤ ਵਿਚ ਪਰਮਾਤਮਾ ਵੱਸਦਾ ਹੈ ਇਸ ਵਿਚ ਇਕਮਿਕ ਹੋ ਕੇ ਹੀ ਉਸ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ। ਉਹ ਗੁਰਮੁਖਿ ਹਨ ਜਿਨ੍ਹਾਂ ਦੇ ਦਰਸ਼ਨਾਂ ਲਈ ਛੇ ਦਰਸ਼ਨ, ਛੇ ਸ਼ਾਸਤਰ, ਬ੍ਰਹਮਾ

ਵਿਸ਼ਨ, ਮਹੇਸ਼ ਤੇ ਹੋਰ ਸੈਂਕੜੇ ਦੇਵੀ-ਦੇਵਤੇ ਤਰਸਦੇ ਹਨ। ਇਕ ਪਰਮਾਤਮਾ ਦੀ ਪੂਜਾ ਹੀ ਮੁਕਤੀ ਦਾ ਸਾਧਨ ਹੈ। ਕਨਿੰਘਮ ਦੇ ਸ਼ਬਦਾਂ ਵਿਚ, " ਆਪ ਨੇ ਲੋਕਾਂ ਦੀਆਂ ਪ੍ਰਚੱਲਤ ਬੁਰਾਈਆਂ ਤੇ ਪਾਪ ਦਾ ਨਾਸ਼ ਕੀਤਾ ਅਤੇ ਮੱਤ ਮਤਾਂਤਰਾਂ ਦੇ ਬੜੇ ਬਖੇੜਿਆਂ ਤੋਂ ਸੰਸਾਰ ਦਾ ਸੁਧਾਰ ਕੀਤਾ। ਆਪਨੇ ਜਿਥੇ ਮੁਸਲਮਾਨਾਂ ਦੇ ਤੁਅੱਸਬ ਅਤੇ ਸਖ਼ਤੀਆਂ ਦੀ ਬੜੇ ਜ਼ੋਰ ਨਾਲ ਵਿਰੋਧਤਾ ਕੀਤੀ, ਉਥੇ ਇਸ ਦੇ ਨਾਲ ਹੀ ਆਪਨੇ ਹਿੰਦੂਆਂ ਦੇ ਸਵਾਰਥ ਦੀ ਵੀ ਨਿੰਦਿਆ ਕੀਤੀ। ਆਪ ਨੇ ਸਭ ਵਰਨਾਂ ਨੂੰ ਇਹ ਸਾਂਝਾ ਉਪਦੇਸ਼ ਦਿੱਤਾ ਕਿ ਉਹ ਪਾਪ ਤਜ ਕੇ ਸ਼ਾਂਤੀ ਤੇ ਅਮਨ ਨਾਲ ਭਾਈਆਂ ਭਾਈਆਂ ਵਾਂਗ ਰਹਿਣ ਤੇ ਨੇਕੀ ਦਾ ਜੀਵਨ ਬਤੀਤ ਕਰਦੇ ਹੋਏ ਇਕ ਪਰਮਾਤਮਾ ਦੀ ਪੂਜਾ ਕਰਨ।[50] ਬ੍ਰਹਮਣ ਗ੍ਰੰਥਾਂ ਵਿਚ ਯੱਗ, ਕੁਰਬਾਨੀ, ਜਾਤੀ ਵੰਡ, ਆਸ਼ਰਮ ਧਰਮ ਤੇ ਵੇਦਾਂ ਦੀ ਅਟਲਤਾ ਉੱਤੇ ਜ਼ੋਰ ਹੈ। ਗੁਰੂ ਸਾਹਿਬ ਨੇ ਇਨ੍ਹਾਂ ਸਭ ਗੱਲਾਂ ਦੇ ਉਲਟ ਪ੍ਰਚਾਰ ਕੀਤਾ। ਬ੍ਰਾਹਮਣੀ ਕਰਮ ਧਰਮ ਤੇ ਦਿਖਾਵੇ ਦੇ ਪੂਜਾ ਪਾਠ ਨੂੰ ਗੁਰੂ ਸਾਹਿਬ ਨੇ ਫੋਕਟ ਤੇ ਪਖੰਡ ਕਰਕੇ ਦੱਸਿਆ ਹੈ। ਇਨ੍ਹਾਂ ਦੇ ਕਰਨ ਨਾਲ ਮਨ ਨੂੰ ਕੋਈ ਸ਼ਾਂਤੀ ਜਾਂ ਆਨੰਦ ਪ੍ਰਾਪਤ ਨਹੀਂ ਹੋ ਸਕਦਾ।[51]

ਭਾਈ ਗੁਰਦਾਸ ਨੇ ਵੀ ਆਪਣੀ ਰਚਨਾ ਵਿਚ ਗੁਰੂ ਸਾਹਿਬ ਦੀ ਇਸ ਧਾਰਨਾ ਦੀ ਵਿਆਖਿਆ ਕੀਤੀ ਹੈ। ਦਿਖਾਵੇ ਦਾ ਕਰਮ ਧਰਮ ਨਿਰੀ ਮਾਦਾ ਪ੍ਰਸਤੀ ਹੈ। ਇਸ ਵਿਚ ਅੰਧ ਵਿਸ਼ਵਾਸ਼ੀ ਸੁਚਤਾ ਤਾਂ ਹੈ ਪਰ ਇਨ੍ਹਾਂ ਦਾ ਮਨ ਤੇ ਆਤਮਾ ਨੂੰ ਕੋਈ ਲਾਭ ਨਹੀਂ। ਧਰਮ ਦੇ ਡਰਾਉਣੇ ਪਰਦੇ ਵਿਚ ਕਮਜ਼ੋਰ ਮਨਾਂ ਲਈ ਅਜਿਹੀਆਂ ਰਸਮਾਂ ਰੀਤਾਂ ਵਿਚਾਰ ਹੀਣ ਅਨ੍ਹੇਰੇ ਦੇ ਪਰਛਾਵਿਆਂ ਵਿਚ ਕਈ ਡਰਾਉਣੀਆਂ ਸ਼ਕਲਾਂ ਖੜੀਆਂ ਕਰਖੜੀਆਂ ਕਰ ਦਿੱਤੀਆਂ ਹਨ। ਗੁਰੂ ਸਾਹਿਬ ਨੇ ਡੰਕੇ ਦੀ ਚੋਟ ਨਾਲ ਕਿਹਾ ਹੈ:-

ਕਰਮ੍ਹ ਧਰਮ ਪਾਖੰਡ ਜੋ ਦੀਸਹਿ ਤਿਨ ਜਮ ਜਾਗਾਤੀ ਲੂਟੈ॥

ਭਾਈ ਗੁਰਦਾਸ ਅਨੁਸਾਰ ਵੀ ਕਰਮ, ਧਰਮ, ਹਠ,ਤਪ ਅਤੇ ਜਾਪ ਕਰਨ ਨਾਲ ਅਬਿਨਾਸ਼ੀ ਸੁਖ ਨਹੀਂ ਮਿਲ ਸਕਦਾ। ਸੁੱਖ ਤਾਂ ਗੁਰਾਂ ਦੀ ਸ਼ਰਨੀ ਆਇਆਂ ਹੀ ਮਿਲਦਾ ਹੈ:-

ਸਿਰੁ ਕਲਵਤੁ ਲੈ ਲਖ ਵਾਰ ਹੋਮੇ ਕਟਿ ਕਟਿ ਤਿਲੁ ਤਿਲੁ ਦੇਹੀ।
- - - - - - - - - - - - - - - - - - - - - - - - - - -
ਵਰਤ ਨੇਮ ਸੰਜਮ ਘਣੇ ਦੇਵੀ ਦੇਵ ਅਸਥਾਨ ਭਵੇਹੀ।
- - - - - - - - - - - - - - - - - - - - - - -
ਨਿਵਲੀ ਕਰਮ ਭੁਇਅੰਗਮਾ ਪੂਰਕ ਕੁੰਭਕ ਰੇਚੱ ਕਰੇਹੀ।
ਗੁਰਮੁਖਿ ਸੁਖ ਫਲ ਸਰਨਿ ਸਨੇਹੀ॥[53]

## ਪੈਰ ਟਿੱਪਣੀਆਂ ਅਤੇ ਹਵਾਲੇ

1. ਦਰਸ਼ਨ ਸ਼ਾਸਤਰ ਦੀ ਨਵੀਨ ਰੂਪ-ਰੇਖਾ, ਪੰਨਾ- 8.
2. ਪੰਜਾਬੀ ਸਾਹਿਤ ਦਾ ਇਤਿਹਾਸ(ਭਾਗ ਪਹਿਲਾ), ਪੰਨਾ- 119.
3. ਡਾ. ਸ਼ੇਰ ਸਿੰਘ, ਗੁਰਮਤ ਦਰਸ਼ਨ, ਪੰਨਾ- 89.
4. ਇੰਡੀਅਨ ਫ਼ਿਲਾਸਫ਼ੀ, ਪੰਨਾ- 66.
5. ਡਾ. ਐਸ.ਐਨ.ਗੁਪਤਾ, ਦਰਸ਼ਨ ਸ਼ਾਸਤਰ ਦੀ ਨਵੀਨ ਰੂਪ-ਰੇਖਾ, ਪੰਨਾ- 16.
6. ਮਹਾਨ ਕੋਸ਼, ਪੰਨਾ- 363.

7 ਤੇ 8. ਗਾਉੜੀ ਸੁਖਮਨੀ ਮ: 5, ਪੰਨਾ- 265.

9. ਰਾਗ ਮਾਝ, ਮ:5, ਪੰਨਾ- 98.
10. ਵਾਰ ਪਹਿਲੀ, ਪਉੜੀ 8.
11. ਭਗਤ ਸਿੰਘ ਹੀਰਾ, ਗੁਰਮਤਿ ਵਿਚਾਰਧਾਰਾ, ਪੰਨਾ- 27.
12. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, [illegible], ਪੰਨਾ- 363.
13. ਵਾਰ ਪਹਿਲੀ, ਪਉੜੀ 9.
14. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ- 264.
15. ਡਾ. ਐਸ.ਐਨ.ਗੁਪਤਾ, ਦਰਸ਼ਨ ਸ਼ਾਸਤਰ ਦੀ ਨਵੀਨ ਰੂਪ ਰੇਖਾ, ਪੰਨਾ- 19.
16. ਪ੍ਰੋਫੈਸਰ ਸ਼ੇਰ ਸਿੰਘ ਗਿਆਨੀ, ਗੁਰਮਤਿ ਦਰਸ਼ਨ, ਪੰਨਾ- 101.
17. ਵਾਰ ਪਹਿਲੀ, ਪਉੜੀ, 10.
18. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ- 364.
19. ਡਾ. ਧਰਮਪਾਲ ਸਿੰਗਲ, ਪ੍ਰੋ. ਪੂਰਨ ਸਿੰਘ ਅੰਕ(ਪੰਜਾਬੀ ਦੁਨੀਆ) ਪੰਨਾ- 306-07.
20. ਵਾਰ ਪਹਿਲੀ, ਪਉੜੀ 11.
21. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ- 364.
22. ਵਾਰ ਪਹਿਲੀ, ਪਉੜੀ 12.
23. ਭਾਈ ਕਾਨ ਸਿੰਘ, ਮਹਾਨ ਕੋਸ਼, ਪੰਨਾ- 363.
24. ਵਾਰ ਪਹਿਲੀ, ਪਉੜੀ 13.
25. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ- 364.
26. ਡਾ. ਬਲਦੇਵ ਉਪਾਧਿਆਇ, ਭਾਰਤੀਯ ਦਰਸ਼ਨ, ਪੰਨਾ- 349.
27. ਮਹਾਨ ਕੋਸ਼, ਪੰਨਾ- 364.

28. ਵਾਰ ਪਹਿਲੀ, ਪਉੜੀ 14.
29. ਸੂਹੀ ਮ: 1, ਆਦਿ ਗ੍ਰੰਥ, ਪੰਨਾ- 730.
30. ਰਾਮਕਲੀ ਮ: 1, ਆਦਿ ਗ੍ਰੰਥ, ਪੰਨਾ- 944.
31. ਵਾਰ 8, ਪਉੜੀ 7.
32. ਵਾਰ 16, ਪਉੜੀ 20.
33. ਡਾ. ਰਤਨ ਸਿੰਘ ਜੱਗੀ, ਗੁਰੂ ਨਾਨਕ: ਵਿਅਕਤਿਤਵ, ਕ੍ਰਿਤਿਤ੍ਵ ਅਤੇ ਚਿੰਤਨ, ਪੰਨਾ-324.
34. ਵਾਰ ਆਸਾ ਮ: 1, ਆਦਿ ਗ੍ਰੰਥ, ਪੰਨਾ- 470.
35. ਸਵੱਯੇ ਪਾ: 10.
36. ਮਾਰੂ ਸੋਲਹੇ ਮ: 1, ਆਦਿ ਗ੍ਰੰਥ, ਪੰਨਾ- 1021.
37. ਜਪੁਜੀ, ਪਉੜੀ 9.
38. ਵਾਰ 23, ਪਉੜੀ 11.
39. ਗਉੜੀ ਅਸਟਪਦੀਆਂ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ- 227.
40. ਵਾਰ 28, ਪਉੜੀ 19.
41. ਆਸਾ ਅਸ਼ਟਪਦੀਆਂ ਮ: 1, ਪੰਨਾ- 414.
42. ਭੈਰਉ ਮ: 4, ਪੰਨਾ- 1314.
43. ਮਾਝ ਮ: 4, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ- 94.
44. ਵਾਰ 29, ਪਉੜੀ 7.
45. ਗਉੜੀ ਸੁਖਮਨੀ ਮ: 5, ਆਦਿ ਗ੍ਰੰਥ, ਪੰਨਾ- 273.
46. ਸਿਧ ਗੋਸਟਿ, ਆਦਿ ਗ੍ਰੰਥ, ਪੰਨਾ- 939.
47. ਰਾਮਕਲੀ ਓਅੰਕਾਰ ਮ: 1, ਆਦਿ ਗ੍ਰੰਥ, ਪੰਨਾ- 932.
48. ਤੇ 49. ਵਾਰ 37, ਪਉੜੀ 10, 11.
50. ਸਿੱਖ ਇਤਿਹਾਸ, ਪੰਨਾ- 64-65.
51. ਡਾ. ਸ਼ੇਰ ਸਿੰਘ, ਗੁਰਮਤਿ ਦਰਸ਼ਨ, ਪੰਨਾ- 92.
52. ਸੂਹੀ ਮ: 5, ਸ੍ਰੀ ਗੁਰੂ ਗ੍ਰੰਥ-ਸਾਹਿਬ, ਪੰਨਾ- 747.
53. ਵਾਰ 40, ਪਉੜੀ 17.

---

## ਬ੍ਰਹਮ ਦਰਸ਼ਨ-ਪਰੰਪਰਾ

ਆਦਿ ਕਾਲ ਤੋਂ ਹੀ ਮਨੁੱਖ ਨੇ ਆਪਣੀ ਉਪਾਸਨਾ ਦੇ ਲਈ ਕਿਸੇ ਨਾ ਕਿਸੇ ਰੂਪ ਵਿਚ ਪਰਮਸੱਤਾ ਦੀ ਕਲਪਣਾ ਕਰਨੀ ਸ਼ੁਰੂ ਕਰ ਦਿੱਤੀ ਸੀ। ਇਸ ਕਲਪਣਾ ਦਾ ਵਿਕਾਸ ਸਮੇਂ ਤੇ ਸਥਾਨ ਦੇ ਭੇਦ ਅਨੁਸਾਰ ਹੁੰਦਾ ਰਿਹਾ। ਇਸ ਕਲਪਣਾ ਅਧੀਨ ਆਦਿ ਕਾਲ ਤੋਂ ਹੀ ਬ੍ਰਹਮ, ਜੀਵ ਤੇ ਜਗਤ ਦਾ ਆਪਸੀ ਸੰਬੰਧ, ਇਸ ਦੀ ਹੋਂਦ ਤੇ ਅਣਹੋਂਦ ਦੀ ਸਮੱਸਿਆ ਜਾਰੀ ਹੈ। ਵੈਦਿਕ ਰਿਸ਼ੀਆਂ ਨੇ ਵੱਖ-ਵੱਖ ਦੇਵੀ ਦੇਵਤਿਆਂ ਨੂੰ ਭਿੰਨ-ਭਿੰਨ ਸ਼ਕਤੀਆਂ ਦੇ ਰੂਪ ਵਿਚ ਕਲਪਣਾ ਕੀਤੀ। ਬਹੁਦੇਵਵਾਦ(ਵਰੁਣ,ਇੰਦਰ, ਸੂਰਜ,ਚੰਦਰਮਾ, ਅੱਗ,ਹਵਾ,ਵਿਸ਼ਨੂੰ,ਰਾਮ,ਕ੍ਰਿਸ਼ਨ) ਆਦਿ ਦੇਵਤਿਆਂ ਦੀ ਪੂਜਾ ਇਸੇ ਦਾ ਸਿੱਟਾ ਹੈ। ਡਾ. ਸ਼ੇਰ ਸਿੰਘ ਗਿਆਨੀ ਲਿਖਦੇ ਹਨ ਕਿ ਇਸ ਸਾਰੇ ਸਮੇਂ ਵਿਚ ਰੱਬ ਦਾ ਖਿਆਲ ਸਨੇ ਸਨੇ ਬਦਲਦਾ ਤੇ ਉਨਤੀ ਕਰਦਾ ਰਿਹਾ ਹੈ। ਰੱਬ ਸੰਬੰਧੀ ਨਿਸ਼ਚੇ ਦੀ ਉੱਨਤੀ ਵੇਦਾਂ ਦੇ ਮੰਤਰਾਂ ਤੋਂ ਚੰਗੀ ਤਰ੍ਹਾਂ ਨਿਰਨੇ ਹੁੰਦੀ ਹੈ। ਸੱਭ ਤੋਂ ਪਹਿਲਾਂ ਬਹੁ-ਰੱਬੀ ਖਿਆਲ ਸੀ, ਜਾਣੀ ਕਿ ਕਈ ਦੇਵਤੇ ਮੰਨੇ ਜਾਂਦੇ ਸਨ ਤੇ ਫੇਰ. ਪੰਜਾਂ ਸੱਤਾਂ ਦੇਵਤਿਆਂ ਉੱਤੇ ਇੱਕ ਵੱਡੇ ਦੇਵਤੇ ਨੂੰ ਸਰਦਾਰ ਥਾਪਿਆ ਗਿਆ ਮਾਲੂਮ ਹੁੰਦਾ ਹੈ। ਇਸ ਤੋਂ ਅਗਲੇ ਜ਼ਮਾਨੇ ਵਿਚ ਇਨ੍ਹਾਂ ਵੱਡੇ ਦੇਵਤਿਆਂ ਉੱਤੇ ਸੱਭ ਤੋਂ ਉੱਚਾ ਇੱਕ ਰੱਬ ਨੂੰ ਮੰਨਿਆ ਗਿਆ ਹੈ। ਖਿਆਲ ਦੀ ਆਖਰੀ ਮੰਜ਼ਲ ਵਿਚ ਅਸੀਂ ਰੱਬ ਨੂੰ ਅਦ੍ਵੈਤ ਬ੍ਰਹਮ ਦੀ ਸ਼ਕਲ ਵਿਚ ਵੇਖਦੇ ਹਾਂ।[1] ਇਸ ਤਰ੍ਹਾਂ ਬਾਅਦ ਵਿਚ ਇਨ੍ਹਾਂ ਭਿੰਨ-ਭਿੰਨ ਸ਼ਕਤੀਆਂ ਦੀ ਪ੍ਰਤਿਨਿਧਤਾ ਕਰਨ ਵਾਲੀ ਸ਼ਕਤੀ ਨੂੰ ਬ੍ਰਹਮ ਕਿਹਾ ਜਾਣ ਲੱਗਾ ਅਤੇ ਇਸ ਪਰਮ ਸ਼ਕਤੀ ਨੂੰ ਭਿੰਨ ਭਿੰਨ ਨਾਵਾਂ ਨਾਲ ਯਾਦ ਕੀਤਾ ਜਾਣ ਲੱਗਾ।

ਭਿੰਨ ਭਿੰਨ ਸ਼ਕਤੀਆਂ ਦੇ ਰੂਪ ਵਿਚ ਪਰਮਸੱਤਾ ਦੀ ਕਲਪਣਾ ਦੇ ਸਿੱਟੇ ਵਜੋਂ ਦੇਵਤਿਆਂ ਦੀ ਗਿਣਤੀ ਵਧਦੀ ਗਈ ਤੇ ਵਧਦੀ ਵਧਦੀ 33 ਕਰੋੜ ਤੱਕ ਪੁੱਜ ਗਈ। ਸ਼ਰਧਾਲੂ ਇੰਨੀ ਵੱਡੀ ਗਿਣਤੀ ਵਿੱਚੋਂ ਕਿਸ ਦੀ ਪੂਜਾ ਕਰੇ ? ਇਹ ਉਸਦੇ ਸਾਹਮਣੇ ਵੱਡੀ ਸਮੱਸਿਆ ਸੀ। ਬੱਸ ਇਹੋ ਸਮੱਸਿਆ ਹੀ ਅਸਲ ਮੰਜ਼ਿਲ ਦੀ ਪ੍ਰਾਪਤੀ ਲਈ ਸਹਾਈ

ਸਿੱਧ ਹੁੰਦੀ ਹੈ। ਇਸ ਸਮੱਸਿਆ ਦੇ ਹੱਲ ਲਈ ਉਸਨੇ ਇਕ ਦੇਵਤੇ ਨੂੰ ਬਾਕੀ ਸਾਰਿਆਂ ਦਾ ਸਿਰਤਾਜ ਮੰਨ ਲਿਆ ਤੇ ਇਹ ਵੀ ਮੰਨ ਲਿਆ ਕਿ ਬਾਕੀ ਸਾਰੇ ਨਾਂ ਇਸੇ ਦੇਵਤੇ ਦੇ ਹਨ। ਪਰ ਪੁਰਾਣੇ ਸਮੇਂ ਵਿਚ ਵੱਖ ਵੱਖ ਰਿਸ਼ੀਆਂ ਨੇ ਵੱਖ-ਵੱਖ ਦੇਵਤਿਆਂ ਨੂੰ ਸੱਭ ਤੋਂ ਵੱਡਾ ਜਾਂ ਸਾਰਿਆਂ ਦਾ ਸਿਰਤਾਜ ਮੰਨਿਆ ਹੈ। ਇਹ ਭੇਦ ਸਮੇਂ ਤੇ ਸਥਾਨ ਅਨੁਸਾਰ ਹੁੰਦਾ ਰਿਹਾ। ਇਸ ਕਸ਼ਮਕਸ਼ ਵਿਚੋਂ ਹੀ ਬ੍ਰਹਮ ਦਾ ਖਿਆਲ ਪੈਦਾ ਹੋਇਆ।

ਉਪਨਿਸ਼ਦਾਂ ਵਿਚ ਸੰਪੂਰਨ ਵਿਸ਼ਵ ਨੂੰ ਹੀ ਬ੍ਰਹਮ ਮੰਨਿਆ ਗਿਆ ਹੈ। ਬ੍ਰਹਮ ਨੂੰ ਕਿਸੇ ਵੀ ਰੂਪ ਵਿਚ ਪੂਜਿਆ ਜਾ ਸਕਦਾ ਹੈ। ਸ੍ਰੀਮਦ ਭਗਵਤ ਗੀਤਾ ਵਿਚ ਕ੍ਰਿਸ਼ਨ ਜੀ ਮਹਾਰਾਜ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਗਿਆ ਹੈ। ਈਸ਼ਵਰ ਬ੍ਰਹਮ ਆਪ ਦੇਹ ਧਾਰ ਕੇ ਅਰਜਨ ਮਨੁੱਖ ਨੂੰ ਉਪਦੇਸ਼ ਕਰਦਾ ਹੈ। ਬੁੱਧ ਮੱਤ ਵਿਚ ਪਰਮਸਤ੍ਹ ਲਈ ਬ੍ਰਹਮ 'ਸ਼ਬਦ ਨਹੀਂ ਵਰਤਿਆ ਗਿਆ। ਜੈਨ ਮੱਤ ਵਾਲੇ ਈਸ਼ਵਰ ਦੀ ਥਾਂ ਤੀਰਥੰਕਰਾਂ ਨੂੰ ਮੰਨਦੇ ਹਨ।

ਨਿਆਇ ਦਰਸ਼ਨ ਅਨੁਸਾਰ ਈਸ਼ਵਰ ਇਸ ਜਗਤ ਦੀ ਰਚਨਾ, ਪਾਲਣਾ ਅਤੇ ਨਾਸ਼ ਕਰਨ ਵਾਲਾ ਹੈ। ਨਿਆਇ ਸ਼ਾਸਤਰ ਅਨੁਸਾਰ ਕਿਉਂਕਿ ਮਨੁੱਖ ਦੀ ਬੁੱਧੀ ਅਤੇ ਸ਼ਕਤੀ ਸੀਮਤ ਹਨ, ਇਸ ਲਈ ਵਿਸ਼ਵ ਦਾ ਨਿਰਮਾਤਾ ਕੋਈ ਚੇਤਨ ਆਤਮਾ ਹੈ ਜੋ ਸਰਬੱਗ, ਸਰਬਸ਼ਕਤੀਮਾਨ ਅਤੇ ਸੰਸਾਰ ਦੀ ਨੈਤਿਕ ਅਵਸਥਾ ਦਾ ਸਰੰਖਿਅਕ ਹੈ ਉਹ ਹੀ ਈਸ਼ਵਰ ਹੈ।[2]

ਸਾਂਖਯ ਦਰਸ਼ਨ ਅਨੁਸਾਰ ਪੁਰਸ਼ ਅਤੇ ਪ੍ਰਕ੍ਰਿਤੀ ਦੋ ਮੂਲ ਤੱਤ ਹਨ। ਜਗਤ ਦਾ ਕਰਤਾ ਪ੍ਰਕ੍ਰਿਤੀ ਹੈ। ਪ੍ਰਕ੍ਰਿਤੀ ਸਦੈਵ ਹਸਤੀ ਹੈ। ਕਿਸੇ ਨੇ ਇਸ ਨੂੰ ਪੈਦਾ ਨਹੀਂ ਕੀਤਾ ਪਰ ਸੰਸਾਰ ਦਾ ਪਸਾਰਾ, ਸਤ, ਰਜ ਅਤੇ ਤਮ ਗੁਣ ਇਸ ਦੇ ਹੀ ਹਨ। ਪ੍ਰਕ੍ਰਿਤੀ ਤਿੰਨ ਗੁਣਾਂ ਦੇ ਸੰਤੁਲਨ ਦੀ ਅਵਸਥਾ ਹੈ। ਵੇਦਾਂਤ ਦੇ ਉਲਟ ਪੁਰਸ਼ ਇੱਕ ਨਹੀਂ ਅਨੇਕ ਹਨ। ਹਰ ਜੀਵ ਦੀ ਵੱਖ ਵੱਖ ਆਤਮਾ ਹੈ। ਪ੍ਰਕ੍ਰਿਤੀ ਇੱਕ ਹੈ। ਪੁਰਸ਼ ਅਨੇਕ ਹਨ। ਪ੍ਰਕ੍ਰਿਤੀ ਵਿਸ਼ਿਆਂ ਦੀ ਜੜ੍ਹ ਆਧਾਰ ਹੈ।[3]

ਯੋਗ ਦਰਸ਼ਨ ਵਿਚ ਪਰਮਸੱਤਾ ਨੂੰ ਈਸ਼ਵਰ ਕਿਹਾ ਗਿਆ ਹੈ। ਈਸ਼ਵਰ ਪਰਮ ਪੁਰਸ਼ ਅਤੇ ਸਾਰੇ ਦੋਸ਼ਾਂ ਤੋਂ ਮੁਕਤ ਹੈ। ਉਸ ਦਾ ਕਾਲ ਦੁਆਰਾ ਖੰਡਨ ਨਹੀਂ ਹੁੰਦਾ।

ਪੂਰਵ-ਮੀਮਾਂਸਾ ਅਨੇਕ ਦੇਵਤਿਆਂ ਦੇ ਅਸਤਿੱਤਵ ਨੂੰ ਸਵੀਕਾਰ ਕਰਦੀ ਹੈ। ਮੀਮਾਂਸਾ ਈਸ਼ਵਰ ਦੀ ਥਾਂ ਯੋਗ ਨੂੰ ਮੰਨਦਾ ਹੈ। ਯੋਗ ਦੁਆਰਾ ਹੀ ਵਿਭਿੰਨ ਫਲਾਂ ਦੀ ਪ੍ਰਾਪਤੀ ਹੁੰਦੀ ਹੈ। ਕੁਮਾਰਿਲ ਈਸ਼ਵਰ ਨੂੰ ਸਰਵੱਗਯ ਨਹੀਂ ਮੰਨਦਾ। ਉਸ ਅਨੁਸਾਰ ਪਰਮਾਤਮਾ ਬਾਰੇ ਜਾਨਣ ਲਈ ਵੇਦਾਂਤ ਸ਼ਾਸਤਰ ਦਾ ਅਧਿਐਨ ਕਰਨਾ ਜ਼ਰੂਰੀ ਹੈ।[4]

ਵੇਦਾਂਤ ਵਿਚ ਬ੍ਰਹਮ ਦੀ ਹੋਂਦ ਨੂੰ ਸਵੀਕਾਰਿਆ ਗਿਆ ਹੈ। ਵੇਦਾਂਤ ਅਨੁਸਾਰ ਬ੍ਰਹਮ ਹੀ ਸੱਤ ਹੈ। ਸੰਸਾਰ ਉਦੋਂ ਤਕ ਸਤਿ ਭਾਸਦਾ ਹੈ, ਜਦੋਂ ਤੱਕ ਗਿਆਨ ਪੈਦਾ ਨਹੀਂ ਹੁੰਦਾ। ਮਾਇਆ ਤੇ ਅਵਿਦਿਆ ਦੀ ਲਾਗ ਨਾਲ ਇਕ ਬ੍ਰਹਮ ਅਨੇਕ ਹੋ ਕੇ ਭਾਸਦਾ ਹੈ। ਜਿਵੇਂ ਭਰਮ ਕਾਰਣ ਰੱਸੀ ਹਨੇਰੇ ਵਿਚ ਸੱਪ ਹੋ ਕੇ ਦਿਸਦੀ ਹੈ ਪਰ ਅਸਲ ਵਿਚ ਉਹ ਸੱਪ ਨਹੀਂ ਹੁੰਦੀ।

ਅਦਵੈਤ-ਵੇਦਾਂਤ ਦਰਸ਼ਨ ਵਿਚ ਬ੍ਰਹਮ ਦਾ ਵਿਵੇਚਨ ਵਿਵਹਾਰਿਕ ਅਤੇ ਪਰਮਾਰਥਿਕ ਦੋ ਦ੍ਰਿਸ਼ਟੀਆਂ ਤੋਂ ਹੋਇਆ ਹੈ। ਵਿਵਹਾਰਿਕ ਦ੍ਰਿਸ਼ਟੀ ਤੋਂ ਉਪਾਸਨਾ ਨਮਿੱਤ ਬ੍ਰਹਮ ਦਾ ਸਰੂਪ ਸਗੁਣ ਹੈ। ਪਰ ਪਰਮਾਰਥਿਕ ਦ੍ਰਿਸ਼ਟੀ ਤੋਂ ਨਿਰਗੁਣ ਹੈ। ਨਿਰਗੁਣ ਬ੍ਰਹਮ ਸ੍ਵੈ-ਪ੍ਰਕਾਸ਼ਿਤ, ਸ੍ਵੈ-ਸਿੱਧ, ਸਰਵ-ਵਿਆਪੀ ਅਤੇ ਚੇਤਨ ਹੈ।[5]

ਰਾਮਾਨੁਜ ਦੇ ਵਿਸ਼ਿਸ਼ਟ ਅਦਵੈਤ ਮੱਤ ਅਨੁਸਾਰ ਤਿੰਨ ਸੁਤੰਤਰ ਪਦਾਰਥ ਈਸ਼ਵਰ, ਚਿੱਤ(ਜੀਵ) ਅਤੇ ਅਚਿੱਤ(ਪ੍ਰਕ੍ਰਿਤੀ) ਹਨ। ਪਰ ਈਸ਼ਵਰ ਤੋਂ ਛੁੱਟ ਜਗਤ ਵਿਚ ਕੋਈ ਸੁਤੰਤਰ ਸਤ੍ਯ ਨਹੀਂ। ਜੀਵ ਤੇ ਜਗਤ ਸੁਤੰਤਰ ਹੋਣ ਤੇ ਵੀ ਈਸ਼ਵਰ ਦੇ ਅਧੀਨ ਹਨ। ਇਹ ਮੱਤ ਬ੍ਰਹਮ ਅਤੇ ਜੀਵ ਨੂੰ ਦੋ ਵਿਸ਼ੇਸ਼ ਹਸਤੀਆਂ ਮੰਨਦਾ ਹੈ। ਭਾਵੇਂ ਉਹ ਇੱਕ ਦੂਜੀ ਤੋਂ ਅੱਡ ਨਹੀਂ। ਜਿਵੇਂ ਦੀਵਾ ਤੇ ਚਾਨਣ ਅਨਿਖੜਵੇਂ ਹਨ, ਭਾਵੇਂ ਦੋ ਨਾਵਾਂ ਨਾਲ ਪੁਕਾਰ ਕੇ ਅਸੀਂ ਉਨ੍ਹਾਂ ਨੂੰ ਅੱਡ ਕਰ ਦਿੰਦੇ ਹਾਂ।

ਵੱਲਭਚਾਰੀਆ ਦੇ ਸ਼ੁੱਧ ਅਦਵੈਤਵਾਦ ਅਨੁਸਾਰ ਬ੍ਰਹਮ ਹੀ ਇਕ ਮਾਤਰ ਜਾਨਣ ਯੋਗ ਤੱਤ ਹੈ। ਬ੍ਰਹਮ ਇੱਕ ਹੈ। ਉਸ ਦਾ ਸਾਨੀ ਕੋਈ ਨਹੀਂ। ਉਹ ਸੱਚ ਦਾ ਨੰਦ ਸਰੂਪ ਹੈ।

ਮਾਧਵ ਦੇ ਦਵੈਤਮੱਤ ਅਨੁਸਾਰ ਬ੍ਰਹਮ ਅਨੰਤ ਗੁਣਾਂ ਨਾਲ ਭਰਪੂਰ ਹੈ। ਉਹ ਸ਼ਰਵ-ਵਿਆਪਕ ਹੈ। ਇਸ ਮੱਤ ਅਨੁਸਾਰ ਵਿਸ਼ਨੂੰ ਹੀ ਸਾਂਖਿਆਤ ਪਰਮਾਤਮਾ ਹੈ। ਉਸ ਦੇ ਸੱਭ ਅਵਤਾਰ ਪੂਰਨ ਤੋਂ ਉਤਪੰਨ ਹੋ ਕੇ ਵੀ ਸੰਪੂਰਣ ਹਨ। ਇਸ ਲਈ ਭਗਵਾਨ ਅਤੇ ਉਸਦੇ ਅਵਤਾਰਾਂ ਵਿਚ ਕਿਸੇ ਕਿਸਮ ਦਾ ਭੇਦ ਨਹੀਂ ਰਹਿੰਦਾ।[6] ਇਸਲਾਮ ਵਿਚ ਬ੍ਰਹਮ ਨੂੰ 'ਅੱਲਹ ਰੂਪ' ਮੰਨਿਆ ਗਿਆ ਹੈ। ਉਹ ਕੇਵਲ ਇੱਕ ਅਤੇ ਸ੍ਰਿਸ਼ਟੀ ਦਾ ਕਰਤਾ ਹੈ। ਸੂਫ਼ੀ ਸਾਧਕ ਵੀ ਇੱਕ ਈਸ਼ਵਰ ਵਿਚ ਵਿਸ਼ਵਾਸ ਰੱਖਦੇ ਹਨ ਕੇਵਲ ਪਰਮਾਤਮਾ ਹੀ ਸ਼ਤਿ ਹੈ।

ਕਿਹਾ ਜਾਂਦਸਕਦਾ ਹੈ ਕਿ 'ਬ੍ਰਹਮ' ਦੀ ਮੁੱਢ ਤੋਂ ਹੀ ਕਿਸੇ ਨਾ ਕਿਸੇ ਰੂਪ ਵਿਚ ਕਲਪਣਾ ਕੀਤੀ ਗਈ ਹੈ। ਅਤੇ ਇਸ ਜਗਤ ਨੂੰ ਉਸ ਬ੍ਰਹਮ ਦਾ ਹੀ ਪਸਾਰਾ ਮੰਨਿਆ ਗਿਆ ਹੈ। ਬਹੁਤ ਸਾਰੇ ਮੱਤ ਥੋੜ੍ਹੇ ਬਹੁਤੇ ਫਰਕ ਨਾਲ ਬ੍ਰਹਮ ਦੀ ਹੋਂਦ ਨੂੰ ਕਿਸੇ ਨਾ ਕਿਸੇ ਰੂਪ ਵਿਚ ਸਵੀਕਾਰ ਕਰਦੇ ਹਨ।

ਭਾਈ ਗੁਰਦਾਸ ਦੀ ਰਚਨਾ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਨੂੰ ਇਸ ਪੁਰਾਣੇ ਦਰਸ਼ਨ ਬਾਰੇ ਕਾਫ਼ੀ ਜਾਣਕਾਰੀ ਸੀ। ਇਸ ਦੇ ਨਾਲ ਨਾਲ ਭਾਈ ਸਾਹਿਬ ਨੂੰ ਸਿੱਖੀ ਸਿਧਾਂਤਾਂ ਦੀ ਵੀ ਕਾਫ਼ੀ ਵਾਕਫ਼ੀਅਤ ਸੀ। ਗੁਰੂ ਸਾਹਿਬਾਨ ਦੀ ਤਰ੍ਹਾਂ ਭਾਈ ਸਾਹਿਬ ਨੇ ਇਕ ਸਰਬ ਸ਼ਕਤੀਮਾਨ, ਸਰਬ ਵਿਆਪਕ ਅਕਾਲ ਪੁਰਖ ਜਾਂ ਬ੍ਰਹਮ ਦੇ ਖਿਆਲ ਨੂੰ ਪ੍ਰਚਾਰਿਆ ਅਤੇ ਪੁਰਾਣੇ ਧਰਮਾਂ ਵਿਚ ਪ੍ਰਚੱਲਤ ਫੋਕੇ ਕਰਮਕਾਂਡ, ਕਠੋਰਤਾ, ਬਹੁਦੇਵਵਾਦ, ਦੇਵ ਪੂਜਾ, ਅਵਤਾਰਵਾਦ ਆਦਿ ਦੇ ਖਿਆਲ ਨੂੰ ਖੰਡਿਆ।

ਪਰਮਾਤਮਾ ਦੇ ਭਿੰਨ ਭਿੰਨ ਨਾਮ

ਭਾਈ ਗੁਰਦਾਸ ਨੇ ਜਿਸ ਸਗੁਣ, ਨਿਰਗੁਣ ਬ੍ਰਹਮ ਦਾ ਜ਼ਿਕਰ ਆਪਣੀ ਰਚਨਾ ਵਿਚ ਕੀਤਾ ਹੈ, ਉਸ ਨੂੰ ਆਪਣੀ ਸ਼ਰਧਾ ਭਾਵਨਾ ਅਧੀਨ ਭਿੰਨ ਭਿੰਨ ਨਾਵਾਂ ਨਾਲ ਯਾਦ ਕੀਤਾ ਹੈ। ਇਹ ਵਰਤੇ ਗਏ ਨਾਂ ਆਮ ਕਰਕੇ ਗੁਰਬਾਣੀ ਵਾਲੇ ਹੀ ਹਨ। ਭਾਈ ਸਾਹਿਬ ਨੇ ਬ੍ਰਹਮ ਲਈ ਜਿਥੇ ਓਅੰਕਾਰ ਵਰਤਿਆ ਹੈ ਉਥੇ ਗੁਰਦੇਵ, ਕਾਦਰ

ਦਾਤਾਰ; ਗੋਬਿੰਦ ਆਦਿ ਸ਼ਬਦਾਂ ਦੀ ਵਰਤੋਂ ਵੀ ਕੀਤੀ ਹੈ:-

1. ਓਅੰਕਾਰ ਆਕਾਰ ਕਰਿ ਏਕ ਏਕ ਕਵਾਉ ਪਸਾਉ ਪਸਾਰਾ।।[7]
2. ਨਮਸਕਾਰ ਗੁਰਦੇਵ ਕੋ ਸਤਿਨਾਮੁ ਜਿਸੁ ਮੰਤ੍ਰ ਸੁਣਾਇਆ।।[8]
3. ਕਾਦਰ ਕਿਨੇ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ।[9]
4. ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੂ ਨਾਨਕ ਜਗ ਮਾਹਿ ਪਠਾਇਆ।।[10]
5. ਕਲਿਜੁਗ ਨਾਨਕ ਗੁਰ ਗੋਬਿੰਦ ਗਾਗਾ ਗੋਬਿੰਦ ਨਾਮ ਅਲਾਵੈ।।[11]

ਭਾਈ ਗੁਰਦਾਸ ਬ੍ਰਹਮ ਨੂੰ ਪਾਤਸ਼ਾਹਾਂ ਦਾ ਪਾਤਸ਼ਾਹ ਆਖਦੇ ਹਨ । ਗੁਰਬਾਣੀ ਵਿੱਚ ਵੀ ਉਸ ਨੂੰ ਪਾਤਸ਼ਾਹਾਂ ਦਾ ਪਾਤਸ਼ਾਹ ਆਖਿਆ ਗਿਆ ਹੈ।

ਨਾਨਕ ਸੱਚਾ ਪਾਤਿਸ਼ਾਹ ਪੂਛਿ ਨ ਕਰੇ ਬੀਚਾਰੁ।[12]

ਭਾਈ ਸਾਹਿਬ ਅਨੁਸਾਰ:-

ਪਾਤਿਸ਼ਾਹਾਂ ਪਾਤਿਸ਼ਾਹ ਸੱਤ ਸੁਹਾਣੀਐ।।[13]

ਇਸ ਤੋਂ ਬਿਨਾ ਭਾਈ ਸਾਹਿਬ ਨੇ ਗੁਰਬਾਣੀ ਵਾਲੇ ਹੋਰ ਨਾਂ ਪਾਰਬ੍ਰਹਮ ਕਰਤਾਰ, ਪਰਮੇਸ਼ਰ, ਆਦਿ ਪੁਰਖ, ਨਿਰੰਕਾਰੁ, ਪੂਰਨ ਬ੍ਰਹਮ, ਰਾਮ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਹੈ:-

1. ਪਾਰਬ੍ਰਹਮ ਪੂਰਨ ਬ੍ਰਹਮ ਘਟਿ ਚੰਦ ਅਕਾਰਾ।।[14]
2. ਸਤਿਨਾਮੁ ਕਰਤਾਰ ਨਿਰਭਉ ਭਾਲਿਆ
   ਪਰਮੇਸੁਰ ਸੁਖ ਸਾਰ ਨਦਰਿ ਨਿਹਾਲਿਆ।।[15]
3. ਆਦਿ ਪੁਰਖ ਪਰਮਾਦਿ ਅਕਾਲ ਅਜੋਨੋ।।[16]
4. ਨਿਰੰਕਾਰੁ ਆਕਾਰੁ ਕਰਿ ਜੋਤਿ ਸਰੂਪ, ਅਨੂਪ ਦਿਖਾਇਆ।[17]
5. ਸਹਜ ਸਮਾਧਿ ਸਾਧ ਸੰਗਤਿ ਮੈਂ ਸਾਚ ਖੰਡ।
   ਸਤਿਗੁਰ ਪੂਰਨ ਬ੍ਰਹਮ ਕੋ ਨਿਵਾਸ ਹੈ।।[18]
6. ਪਿੰਜਰਾ ਮੈ ਸੂਆ ਜੈਸੇ ਰਾਮ ਨਾਮ ਲੇਤ ਹੇਤੁ।
   ਨਿਕਸਤਿ ਖਿਨ ਤਾਹਿ ਗ੍ਰਸਤ ਮੰਜਾਰ ਹੈ।[19]

ਵੇਖਣ ਵਾਲੀ ਗੱਲ ਇਹ ਹੈ ਕਿ ਭਾਈ ਗੁਰਦਾਸ ਨੇ ਇਹ ਨਾਂ ਕਿਥੋਂ ਲਏ। ਇਹ ਵੇਖਣ ਲਈ ਅਸੀਂ ਉਨ੍ਹਾਂ ਦੀ ਰਚਨਾ ਨੂੰ ਦੋ ਹਿੱਸਿਆਂ ਵਿਚ ਵੰਡ ਸਕਦੇ ਹਾਂ। ਇਤਿਹਾਸਿਕ ਤੇ ਕਿਰਤਮ ਨਾਉਂ। ਪਹਿਲਾਂ ਅਸੀਂ ਇਹ ਕਹਿ ਚੁੱਕੇ ਹਾਂ ਕਿ ਭਾਈ ਸਾਹਿਬ ਦੀ ਰਚਨਾ ਨੂੰ 'ਗੁਰਬਾਣੀ ਦੀ ਕੁੰਜੀ' ਕਿਹਾ ਜਾਂਦਾ ਹੈ। ਇਸ ਲਈ ਭਾਈ ਸਾਹਿਬ ਨੇ ਗੁਰਬਾਣੀ ਦੀ ਵਿਆਖਿਆ ਹੀ ਕੀਤੀ ਹੈ। ਕੋਈ ਆਪਣਾ ਨਵਾਂ ਸਿਧਾਂਤ ਪੇਸ਼ ਨਹੀਂ ਕੀਤਾ। ਜੋ ਭਾਵੇਂ ਭਾਈ ਸਾਹਿਬ ਨੂੰ ਪੁਰਾਤਨ ਭਾਰਤੀ ਦਰਸ਼ਨ ਬਾਰੇ ਪੂਰੀ ਜਾਣਕਾਰੀ ਹੈ। ਫਿਰ ਵੀ ਭਾਈ ਸਾਹਿਬ ਗੁਰਬਾਣੀ ਤੋਂ ਹੀ ਪ੍ਰਭਾਵਤ ਸਨ। ਇਸ ਲਈ ਉਨ੍ਹਾਂ ਨੇ ਕਰੀਬ ਉਹੋ ਹੀ ਨਾਉਂ ਵਰਤੇ ਹਨ ਜੋ ਗੁਰੂ ਸਾਹਿਬਾਨ ਨੇ ਵਰਤੇ ਹਨ। ਭਾਈ ਸਾਹਿਬ ਨੇ ਵੀ ਗੁਰਬਾਣੀ ਵਾਂਗ ਅਨੇਕਾਂ ਨਾਂ ਵਰਤੇ ਹਨ। ਪ੍ਰੋ. ਹਰਨਾਮ ਦਾਸ ਲਿਖਦੇ ਹਨ ਕਿ ਕੁਰਾਨ ਵਿਚ ਪਰਮਾਤਮਾ ਦੇ 99 ਨਾਂ ਦਿੱਤੇ ਗਏ ਹਨ। ਮੁੱਖ ਤੌਰ ਤੇ ਉਹ ਕਹਿੰਦੇ ਹਨ ਕਿ ਪਰਮਾਤਮਾ 'ਅੱਲਹ' ਹੈ। ਉਹ ਕਰਤਾ, ਮਹਾਨ, ਸਿਆਣਾ, ਰਹਿਮ ਦਿਲ, ਇਕ ਵਧੀਆ ਪ੍ਰਬੰਧਕ, ਜਾਗਿਰੂ ਅਤੇ ਅਜ਼ਾਦ ਹੈ। ਕੁਰਾਨ ਵਿਚ ਪਰਮਾਤਮਾ ਨੂੰ ਜਾਬਰ ਤੇ ਕਾਫ਼ਰ (ਕਹਾਰ) ਵੀ ਕਿਹਾ ਹੈ, ਬਦਲਾ ਲਊ ਕਾਫ਼ਰਾਂ ਤੇ ਦੈਤਾਂ ਦਾ ਦੁਸ਼ਮਣ। ਪਰ ਗੁਰਬਾਣੀ ਵਿਚ ਪਰਮਾਤਮਾ ਦੇ ਅਨੇਕਾਂ ਨਾਮ ਹਨ। ਪਰ ਗੁਰਬਾਣੀ ਵਿਚ ਪਰਮਾਤਮਾ ਦਾ ਕੁਰਾਨ ਵਾਲਾ ਰਿਣਾਤਮਕ ਪੱਖ ਨਹੀਂ ਲਿਆ ਗਿਆ।[20]

ਗੁਰੂ ਸਾਹਿਬ ਅਨੁਸਾਰ ਉਸਦਾ ਅਸਲੀ ਨਾਂ ਕੋਈ ਨਹੀਂ ਹੈ। ਉਸ ਦਾ ਜਾਤੀ ਨਾਉਂ ਉਸ ਦੀ ਅਸਲੀਅਤ ਜਾਂ ਹੋਂਦ ਨੂੰ ਪ੍ਰਗਟ ਕਰਨ ਵਾਲਾ ਨਾਉਂ ਹੀ ਹੋ ਸਕਦਾ ਹੈ। ਬਾਕੀ ਜਿੰਨੇ ਵੀ ਨਾਂ ਵਰਤੇ ਗਏ ਹਨ, ਕਿਰਤਮ ਹਨ। ਪਰਮਾਤਮਾ ਦੀ ਹੋਂਦ ਨੂੰ ਪ੍ਰਗਟ ਕਰਨ ਵਾਲਾ ਨਾਉਂ ਕੇਵਲ 'ਸਤਿਨਾਮ' ਹੈ। ਜੋ ਪ੍ਰਭੂ ਦੀ ਸਦੀਵੀਂ ਹੋਂਦ ਦਾ ਪ੍ਰਤੀਕ ਹੈ।

ਸਤਿਨਾਮ ਤੇਰਾ ਪਰਾ ਪੂਰਬਲਾ।।[21]

ਭਾਈ ਗੁਰਦਾਸ ਵੀ ਪਰਮਾਤਮਾ ਲਈ 'ਸਤਿਨਾਮ' ਨਾਉਂ ਦੀ ਵਰਤੋਂ ਕਰਦੇ ਲਿਖਦੇ ਹਨ ਕਿ ਇਸ ਤੋਂ ਹੀ ਉਸਦਾ ਅਨੁਭਵ ਪ੍ਰਾਪਤ ਕੀਤਾ ਜਾ ਸਕਦਾ ਹੈ 'ਨਾਮ' ਦਾ ਸਿਮਰਣ ਉਸ 'ਸਤਿਨਾਮ' ਪ੍ਰਭੂ ਦੀ ਪ੍ਰਤੀਤੀ ਅਥਵਾ ਪਛਾਣ ਦਾ ਹੀ ਸੰਕੇਤ ਮਾਤਰ ਹੈ:-

1. ਦੇਵੀ ਦੇਵ ਦੇਵਾਧਿ ਦੇਵ, ਅਲਖ ਅਭੇਵ ਨ ਅਲਖੁ ਲਖਾਇਆ।।
   ਸਤਿਰੂਪੁ ਸਤਿਨਾਮੁ ਕਰਿ, ਸਤਿਗੁਰੂ ਨਾਨਕ ਦੇਉ ਜਪਾਇਆ।।[22]
2. ਊੜਾ ਓਅੰਕਾਰੁ ਪਾਸ ਬਹਾਲਿਆ।
   ਸਤਿਨਾਮੁ ਕਰਤਾਰੁ ਨਿਰਭਉ ਭਾਲਿਆ।[23]
3. ਨਮਸਕਾਰ ਗੁਰਦੇਵ ਕੋ ਸਤਿਨਾਮ ਜਿਸੁ ਮੰਤ੍ਰ ਸੁਣਾਇਆ।।[24]

ਪਰਮਾਤਮਾ ਲਈ ਕੋਈ ਖਾਸ ਸ਼ਬਦ ਜਾਂ ਨਾਉਂ ਕੋਈ ਵਿਸ਼ੇਸ਼ ਅਰਥ ਨਹੀਂ ਰੱਖਦਾ। ਪਰਮਾਤਮਾ ਲਈ ਵਰਤੇ ਵੱਖ ਵੱਖ ਨਾਉਂ ਤਾਂ ਸਾਡੇ ਮਨ ਵਿਚ ਉਸ ਲਈ ਪ੍ਰੇਮ ਭਾਵ ਦੇ ਬਾਹਰੀ ਚਿੰਨ੍ਹ ਹਨ। ਪਰਮਾਤਮਾ ਅੰਤਰਜਾਮੀ ਹੈ। ਸਾਡੇ ਅੰਦਰਲੇ ਭਾਵਾਂ ਤੇ ਹਾਲਤ ਨੂੰ ਉਹ ਚੰਗੀ ਤਰ੍ਹਾਂ ਜਾਣਦਾ ਹੈ। ਇਸੇ ਕਰਕੇ ਗੁਰੂ ਸਾਹਿਬਾਨ ਵਾਂਗ ਭਾਈ ਸਾਹਿਬ ਨੇ ਪਰਮਾਤਮਾ ਦੇ ਨਾਵਾਂ ਸੰਬੰਧੀ ਕੋਈ ਤੁਅੱਸਬ ਮਨ ਵਿਚ ਨਹੀਂ ਲਿਆਂਦਾ। ਹਿੰਦੂ ਮੁਸਲਿਮ ਨਾਉਂ ਉਨ੍ਹਾਂ ਨੇ ਬੜੇ ਆਦਰ ਤੇ ਸਤਿਕਾਰ ਨਾਲ ਵਰਤੇ ਹਨ। ਜਿਹੜੇ ਨਾਉਂ ਹਿੰਦੂ ਗ੍ਰੰਥਾਂ ਵਿੱਚ ਦੇਵਤਿਆਂ ਲਈ ਵਰਤੇ ਗਏ ਹਨ। ਉਹ ਗੁਰੂ ਸਾਹਿਬਾਨ ਤੇ ਭਾਈ ਗੁਰਦਾਸ ਨੇ ਇੱਕ ਅਕਾਲ ਪੁਰਖ ਲਈ ਵਰਤੇ ਹਨ। ਹਜ਼ਰਤ ਮੁਹੰਮਦ ਸਾਹਿਬ ਨੇ 'ਅੱਲ੍ਹਾ' ਨਾਉਂ ਪਹਿਲਾਂ ਦੇਵਤੇ ਲਈ ਵਰਤਿਆ ਸੀ। ਪ੍ਰੰਤੂ ਕੁਰਾਨ ਸ਼ਰੀਫ਼ ਵਿਚ 'ਅੱਲ੍ਹਾ' ਇਕ ਪਰਮਾਤਮਾ ਲਈ ਵਰਤਿਆ ਗਿਆ ਹੈ। ਇਸੇ ਤਰ੍ਹਾਂ ਹਿੰਦੂ ਅਵਤਾਰਾਂ ਦੇ ਨਾਮ ਵੀ ਭਾਈ ਸਾਹਿਬ ਨੇ ਗੁਰੂ ਸਾਹਿਬਾਨ ਵਾਂਗ ਅਕਾਲ ਪੁਰਖ ਪਰਮਾਤਮਾ ਲਈ ਵਰਤੇ ਹਨ। ਹਿੰਦੂ ਤੇ ਮੁਸਲਮਾਨ ਨਾਵਾਂ ਵਿਚ ਅੰਤਰ ਸੰਬੰਧੀ ਗੁਰਬਾਣੀ ਵਿਚ ਫੁਰਮਾਨ ਹੈ:-

ਕਾਰਨ ਕਰਨ ਕਰੀਮ।। ਸਰਬ ਪ੍ਰਤਿਪਾਲ ਰਹੀਮ।।
ਅਲਹ ਅਲਖ ਅਪਾਰ।। ਖੁਦਿ ਖੁਦਾਇ ਵਡ ਬੇਸੁਮਾਰ।।
ਓਂਨਮੋ ਭਗਵੰਤ ਗੁਸਾਈ।। ਖਾਲਕ ਰਵਿ ਰਹਿਆ ਸਰਬ ਠਾਈ।।ਰਹਾਉ।।
ਜਗੰਨਾਥ ਜਗਜੀਵਨ ਮਾਧੋ।। ਭਉ ਭੰਜਨ ਰਿਦ ਮਾਹਿ ਅਰਾਧੋ।।
ਰਿਖੀ ਕੇਸ ਗੋਪਾਲ ਗੋਵਿੰਦ।। ਪੂਰਨ ਸਰਬਤ੍ਰ ਮੁਕੰਦ।।
ਮਿਹਰਵਾਨ ਮਉਲਾ ਤੂਹੀ ਏਕ।। ਪੀਰ ਪੈਕਾਂਬਰ ਸੇਖ।।
ਦਿਲਾ ਕਾ ਮਾਲਕੁ ਕਰੇ ਹਾਕੁ।। ਕੁਰਾਨ ਕਤੇਬ ਨਪਾਕੁ।।
ਨਾਰਾਇਣ ਨਰ ਹਰ ਦਇਆਲ।। ਰਮਤ ਰਾਮ ਘਟ ਘਟ ਆਧਾਰ।।

ਬਾਸੁਦੇਵ ਬਸਤ ਸਭ ਠਾਇ।। ਲੀਲਾ ਕਿਛੁ ਲਖੀ ਨ ਜਾਇ।।
ਮਿਹਰ ਦਇਆ ਕਰਿ ਕਰਨੈਹਾਰ।। ਭਗਤਿ ਬੰਦਗੀ ਦੇਹਿ ਸਿਰਜਣਹਾਰ।।
ਕਹੁ ਨਾਨਕ ਗੁਰ ਖੋਏ ਭਰਮ।। ਏਕੋ ਅਲਹੁ ਪਾਰਬ੍ਰਹਮ।।[25]

ਭਾਈ ਗੁਰਦਾਸ ਜੀ ਨੇ ਇਨ੍ਹਾਂ ਹਿੰਦੂ ਮੁਸਲਿਮ ਨਾਵਾਂ ਦਾ ਜ਼ਿਕਰ ਇਉਂ ਕੀਤਾ ਹੈ:-

1. ਨਰਾਇਣ ਨਿਜ ਰੂਪ ਧਰ, ਨਾਥਾਂ ਨਾਥ ਸਨਾਥ ਕਰਾਇਆ।।
ਨਰਪਤਿ ਨਰਹਿ ਨਿਰਿੰਦੁ ਹੈ, ਨਿਰੰਕਾਰਿ ਹੈ ਆਕਾਰੁ ਬਣਾਇਆ।।[26]

2. ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।।[27]

ਸਪਸ਼ਟ ਹੈ ਗੁਰਬਾਣੀ ਵਾਂਗ ਭਾਈ ਸਾਹਿਬ ਦੁਆਰਾ ਵਰਤੇ ਅਕਾਲ ਪੁਰਖ ਲਈ ਵੱਖ-ਵੱਖ ਨਾਮ ਇਕੋ ਸਤ੍ਹਾ ਦੇ ਨਾਉਂ ਹਨ।

ਗੁਰੂ ਸਾਹਿਬ ਦੁਆਰਾ ਵਰਤਿਆ 'ਵਾਹਿਗੁਰੂ' ਸ਼ਬਦ ਇੱਕ ਬਿੱਲਕੁੱਲ ਨਵਾਂ ਸ਼ਬਦ ਹੈ, ਜੋ ਗੁਰ ਸਿੱਖ ਬੜੀ ਅਹਿਮੀਅਤ, ਪਿਆਰ ਤੇ ਅਪਣੱਤ ਨਾਲ ਵਰਤਦੇ ਹਨ। ਭਾਵੇਂ ਅੱਜ ਇਹ ਨਾਉਂ ਸਿੱਖਾਂ ਲਈ ਮੁਸਲਮਾਨਾਂ ਦੇ ਅੱਲ੍ਹਾ, ਹਿੰਦੂਆਂ ਦੇ ਰਾਮ ,ਹਰੀ,ਕ੍ਰਿਸ਼ਨ ਵਾਂਗ ਫਿਰਕੂ ਨਾਉਂ ਬਣ ਗਿਆ ਹੈ। ਪਰ ਗੁਰੂ ਸਾਹਿਬਾਨ ਦਾ ਆਸ਼ਾ ਇਹ ਨਹੀਂ ਸੀ। ਉਹ ਸਿੱਖਾਂ ਲਈ ਇਹ ਨਵਾਂ ਨਾਉਂ ਮੱਤ. ਭਾਵਨਾ ਦੇ ਖਿਆਲ ਨਾਲ ਨਹੀਂ ਸਨ ਘੜਨਾ ਚਾਹੁੰਦੇ । ਭਾਵੇਂ ਸਿੱਖਾਂ ਲਈ 'ਵਾਹਿਗੁਰੂ' ਦਾ ਜਾਪ ਜਰੂਰੀ ਹੈ, ਪਰ ਇਹ ਉਸ ਲਈ ਅਕਾਲ ਪੁਰਖ ਦੀ ਹੋਂਦ ਨੂੰ ਜ਼ਰੇ ਜ਼ਰੇ ਵਿਚ ਮਹਿਸੂਸ ਕਰਨ ਲਈ ਹੈ। ਕਿਉਂਕਿ ਅਕਾਲ ਪੁਰਖ ਦੀ ਅਸਚਰਜਤਾ ਨੂੰ ਕੁਦਰਤ ਵਿਚ ਵੇਖਣ ਨਾਲ ਵਿਸਮਾਦ ਵਿਚ ਆਕੇ ਵਾਹੁ-ਵਾਹੁ ਕਰਦਿਆਂ ਵਾਹਿਗੁਰੂ ਨੂੰ ਯਾਦ ਕਰੇਗਾ। ਇਸ ਤਰ੍ਹਾਂ ਵਾਹਿਗੁਰੂ ਮਨ ਦੀ ਅੰਦਰਲੀ ਵਿਸਮਾਦੀ ਹਾਲਤ ਦਾ ਬਾਹਰੀ ਪ੍ਰਗਟਾਅ ਹੈ। ਇਸ ਅਵਸਥਾ ਵਿਚ ਇਕ ਅੰਗ੍ਰੇਜ਼ 'ਵੰਡਰਫੁੱਲ' ਆਖੇਗਾ। ਮੁਸਲਮਾਨ 'ਸੁਬ੍ਹਾਨ ਅੱਲ੍ਹਾ ' ਕਹੇਗਾ। ਇਸ ਤਰ੍ਹਾਂ ਗੁਰੂ ਸਾਹਿਬਾਨ ਦੇ ਮੱਤ ਦਾ ਮੂਲ ਹੀ ਵਾਹੁ-ਵਾਹੁ ਹੈ ਜੋ ਗੁਰਸਿੱਖ ਦੀ ਮਾਨਸਿਕ ਰੁਚੀ ਤੇ ਅੰਤਰੀਵ ਹਾਲਤ ਦਾ ਲਿਖਾਇਕ ਹੈ।

ਭਾਈ ਸਾਹਿਬ 'ਵਾਹਿਗੁਰੂ' ਸ਼ਬਦ ਦੀ ਆਪਣੀ ਬਾਣੀ ਵਿਚ ਵਰਤੋਂ ਕਰਦਿਆਂ ਦੱਸਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ 'ਸਚਖੰਡ' ਵਿਖੇ ਇਹੋ ਸਤਿਨਾਮ ਕਰਤਾ ਪੁਰਖ 'ਵਾਹਿਗੁਰੂ' ਸ਼ਬਦ ਸਾਧ ਸੰਗਤ ਨੂੰ ਜਪਣ ਲਈ ਉਪਦੇਸ਼ ਕੀਤਾ:-

ਸਤਿਰੂਪ ਸਤਿਨਾਮ ਕਰ ਸਤਿਗੁਰ ਨਾਨਕ ਦੇਉ ਜਪਾਇਆ।
ਧਰਮਸਾਲ ਕਰਤਾਰਪੁਰ ਸਾਧ ਸੰਗਤ ਸਚਖੰਡ ਪਾਇਆ।।
ਵਾਹਿਗੁਰੂ ਗੁਰ ਸ਼ਬਦ ਸੁਣਾਇਆ।।[28]

ਪਹਿਲੀ ਵਾਰ ਵਿਚ ਭਾਈ ਸਾਹਿਬ ਨੇ ਸੱਭ ਜੁੱਗਾਂ ਵਿਚ ਵਿਆਪਕ ਈਸ਼ਵਰੀ ਸ਼ਕਤੀ ਨੂੰ 'ਵਾਹਿਗੁਰੂ' ਸ਼ਬਦ ਦੇ ਸੂਤਰ ਵਿਚ ਬੰਨ੍ਹ ਕੇ ਪ੍ਰਗਟਾਇਆ ਹੈ। ਗੁਰਬਾਣੀ ਵਿਚ ਕਿਸੇ ਸੂਤਰ ਦੀ ਹੋਂਦ ਨਹੀਂ, ਫੇਰ ਵੀ ਇਹ ਪ੍ਰਭੂ ਦੀ ਸਰਬਸਮਾਇਤਾ ਤੇ ਸਰਬਜੁੱਗਾਂ ਵਿਚ ਵਿਆਪਕਤਾ ਦੇ ਗੁਰਬਾਣੀ ਦੇ ਸਿਧਾਂਤ ਨਾਲ ਹੀ ਸੰਬੰਧਤ ਹੋ ਜਾਂਦਾ ਹੈ। ਭਾਈ ਸਾਹਿਬ ਲਿਖਦੇ ਹਨ:-

ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸਨੂੰ ਨਾਮ ਜਪਾਵੈ।
ਦੁਆਪਰਿ ਸਤਿਗੁਰ ਹਰੀ ਕ੍ਰਿਸ਼ਨ ਹਾਹਾ ਹਰਿ ਹਰਿਨਾਮ ਜਪਾਵੈ।
ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੈ ਸੁਖੁ ਪਾਵੈ।
ਕਲਿਜੁਗਿ ਨਾਨਕ ਗੁਰ ਗੋਬਿੰਦ ਗਗਾ ਗੋਬਿੰਦ ਨਾਮ ਅਲਾਵੈ।
ਚਾਰੇ ਜਾਗੇ ਚਹੁੰ ਜੁਗੀਂ ਪੰਚਾਇਣ ਵਿਚਿ ਜਾਇ ਸਮਾਵੈ।
ਚਾਰੋ ਅਛਰ ਇਕੁ ਕਰਿ ਵਾਹਿਗੁਰੂ ਜਪ ਮੰਤ੍ਰ ਜਪਾਵੈ।
ਜਹਾਂ ਤੇ ਉਪਜਿਆ ਫਿਰਿ ਤਹਾਂ ਸਮਾਵੈ।[29]

ਇਸੇ 'ਵਾਹਿਗੁਰੂ' ਮੰਤ੍ਰ ਦਾ ਜਾਪ ਕਰਨ ਨਾਲ ਹਉਮੈਂ ਖਤਮ ਹੋ ਜਾਂਦੀ ਹੈ ਅਤੇ ਜੀਵ ਆਪਾ ਭਾਵ ਖਤਮ ਕਰਕੇ ਗੁਣੀ ਗੁਰੂ ਦਾ ਰੂਪ ਹੋ ਜਾਂਦਾ ਹੈ:-

ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।
ਆਪੁ ਗਵਾਏ ਆਪਿ ਹੈ ਗੁਣ ਗੁਣੀ ਪਰੋਈ।।[30]

ਇਸ ਤਰ੍ਹਾਂ ਸਪਸ਼ਟ ਹੈ ਗੁਰਬਾਣੀ ਦੀ ਤਰ੍ਹਾਂ ਭਾਈ ਗੁਰਦਾਸ ਨੇ ਜਿੱਥੇ ਮੁਸਲਮਾਨੀ ਅਤੇ ਹਿੰਦੂ ਨਾਵਾਂ ਦੀ ਆਪਣੀ ਰਚਨਾ ਵਿੱਚ ਵਰਤੋਂ ਕੀਤੀ ਹੈ ਉਥੇ ਨਵੇਂ ਨਾਉਂ ਵੀ ਵਰਤੇ ਹਨ।

ਅਵਿਅਕਤ ਬ੍ਰਹਮ

ਗੁਰਬਾਣੀ ਵਿਚ ਬ੍ਰਹਮ ਦੇ ਅਵਿਅਕਤ ਸਰੂਪ ਦਾ ਦੋ ਤਰ੍ਹਾਂ ਵਰਣਨ ਹੋਇਆ ਹੈ। ਭਾਈ ਸਾਹਿਬ ਵੀ ਉਸਦੇ ਸਰੂਪ ਨੂੰ ਚਿਤਰਨ ਲਈ ਇਨ੍ਹਾਂ ਦੋਹਾਂ ਢੰਗਾਂ ਦੀ ਵਰਤੋਂ ਕਰਦੇ ਹਨ:-

(1) ਅਵਿਅਕਤ ਨਿਰਗੁਣ

(2) ਅਵਿਅਕਤ ਸਗੁਣ

(1.) ਅਵਿਅਕਤ ਨਿਰਗੁਣ

ਅਵਿਅਕਤ ਨਿਰਗੁਣ ਤੋਂ ਭਾਵ ਜੋ ਅਨੰਤ ਗੁਣਾਂ ਨਾਲ ਭਰਪੂਰ ਹੈ, ਜੋ ਗੁਣਾਂ ਦੀ ਸੀਮਾ ਵਿਚ ਨਹੀਂ ਬੰਨ੍ਹਿਆ ਜਾ ਸਕਦਾ। ਕਿਉਂ ਕਿ ਉਸਦੇ ਗੁਣਾਂ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਇਹ ਅਨਿਰਵਚਨੀਯ ਸਤ੍ਹਾ ਹੈ ਜੋ ਸਤ, ਰਜ ਅਤੇ ਤਮ ਤਿੰਨਾਂ ਗੁਣਾਂ ਤੋਂ ਉੱਪਰ ਹੈ। ਨਿਰਗੁਣ ਬ੍ਰਹਮ ਅਸੀਮ ਤੇ ਬੇਅੰਤ ਗੁਣਾਂ ਦਾ ਧਾਰਨੀ ਹੈ। ਇਸ ਲਈ ਉਸ ਨੂੰ ਵਿਅਕਤ ਕਰਨਾ ਅਸੰਭਵ ਹੈ। ਨਿਰਗੁਣ ਬ੍ਰਹਮ ਸੱਭ ਜੀਵਾਂ ਅੰਦਰ ਵਿਦਮਾਨ ਹੈ। ਉਹ ਸਰਵ-ਵਿਆਪਕ ਹੈ।

(ੳ) ਓਂਕਾਰ ਰੂਪ ਬ੍ਰਹਮ

ਵੇਦਾਂ ਉਪਨਿਸ਼ਦਾਂ ਤੋਂ ਲੈ ਕੇ 'ਸੰਤ ਸਾਹਿਤ' ਤੱਕ ਓਂਕਾਰ ਸ਼ਬਦ ਦਾ ਪ੍ਰਯੋਗ ਬ੍ਰਹਮ ਲਈ ਕੀਤਾ ਗਿਆ ਹੈ। ਓਂਕਾਰ ਤੋਂ ਹੀ ਸ੍ਰਿਸ਼ਟੀ ਦਾ ਵਿਸਥਾਰ ਮੰਨਿਆ ਗਿਆ ਹੈ। ਗੁਰਬਾਣੀ ਵਿੱਚ ਵੀ ਸਪਸ਼ਟ ਰੂਪ ਵਿਚ 'ਓਂਕਾਰ' ਸ਼ਬਦ ਨਿਰਗੁਣ ਬ੍ਰਹਮ ਲਈ ਵਰਤਿਆ ਹੈ। ਇਹ ਸ਼ਬਦ ਉਸ ਧੁਨੀ ਨੂੰ ਜ਼ਾਹਰ ਕਰਦਾ ਹੈ ਜਿਸ ਦੀ ਵਰਤੋਂ ਅਸੀਂ ਇਕ ਪ੍ਰਭੂ ਲਈ ਕਰ ਸਕਦੇ ਹਾਂ। ਹਿੰਦੂ ਧਰਮ ਵਿਚ ਇਹ 'ਓਮ' ਦੁਆਰਾ ਜ਼ਾਹਿਰ ਹੁੰਦਾ ਹੈ।

'ਓ' ਜਾਂ 'ਓਅੰ' ਦਾ ਮੂਲ ਧਾਤੂ 'ਅਵ' ਹੈ। ਜਿਸਦਾ ਅਰਥ ਹੈ ਰੱਖਿਆ ਕਰਨਾ, ਬਚਾਉਣਾ, ਤ੍ਰਿਪਤ ਹੋਣਾ, ਫੈਲਣਾ ਆਦਿ। 'ਓਅੰ' 'ਓ' ਬੋਧਕ ਹੈ, ਸੱਭ ਦੀ ਰੱਖਿਆ ਕਰਨ ਵਾਲੇ ਕਰਤਾਰ ਦਾ।[31] ਡਾ. ਸ਼ੇਰ ਸਿੰਘ ਗਿਆਨੀ ਲਿਖਦੇ ਹਨ ਕਿ ਹਿੰਦੂ ਰਿਖ਼ੀਆਂ ਵਿਚ 'ਓਅੰ' ਜਾਂ 'ਓ' ਪਦ ਅਕਾਲ ਪੁਰਖ ਨੂੰ ਜਤਾਉਂਦਾ ਸੀ। ਇਸਦੇ ਓਅਮ ਰੂਪ ਤੋਂ ਓ-ਅ-ਮ ਤੋਂ ਤਿੰਨ ਦੇਵਤੇ ਲਏ ਜਾਂਦੇ ਸਨ। ਤਿੰਨੇ ਅੱਖਰ ਤਿੰਨਾਂ ਹੀ ਦੇਵਤਿਆਂ ਲਈ 'ਬ੍ਰਹਮਾ', ਵਿਸ਼ਨੂੰ ਤੇ ਸ਼ਿਵ। ਪਰ 'ਓ' ਦਾ ਅਰਥ ਬ੍ਰਹਮ ਭੀ ਕੀਤਾ ਜਾਂਦਾ ਹੈ। ਗੁਰੂ ਸਾਹਿਬ ਨੇ ਆਪਣੇ ਪੂਰੇ ਤੇ ਪੱਕੇ ਇਕ ਰੱਬੀ ਖਿਆਲ ਨੂੰ ਦ੍ਰਿੜਾਉਣ ਲਈ 'ਓਅਮ' ਦਾ ਓਅੰਕਾਰ ਬਣਾ ਦਿੱਤਾ ਤੇ ਪਹਿਲਾਂ ੧ ਲਾ ਦਿੱਤਾ ਤਾਂ ਜੋ ਕੇਵਲ ਬ੍ਰਹਮ ਦਾ ਭਾਵ, ਚੰਗੀ ਤਰ੍ਹਾਂ ਸਪਸ਼ਟ ਹੋ ਜਾਵੇ। ਓਅੰਕਾਰ- ੧ ਓਅਮਕਾਰ ਦਾ ਭਾਵ ਹੈ 'ਕੇਵਲ' ਕਾਰ ਇਕ(੧) ਪਾਰਬ੍ਰਹਮ(ਓਅਮ) ਏਕੇ ਦਾ ਹਿੰਦਸਾ ਏਕਤਾ ਦੇ ਭਾਵ ਉੱਤੇ ਵਿਸ਼ੇਸ਼ ਕਰਕੇ ਜ਼ੋਰ ਦਿੰਦਾ ਹੈ।[32]

ਓਅੰਕਾਰ ਹੀ ਸ੍ਰਿਸ਼ਟੀ ਦਾ ਰਚਣਹਾਰ ਹੈ। ਦਿਨ-ਰਾਤ ਵਣ-ਤ੍ਰਿਣ, ਤ੍ਰਿਭਵਨ, ਪਾਣੀ, ਚਾਰੇ ਵੇਦ, ਚਾਰੇ ਖਾਣੀਆਂ, ਖੰਡ, ਦੀਪ, ਲੋਅ ਇਹ ਸਾਰੇ ਉਸਦੇ ਇੱਕੋ ਵਾਕ ਨਾਲ ਰਚੇ ਗਏ ਹਨ:-

ਓਅੰਕਾਰਿ ਉਤਪਤੀ।। ਕੀਆ ਦਿਨਸੁ ਸਭ ਰਾਤੀ।।
ਵਣੁ ਤ੍ਰਿਣੁ ਤ੍ਰਿਭਵਣ ਪਾਣੀ।। ਚਾਰਿ ਬੇਦ ਚਾਰੇ ਖਾਣੀ।।
ਖੰਡ ਦੀਪ ਸਭਿ ਲੋਆ।। ਏਕ ਕਵਾਵੈ ਤੇ ਸਭ ਹੋਆ।।[33]

ਗੁਰੂ ਨਾਨਕ ਨੇ ਆਪਣੀ ਕਿਰਤ 'ਓਅੰਕਾਰ' ਵਿਚ ਪਰਮਸੱਤਾ ਦੀਆਂ ਸਾਰੀਆਂ ਸ਼ਕਤੀਆਂ ਦਾ 'ਓਅੰਕਾਰ' ਵਿਚ ਨਿਵਾਸ ਦੱਸਿਆ ਹੈ। 'ਓਅੰਕਾਰ' ਤੋਂ ਹੀ ਬ੍ਰਹਮਾਂ ਦੀ ਉਤਪਤੀ ਹੋਈ, 'ਓਅੰਕਾਰ' ਦਾ ਹੀ ਉਸਨੇ ਆਪਣੇ ਮਨ ਵਿਚ ਚਿੰਤਨ ਕੀਤਾ ਹੈ। 'ਓਅੰਕਾਰ' ਤੋਂ ਹੀ ਵੇਦਾਂ, ਯੁੱਗਾਂ ਅਤੇ ਪਰਬਤਾਂ ਦੀ ਰਚਨਾ ਹੋਈ ਹੈ। ਵਿਅਕਤੀ ਦਾ ਨਿਸਤਾਰਾ ਵੀ ਇਸੇ ਸ਼ਬਦ ਰਾਹੀਂ ਹੁੰਦਾ ਹੈ। 'ਓਨਮ' ਅੱਖਰ ਹੀ ਤਿੰਨਾਂ ਲੋਕਾਂ ਦਾ ਸਾਰ ਤੱਤ ਹੈ:-

ਓਅੰਕਾਰਿ ਬ੍ਰਹਮਾ ਉਤਪਤਿ।। ਓਅੰਕਾਰੁ ਕੀਆ ਜਿਨਿ ਚਿਤਿ।
ਓਅੰਕਾਰਿ ਸੈਲ ਜੁਗ ਭਏ।। ਓਅੰਕਾਰਿ ਬੇਦ ਨਿਰਮਏ।।

ਓਅੰਕਾਰਿ ਸਬਦਿ ਉਧਰੇ।। ਓਅੰਕਾਰਿ ਗੁਰਮੁਖਿ ਤਰੇ।।
ਓਨਮ ਅਖਰੁ ਸੁਣਹੁ ਬੀਚਾਰੁ।। ਓਨਮ ਅਖਰੁ ਤ੍ਰਿਭਵਣ ਸਾਰੁ।।[34]

ਪ੍ਰੋ: ਹਰਨਾਮ ਦਾਸ ਲਿਖਦੇ ਹਨ ਕਿ ਪਰਮਾਤਮਾ ਸਿਰਫ਼ ਇੱਕ ਹੈ। ਉਹ ਓਂਕਾਰ ਜਾਂ ਨਿਰਾ ਜੀਵਨ, ਨਿਰਾ ਗਿਆਨ ਅਤੇ ਨਿਰੀ ਖੁਸ਼ੀ ਹੈ। ਇਹੋ ਉਸਦਾ ਨਾਮ ਹੈ। ਉਹ ਸਿਰਜਕ ਅਤੇ ਆਦਰਸ਼ਕ ਸਖਸ਼ੀਅਤ ਹੈ। ਉਹ ਨਿਡਰ ਅਤੇ ਸੁਖੀ ਹੈ। ਉਹ ਵੈਰ ਰਹਿਤ ਅਤੇ ਨਿਰਾ ਪਿਆਰ ਹੈ, ਉਹ ਅਮਰ ਹੈ।[35]

ਭਾਈ ਗੁਰਦਾਸ ਵੀ 'ਓਂਕਾਰ' ਵਿੱਚ ਹੀ ਪਰਮਸੱਤਾ ਦੀਆਂ ਸਾਰੀਆਂ ਸ਼ਕਤੀਆਂ ਦਾ ਨਿਵਾਸ ਦੱਸਦੇ ਹਨ। ਉਸ ਇੱਕ ਓਅੰਕਾਰ ਨੇ ਆਪਣੇ ਫੁਰਨੇ ਸਦਕਾ ਸ੍ਰਿਸ਼ਟੀ ਦਾ ਸਾਰਾ ਪਸਾਰਾ ਪਸਾਰਿਆ। ਮਾਇਆ, ਸੰਸਾਰ, ਬ੍ਰਹਮੰਡ, ਦੇਵਤੇ, ਵੇਦ, ਵਿਆਸ ਆਦਿ ਮਹਾਤਮਾ, ਕਤੇਬ ਤੇ ਕਿਤਨੇ ਹੀ ਮੁਹੰਮਦ ਉਸਦੇ ਪੈਦਾ ਕੀਤੇ ਹਨ:-

ਓਅੰਕਾਰੁ ਆਕਾਰੁ ਕਰਿ ਏਕ ਕਵਾਉ ਪਸਾਉ ਪਸਾਰਾ।
ਪੰਜ ਤਤ ਪਰਵਾਣੁ ਕਰਿ ਘਟਿ ਘਟਿ ਅੰਦਰਿ ਤ੍ਰਿਭਵਣੁ ਸਾਰਾ।
ਕਾਦਰ ਕਿਨੈ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ।
ਇਕ ਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ।
ਰੋਮਿ ਰੋਮਿ ਵਿਚ ਰਖਿਓਨ ਕਰਿ ਬ੍ਰਹਮੰਡ ਕਰੋੜਿ ਸੁਮਾਰਾ।
ਇਕਸਿ ਇਕਸਿ ਬ੍ਰਹਮੰਡ ਵਿਚ ਦਸਿ ਦਸਿ ਕਰ ਅਵਤਾਰ ਉਤਾਰਾ।
ਕੇਤੇ ਬੇਦ ਬਿਆਸ ਕਰਿ ਕਈ ਕਤੇਬ ਮੁਹੰਮਦ ਯਾਰਾ।
ਕੁਦਰਤਿ ਇਕੁ ਏਤਾ ਪਾਸਾਰਾ।।[36]

ਇਸੇ 'ਓਅੰਕਾਰ' ਦੇ ਫੁਰਨੇ ਤੋਂ ਪੌਣ, ਪਾਣੀ ਅਤੇ ਅੱਗ ਪੈਦਾ ਹੋਈ। ਧਰਤੀ ਤੇ ਆਕਾਸ਼ ਨੂੰ ਵਿਛੋੜ ਕੇ ਚੰਦਰਮਾਂ ਤੇ ਸੂਰਜ ਦੀ ਜੋਤਾਂ ਬਣਾਈਆਂ ਹਨ। ਚਾਰੇ ਖਾਣੀਆਂ ਦੇ ਨਿਯਮ ਕਰਕੇ ਚੁਰਾਸੀ ਲੱਖ ਜੂਨ ਪੈਦਾ ਕਰ ਦਿੱਤੀ ਹੈ। ਇੱਕ ਜੂਨ ਵਿਚ ਜੀਵ ਵੀ ਅਣਗਿਣਤ ਤੇ ਜੰਤੂ ਵੀ ਅਣਗਿਣਤ ਪੈਦਾ ਕੀਤੇ ਹਨ:-

ਓਅੰਕਾਰਿ ਆਕਾਰੁ ਕਰਿ ਪਉਣ ਪਾਣੀ ਬੈਸੰਤਰੁ ਧਾਰੇ।
ਧਰਤਿ ਅਕਾਸ ਵਿਛੋੜਿਅਨੁ ਚੰਦੁ ਸੂਰ ਦੇ ਜੋਤਿ ਸਵਾਰੇ।
ਖਾਣੀ ਚਾਰਿ ਬੰਧਾਨ ਕਰਿ ਲੱਖ ਚਉਰਾਸੀਹ ਜੂਨਿ ਦੁਆਰੇ।
ਇਕਸ ਇਕਸ ਜੂਨਿ ਵਿਚਿ ਜੀਅ ਜੰਤ ਅਗਣਤ ਅਪਾਰੇ।।[37]

ਡਾ. ਮਨਮੋਹਨ ਸਹਿਗਲ ਲਿਖਦੇ ਹਨ ਕਿ ਗੁਰੂ ਨਾਨਕ ਦੁਆਰਾ ਮੂਲ ਮੰਤਰ ਵਿਚ ਬ੍ਰਹਮਾ ਲਈ 'ਓਂਕਾ' ਅਤੇ 'ਓਂਕਾਰ' ਦੀ ਜੋ ਸੰਗਿਆ ਅਪਣਾਈ ਗਈ ਹੈ, ਉਹ ਨਿਰਸੰਦੇਹ ਸੰਸਕ੍ਰਿਤਕ ਪਰੰਪਰਾ ਦੀ ਰਿਕੱਬ ਹੈ। ਇਨ੍ਹਾਂ ਦੋਹਾਂ ਸ਼ਬਦਾਂ ਦਾ ਇਕੱਠਾ ਪ੍ਰਯੋਗ ਗੁਰੂ ਸਾਹਿਬ ਨੇ ਸੰਭਾਵਤ ਇਕ ਈਸ਼ਵਰ ਤੇ ਬਲ ਦੇਣ ਲਈ ਕੀਤਾ ਹੈ।[38]

ਭਾਈ ਸਾਹਿਬ ਨੇ ਇਸ ਪਰੰਪਰਾ ਅਧੀਨ ਹੋਰ ਵੀ ਕਈ ਥਾਵਾਂ ਤੇ ਉਸ ਬ੍ਰਹਮ ਲਈ 'ਓਅੰਕਾਰ' ਸ਼ਬਦ ਦਾ ਪ੍ਰਯੋਗ ਕੀਤਾ ਹੈ:-

ਓਅੰਕਾਰਿ ਅਕਾਰੁ ਕਰਿ ਥਿਤਿ ਵਾਰੁ ਨ ਮਾਹੁ ਜਣਾਇਆ।।[39]

ਇਸ 'ਓਅੰਕਾਰਿ' ਤੋਂ ਹੀ ਮਾਇਆ ਦੀ ਉਤਪਤੀ ਹੋਈ ਹੈ। ਉਸ ਤੋਂ ਤਿੰਨ ਲੋਕ, ਚੌਦਾਂ ਭਵਨ, ਜਲ, ਥਲ, ਪ੍ਰਿਥਵੀ, ਆਕਾਸ਼, ਬ੍ਰਹਮਾ, ਵਿਸ਼ਨੂੰ, ਸ਼ਿਵ, ਜਤੀ, ਸਤੀ, ਸੰਤੋਖੀ, ਸਿਧ, ਨਾਥ, ਬਹੁਤੇ ਪੰਥ, ਕਾਮ, ਕ੍ਰੋਧ, ਲੋਭ, ਮੋਹ, ਧ੍ਰੋਹ, ਅਹੰਕਾਰ ਆਦਿ ਪੈਦਾ ਹੋਇਆ ਹੈ। ਇਨ੍ਹਾਂ ਸੱਭ ਵਿਚ ਕਰਤੇ ਨੇ ਆਪਣੇ ਆਪ ਨੂੰ ਲੁਕਾਇਆ ਹੋਇਆ ਹੈ:-

ਓਅੰਕਾਰੁ ਆਕਾਰੁ ਕਰਿ ਮਖੀ ਇਕ ਉਪਾਈ ਮਾਇਆ।
ਤਿਨਿ ਲੋਅ ਚਉਦਹ ਭਵਣੁ ਜਲੁ ਥਲੁ ਮਹੀਅਲੁ ਛਲੁ ਕਰਿ ਛਾਇਆ।
ਬ੍ਰਹਮਾ ਬਿਸਨ ਮਹੇਸੁ ਤ੍ਰੈ ਦਸ ਅਵਤਾਰ ਬਜਾਰਿ ਨਚਾਇਆ।
ਜਤੀ ਸਤੀ ਸੰਤੋਖੀਆ ਸਿਧ ਨਾਥ ਬਹੁ ਪੰਥ ਭਵਾਇਆ।
ਕਾਮ ਕਰੋਧ ਵਿਰੋਧ ਵਿਚਿ ਲੋਭ ਮੋਹੁ ਕਰਿ ਧ੍ਰੋਹੁ ਲੜਾਇਆ।
ਹਉਮੈ ਅੰਦਰਿ ਸਭੁ ਕੋ ਸੇਰਹੁ ਘਟਿ ਨ ਕਿਨੈ ਅਖਾਇਆ।
ਕਾਰਣੁ ਕਰਤੇ ਆਪੁ ਲੁਕਾਇਆ।।[40]

ਗੁਰਬਾਣੀ ਵਿਚ ਪਰਮਾਤਮਾ ਲਈ 'ਨਿਰੰਕਾਰ' ਸ਼ਬਦ ਵੀ ਵਰਤਿਆ ਗਿਆ ਹੈ। 'ਨਿਰੰਕਾਰ' ਤੋਂ ਬਿਨਾਂ ਹੋਰ ਵੀ ਭਿੰਨ ਭਿੰਨ ਨਾਂ ਵਰਤੇ ਗਏ ਹਨ ਪਰ ਇਹ ਸੱਭ ਨਾਂ ਪਰਮਾਤਮਾ ਦੀ ਏਕਤਾ ਅਤੇ ਕਰਤਾ ਦੇ ਸਿਰਜਨਹਾਰ ਹਨ। ਗੁਰਬਾਣੀ ਅਨੁਸਾਰ ਤਾਂ ਸੱਭ ਧਰਮਾਂ ਅਤੇ ਮੱਤਾਂ ਦੇ ਮੂਲ ਵਿਚ ਇੱਕ ਹੀ ਪਰਮਾਤਮਾ ਵਿਦਮਾਨ ਹੈ:-

1. ਨਿਰੰਕਾਰੁ ਆਕਾਰੁ ਆਪਿ, ਨਿਰਗੁਨ ਸਰਗੁਨ ਏਕ।
ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ।।[41]

2. ਦੂਜਾ ਕਉਣ ਕਹਾ ਨਹੀ ਕੋਈ।।
ਸਭ ਮਹਿ ਏਕੁ ਨਿਰੰਜਨੁ ਸੋਈ।।[42]

ਪਰਮਾਤਮਾ ਖੁਦ ਅਨੇਕ ਆਕਾਰਾਂ ਦਾ ਰਚਣਹਾਰਾ ਹੈ। ਉਹ ਉਨ੍ਹਾਂ ਆਕਾਰਾਂ ਵਿਚ ਆਪ ਭਜਿਆ ਹੋਇਆ ਹੈ। ਇਸੇ ਲਈ ਇੱਕ ਤੋਂ ਅਨੇਕ ਵਿਖਾਈ ਦਿੰਦਾ ਹੈ। ਪਰ ਸੱਭ ਨੂੰ ਇੱਕ ਸੂਤਰ ਵਿਚ ਬੰਨ੍ਹ ਕੇ ਉਹ ਏਕਤਾ ਦੀ ਤੰਦ ਵੀ ਬੰਨ੍ਹੀ ਰੱਖਦਾ ਹੈ। ਇਸੇ ਤਰ੍ਹਾਂ ਤਿੰਨ ਗੁਣਾਂ ਦੇ ਪਸਾਰ ਤੋਂ ਭਿੰਨ ਭਿੰਨ ਲੋਕਾਂ ਦੀ ਰਚਨਾ ਕਰਕੇ ਆਕਾਰਾਂ ਅਤੇ ਗੁਣਾਂ ਨੂੰ ਜਨਮ ਦਿੰਦਾ ਹੈ। ਇਸੇ ਲਈ ਨਿਰਗੁਨ ਤੋਂ ਸਰਗੁਨ ਵਿਖਾਈ ਦਿੰਦਾ ਹੈ, ਪਰ ਉਹ ਇੱਕ ਹੈ ਅਤੇ ਸਰਗੁਨੀ ਹੀ ਕਹਾਉਂਦਾ ਹੈ:-

1. ਓਅੰ ਗੁਰਮੁਖ ਕੀਓ ਅਕਾਰਾ।। ਏਕਹਿ ਸੂਤ ਪਰੋਵਨਹਾਰਾ।।
ਭਿੰਨ ਭਿੰਨ ਤ੍ਰੈਗੁਣ ਬਿਸਥਾਰੰ।। ਨਿਰਗੁਨ ਤੇ ਸਰਗੁਨ ਦ੍ਰਿਸਟਾਰੰ।।[43]
2. ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ।।
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ।।[44]

ਭਾਈ ਗੁਰਦਾਸ ਗੁਰਬਾਣੀ ਦੇ ਇਸ ਭਾਵ ਦੀ ਵਿਆਖਿਆ ਕਰਦੇ ਲਿਖਦੇ ਹਨ ਕਿ ਨਿਰੰਕਾਰ ਨੇ ਏਕੰਕਾਰ ਰੂਪ ਹੋ ਕੇ ਓਅੰਕਾਰ ਦੇ ਅਕਾਰ ਅਪਾਰ ਰੂਪ ਨੂੰ ਧਾਰਣ ਕੀਤਾ। ਕ੍ਰੋੜਾਂ ਬ੍ਰਹਿਮੰਡਾਂ ਦਾ ਪਸਾਰਾ ਕਰਕੇ ਆਪਣੇ ਰੋਮ ਰੋਮ ਵਿਚ ਰਖਿਆ ਹੈ। ਉਹ ਸਾਰੇ ਜਗਤ ਦਾ ਕਰਤਾ ਧਰਤਾ ਸਤਿਸੰਗਤ ਵਿਚ ਵਸਦਾ ਹੈ:-

1. ਨਿਰੰਕਾਰੁ ਏਕੰਕਾਰ ਹੋਇ ਓਅੰਕਾਰਿ ਅਕਾਰੁ ਅਪਾਰਾ।।
ਰੋਮ ਰੋਮ ਵਿਚ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਪਸਾਰਾ।

- - - - - - - - - - - - - - - - - - - - - - -

ਸਾਧ ਸੰਗਤਿ ਵਸਗਤਿ ਹੋਆ ਓਤਿਪੋਤਿ ਕਰਿ ਪਿਰਮ ਪਿਆਰਾ।
ਗੁਰਮੁਖਿ ਸੁਝੈ ਸਿਰਜਣਹਾਰਾ।[45]

2. ਅਲਖ ਨਿਰੰਜਨੁ ਆਖੀਐ ਰੂਪ ਨ ਰੇਖ ਅਲੇਖ ਅਪਾਰਾ।
ਅਬਿਗਤਿ ਗਤਿ ਅਬਿਗਤਿ ਘਣੀ ਸਿਮਰਣਿ ਸੇਖ ਨ ਆਵੈ ਵਾਰਾ।।
ਅਕਥ ਕਥਾ ਕਿਉ ਜਾਣੀਐ ਕੋਇ ਨ ਆਖਿ ਸੁਣਾਵਣ ਹਾਰਾ।

- - - - - - - - - - - - - - - - - - - - - - -

ਭਵ ਸਾਗਰੁ ਗੁਰਿ ਸਾਗਰ ਤਾਰਾ।।[46]

3. ਨਿਰੰਕਾਰੁ ਅਕਾਰੁ ਕਰਿ ਏਕੰਕਾਰ ਅਪਾਰ ਸਦਾਇਆ।
ਓਅੰਕਾਰੁ ਅਕਾਰੁ ਕਰਿ ਇਕੁ ਕਵਾਉ ਪਸਾਉ ਕਰਾਇਆ।।[47]

ਇਸ ਤਰ੍ਹਾਂ ਗੁਰਬਾਣੀ **ਵਾਂਗ** ਭਾਈ ਸਾਹਿਬ ਨੇ ਵੀ ਆਪਣੀ ਰਚਨਾ ਵਿਚ ਬ੍ਰਹਮ ਲਈ 'ਓਂਕਾਰ' ਸ਼ਬਦ ਦੀ ਵਰਤੋਂ ਕੀਤੀ ਹੈ ਜੋ ਤਿੰਨਾਂ ਲੋਕਾਂ ਵਿਚ ਪਸਰਿਆ ਹੋਇਆ ਹੈ। ਓਂਕਾਰ ਤੋਂ ਹੀ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ। ਉਹ ਸਰਵ ਵਿਆਪਕ ਹੈ। ਬ੍ਰਹਮ ਲਈ ਵਰਤਿਆ ਇਹ ਸ਼ਬਦ ਵੇਦਾਂ ਦੇ ਸਮੇਂ ਤੋਂ ਹੀ ਪ੍ਰਚੱਲਤ ਸੀ ਅਤੇ ਗੁਰੂ ਸਾਹਿਬਾਨ ਤੱਕ ਇਸ ਦੀ ਵਰਤੋਂ ਹੁੰਦੀ ਰਹੀ। ਭਾਵੇਂ ਇਹ ਕੋਈ ਨਵਾਂ ਸ਼ਬਦ ਨਹੀਂ ਸੀ ਫਿਰ ਵੀ ਗੁਰੂ ਸਾਹਿਬਾਨ **ਵਾਂਗ** ਭਾਈ ਸਾਹਿਬ ਨੇ ਇਸ ਸ਼ਬਦ ਦੀ ਡੂੰਘਾਈ ਤੱਕ ਜਾਣ ਦੀ ਕੋਸ਼ਿਸ਼ ਕੀਤੀ ਤੇ ਇਸਨੂੰ ਵਿਸ਼ਾਲ ਅਰਥਾਂ ਵਿਚ ਵਰਤਿਆ।

(2) <u>ਸ਼ਬਦ ਰੂਪ ਬ੍ਰਹਮ</u>

ਸ਼ਬਦ, ਨਿੱਤਯ, ਸੂਖਮ ਅਤੇ ਸਰਵ ਵਿਆਪਕ ਹੈ। ਉਹ ਪਰਮਾਤਮਾ **ਸ਼ਬਦ** ਰੂਪ ਹੈ ਜਾਂ ਅੱਖਰ ਰੂਪ। ਇਸ ਲਈ ਪ੍ਰਭੂ ਦੇ ਵਾਚਕ 'ਸ਼ਬਦ' ਵਿੱਚ ਵੀ ਅਪਾਰ ਗੁਣ ਹਨ। ਸ਼ਬਦ ਜਾਂ ਅੱਖਰ ਪਰਮਾਤਮਾ ਦੀ ਕਰਤਾਰੀ ਸ਼ਕਤੀ ਦਾ ਨਾਮ ਹੈ। ਵੈਦਿਕ ਸਾਹਿਤ ਵਿਚ ਵੀ ਬ੍ਰਹਮ ਨੂੰ ਸ਼ਬਦ ਰੂਪ ਵਿਚ ਵਿਅਕਤ ਕੀਤਾ ਗਿਆ ਹੈ। ਕਠੋਪਨਿਸ਼ਦ ਅਨੁਸਾਰ, "ਬ੍ਰਹਮ ਅੱਖਰ ਸਰੂਪ ਹੈ। ਅੱਖਰ ਨੂੰ ਜਾਣਕੇ ਜੋ ਇਸ ਦੀ ਇੱਛਾ ਕਰਦਾ ਹੈ। ਉਹ ਉਸਦਾ ਹੀ ਹੋ ਜਾਂਦਾ ਹੈ।"[48] ਬ੍ਰਹਮ ਦੇ ਇਸ ਰੂਪ ਨਾਲ ਹੀ ਸੁਰਤਿ ਦਾ ਸੰਜੋਗ ਹੁੰਦਾ, ਹੈ। ਡਾ. ਬਲਵੀਰ ਸਿੰਘ ਲਿਖਦੇ ਹਨ, 'ਸਰੀਰ ਦੇ ਅੰਦਰ ਅੰਤਰਜਾਮੀ ਪ੍ਰਭੂ ਬੈਠਾ ਹੈ, ਉਹ ਨਜ਼ਰ ਤੋਂ ਉਹਲੇ ਰਹਿੰਦਾ ਹੈ, ਪਰ ਸੁਰਤਿ ਵਾਲੇ ਨੂੰ ਉਹ ਅੰਤਰ ਦ੍ਰਿਸ਼ਟੀ ਨਾਲ ਪ੍ਰਤੱਖ ਹੋ ਜਾਂਦਾ ਹੈ।[49]

ਗੁਰੂ ਸਾਹਿਬਾਨ ਨੇ ਵੀ ਬ੍ਰਹਮ ਨੂੰ ਸ਼ਬਦ ਰੂਪ ਵਿਚ ਚਿਤਰਿਆ ਹੈ। ਭਾਵੇਂ ਸ਼ਬਦ ਦੀ ਧਾਰਨਾ ਬਹੁਤ ਪ੍ਰਾਚੀਨ ਹੈ ਗੁਰੂ ਸਾਹਿਬਾਨ ਦੀ ਬ੍ਰਹਮ ਨੂੰ 'ਸ਼ਬਦ' ਰੂਪ ਵਿਚ ਪੇਸ਼ ਕਰਨ ਦੀ ਧਾਰਨਾ ਨਿਵੇਕਲੀ ਹੀ ਹੈ। ਪਵਿੱਤਰ ਬਾਈਬਲ ਵਿਚ ਲਿਖਿਆ ਹੈ, 'ਆਦਿ ਵਿਚ ਸ਼ਬਦ ਸੀ, ਸ਼ਬਦ ਪਰਮੇਸ਼ਰ ਦੇ ਨਾਲ ਸੀ ਅਤੇ ਸ਼ਬਦ ਪਰਮੇਸ਼ਰ ਸੀ।"[50]

ਗੁਰਬਾਣੀ ਵਿਚ ਸ਼ਬਦ ਨੂੰ ਬ੍ਰਹਮ ਅਥਵਾ ਪ੍ਰਮਾਤਮਾ ਲਈ ਵਰਤਦੇ ਹੋਏ ਉਸਨੂੰ ਸਰਬ ਵਿਆਪਕ ਮੰਨਿਆ ਗਿਆ ਹੈ:–

ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ।।[51]

ਬ੍ਰਹਮ ਨਿਰਗੁਣ ਅਤੇ ਸਰਗੁਣ ਦੋਹਾਂ ਹੀ ਸਥਿਤੀਆਂ ਵਿਚ ਸ਼ਬਦ ਰੂਪ ਵਿਚ ਵਿਦਮਾਨ ਰਹਿੰਦਾ ਹੈ। ਸ੍ਰਿਸ਼ਟੀ ਦੀ ਉਤਪਤੀ ਤੋਂ ਪਹਿਲਾਂ ਜਦੋਂ ਕਿਸੇ ਵੀ ਰੂਪ ਰੇਖਾ , ਜਾਤਿ, ਪਾਤਿ ਦੀ ਕਲਪਣਾ ਨਹੀਂ ਸੀ ਕੀਤੀ ਜਾ ਸਕਦੀ, ਉਸ ਵੇਲੇ ਵੀ ਉਹ ਇਕੱਲਾ ਹੀ ਸ਼ਬਦ ਰੂਪ ਵਿੱਚ ਮੌਜੂਦ ਸੀ:–

ਸੋ ਸਬਦ ਨਿਰੰਤਰਿ ਨਿਜ ਘਰਿ ਆਛੈ।।
ਤ੍ਰਿਭਵਣ ਜੋਤਿ ਸੁ ਸ਼ਬਦ ਲਹੈ।।[52]

ਸਰਗੁਣ ਅਵਸਥਾ ਵਿਚ ਜਿੱਥੇ ਉਹ ਬ੍ਰਹਮ ਸਮੁੱਚੀ ਸ੍ਰਿਸ਼ਟੀ ਦੇ ਅੰਦਰ ਸ਼ਬਦ ਰੂਪ ਵਿਚ ਵਿਆਪਕ ਰਹਿੰਦਾ ਹੈ, ਉਥੇ ਉਹ ਬ੍ਰਹਮ ਹਰ ਮਨੁੱਖੀ ਆਤਮਾ ਵਿਚ ਵੀ ਸ਼ਬਦ ਰੂਪ ਵਿਚ ਹੀ ਸਮਾਇਆ ਹੋਇਆ ਹੈ:–

1. ਰੂਪ ਨ ਰੇਖਿਆ ਜਾਤਿ ਨ ਹੋਤੀ।।
   ਤਉ ਅਕੁਲੀਣ ਰਹਤਉ ਸਬਦੁ ਸੁ ਸਾਰ।[53]
2. ਸਭ ਮਹਿ ਸਬਦ ਵਰਤੈ ਪ੍ਰਭ ਸਾਚਾ ਕਰਮ ਮਿਲੈ ਬੈਆਲੰ।।[54]

ਭਾਈ ਗੁਰਦਾਸ ਵੀ ਲਿਖਦੇ ਹਨ, ਨਿਰਗੁਣ ਬ੍ਰਹਮ ਦੀ ਮੂਰਤੀ ਗੁਰਾਂ ਦਾ ਸ਼ਬਦ ਹੈ। ਇਹ ਸ਼ਬਦ ਸਾਧ ਸੰਗਤਿ ਵਿਚ ਨਿਵਾਸ ਕਰਦਾ ਹੈ। ਉਸ ਸੱਚੇ ਸ਼ਬਦ ਦਾ ਜਾਪ ਕਰਨ ਨਾਲ ਹੀ ਉਸ ਵਿਚ ਸਮਾਇਆ ਜਾ ਸਕਦਾ ਹੈ:–

1. ਪਾਰਬ੍ਰਹਮ ਗੁਰ ਸ਼ਬਦ ਹੈ ਸਤਿਸੰਗ ਨਿਵਾਸੀ।
   ਸਾਧ ਸੰਗਤਿ ਸਚੁ ਖੰਡ ਹੈ ਭਾਉ ਭਗਤਿ ਅਭਿਆਸੀ।[55]
2. ਸਬਦੈ ਸਬਦੁ ਮਿਲਾਇਆ ਗੁਰਮੁਖਿ ਅਘੜੁ ਘੜਾਏ ਗਹਣਾ।।[56]

ਇਸ ਸ਼ਬਦ ਦਾ ਮਨ ਵਿਚ ਧਿਆਨ ਧਰਨ ਨਾਲ ਚੇਲੇ ਤੋਂ ਗੁਰੂ ਤੇ ਗੁਰੂ ਤੋਂ ਚੇਲਾ ਹੋਇਆ ਹੈ:–

ਸਬਦੁ ਸੁਰਤਿ ਪਰਚਾਇ ਕੈ ਚੇਲੇ ਤੇ ਗੁਰੂ ਗੁਰੁ ਤੇ ਚੇਲਾ।।
ਵਾਣਾ ਤਾਣਾ ਆਖੀਐ ਸੂਤੁ ਇਕੁ ਹੋਇ ਕਪੜੁ ਮੇਲਾ।।[57]

ਉਸ ਏਕੰਕਾਰੁ ਪਰਮਾਤਮਾ ਤੋਂ ਹੀ ਸ਼ਬਦ ਧੁਨੀ ਹੋਈ ਤਾਂ ਉਸਨੇ ਹੀ ਓਅੰਕਾਰੁ ਦਾ ਰੂਪ ਬਣਾਇਆ ਹੈ:-

ਏਕੰਕਾਰਹੁ ਸਬਦ ਧੁਨਿ ਓਅੰਕਾਰਿ ਅਕਾਰੁ ਬਣਾਇਆ।।[58]

ਉਸ ਸ਼ਬਦ ਰੂਪੀ ਬ੍ਰਹਮ ਨੂੰ ਲੱਖਾਂ ਹੀ ਧਿਆਉਂਦੇ ਹਨ ਪਰ ਉਨ੍ਹਾਂ ਦੀ ਸੁਰਤੀ ਵੀ ਸ਼ਬਦ ਰੂਪ ਬ੍ਰਹਮ ਵਲੋਂ ਥੱਕ ਜਾਂਦੀ ਹੈ:-

ਲੱਖ ਧਿਆਨ ਸਮਾਧਿ ਲਾਇ ਗੁਰਮੁਖ ਰੂਪਿ ਨ ਅਪੜਿ ਸਕੈ।
ਲਖ ਗਿਆਨ ਵਖਾਣਿ ਕਰ ਸਬਦ ਸੁਰਤਿ ਉਡਾਰੀ ਥਕੈ।।[59]

ਗੁਰਬਾਣੀ ਵਿਚ ਬ੍ਰਹਮ ਦੇ ਸ਼ਬਦ ਸਰੂਪ ਤੋਂ ਬਿਨਾ ਉਸਦੇ 'ਅਨਹਦ' ਸਰੂਪ ਦਾ ਵਰਣਨ ਵੀ ਮਿਲਦਾ ਹੈ:-

ਅਨਹਦ ਸਬਦ ਵਜੇ ਦਿਨ ਰਾਤੀ।। ਅਵਿਗਤ ਕੀ ਗਤ ਗੁਰਮੁਖਿ ਜਾਤੀ।।
ਤਉ ਜਾਨੀ ਜਾ ਸਬਦ ਪਛਾਣੀ।।ਏਕੋ ਰਵਿ ਰਹਿਆ ਨਿਰਬਾਣੀ।।[60]

ਭਾਈ ਗੁਰਦਾਸ ਅਨੁਸਾਰ:-

ਪੰਜ ਮਿਲੇ ਪਰਪੰਚ ਤਜਿ ਅਨਹਦ ਸਬਦ ਲਿਵ ਲਾਈ।।[61]

ਗੁਰੂ ਸਾਹਿਬ ਗੁਰੂ ਉਪਦੇਸ਼ ਰੂਪੀ ਸ਼ਬਦ ਨੂੰ ਪਰਮਾਤਮਾ ਅਤੇ ਗੁਰੂ ਹੀ ਆਖਦੇ ਹਨ। ਗੁਰੂ ਦੇ ਸ਼ਬਦ ਤੋਂ ਬਿਨਾ ਇਸ ਸੰਸਾਰ ਰੂਪੀ ਭਵ ਸਾਗਰ ਨੂੰ ਤਰਿਆ ਨਹੀਂ ਜਾ ਸਕਦਾ। ਬਾਣੀ ਹੀ ਗੁਰੂ ਹੈ ਅਤੇ ਗੁਰੂ ਹੀ ਬਾਣੀ ਹੈ ਅਤੇ ਗੁਰੂ ਦੀ ਬਾਣੀ ਵਿਚ ਹੀ ਸਾਰੇ ਅੰਮ੍ਰਿਤ ਮੌਜੂਦ ਹਨ:-

1. ਸਬਦਿ ਗੁਰੂ ਭਵ ਸਾਗਰ ਤਰੀਐ ਇਤ ਉਤ ਏਕੋ ਜਾਣੈ।।[62]
2. ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ।।[63]

ਭਾਈ ਗੁਰਦਾਸ ਗੁਰੂ ਉਪਦੇਸ਼ ਰੂਪੀ ਸ਼ਬਦ ਦੀ ਵਿਆਖਿਆ ਕਰਦੇ ਇਸ ਸ਼ਬਦ ਨੂੰ ਦੁੱਖ ਸੁੱਖ ਵਿਚ ਸਾਧਣ ਦਾ ਉਪਦੇਸ਼ ਕਰਦੇ ਹਨ:—

1. ਸਬਦਿ ਸੁਰਤਿ ਮਿਲਿ ਸਾਧ ਸੰਗਿ ਗੁਰਮੁਖਿ ਦੁਖ ਸੁਖ ਸਮਸਰਿ ਸਾਧੇ।
   ਹਉਮੈ ਦੁਰਮਤਿ ਪਰ ਹਰੀ ਗੁਰਮਤਿ ਸਤਿਗੁਰ ਪੁਰਖੁ ਅਰਾਧੇ।।[64]

ਗੁਰੂ ਦੇ ਸ਼ਬਦ ਤੋਂ ਬਿਨਾ ਸਾਰਾ ਗਿਆਨ ਵਿਅਰਥ ਹੈ:—

1. ਵਿਣੁ ਗੁਰ ਸਬਦ ਗਿਆਨ ਹੈ ਫਿਕਾ ਅਲਾਉ।।[65]
2. ਪਉਣ ਗੁਰੂ ਗੁਰ ਸਬਦ ਹੈ ਵਾਹਿਗੁਰੂ ਗੁਰ ਸਬਦ ਸੁਣਾਇਆ।।[66]
3. ਸਬਦ ਸੁਰਤਿ ਸਤਿ ਸੰਗਿ ਮਿਲਿ ਗੁਰ ਚੇਲੇ ਦੀ ਸੰਧਿ ਮਿਲਾਏ।।[67]
4. ਪਾਰਬ੍ਰਹਮ ਗੁਰ ਸ਼ਬਦ ਹੈ।[68]

ਇਸ ਤਰ੍ਹਾਂ ਭਾਈ ਗੁਰਦਾਸ ਨੇ ਸ਼ਬਦ ਵਿਚੋਂ ਪਰਮਾਤਮਾ ਨੂੰ ਲੱਭਣ ਦੀ ਪ੍ਰੇਰਨਾ ਕਰਦਿਆਂ ਸੁਰਤਿ ਅਤੇ ਸ਼ਬਦ ਦੀ ਏਕਤਾ ਤੇ ਬਹੁਤ ਜ਼ੋਰ ਦਿੱਤਾ ਹੈ। ਭਾਈ ਗੁਰਦਾਸ ਨੇ ਗੁਰੂ ਸਾਹਿਬਾਨ ਦੀ ਤਰ੍ਹਾਂ ਸ਼ਬਦ ਦੇ ਪੁਰਾਤਨ ਸੰਬੰਧ ਨੂੰ ਅਪਣਾ ਕੇ ਉਸ ਨੂੰ ਨਵਾਂ ਰੂਪ ਪ੍ਰਦਾਨ ਕੀਤਾ ਹੈ। ਭਾਈ ਸਾਹਿਬ ਨੇ ਸ਼ਬਦ ਨੂੰ ਨਾਦ, ਅਨਹਦ ਨਾਦ ਆਦਿ ਯੋਗਿਕ ਸੀਮਾਵਾਂ ਤੋਂ ਉੱਪਰ ਰੱਖ ਕੇ ਇਸ ਦੀ ਵਰਤੋਂ ਪ੍ਰਭੂ ਪ੍ਰਾਪਤੀ ਲਈ ਭਾਵਨਾ ਅਤੇ ਪ੍ਰੇਮ ਦੀ ਰਾਗਾਤਮਕਤਾ ਲਈ ਪ੍ਰਯੋਗ ਕੀਤਾ ਹੈ।

## ਸ਼ੂਨਯ ਰੂਪ ਬ੍ਰਹਮ

ਬੋਧ ਦਰਸ਼ਨ ਅਨੁਸਾਰ ਸ਼ੂਨਯ ਨਾ ਸਤਿ ਹੈ ਨਾ ਅਸਤਿ ਹੈ ਨਾ ਸਤਿ-ਅਸਤਿ ਅਤੇ ਨਾਹੀ ਦੋਹਾਂ ਤੋਂ ਭਿੰਨ। ਇਨ੍ਹਾਂ ਚਾਰ ਕੋਟੀਆਂ ਤੋਂ ਇੱਕ ਵਿਲੱਖਣ ਤੱਤ ਹੈ। ਬੁਧ ਮੱਤ ਅਤੇ ਸੰਤ ਸਾਹਿਤ ਵਿਚ ਕਾਫ਼ੀ ਅੰਤਰ ਹੈ। ਸੰਤ ਮੱਤ ਵਿਚ ਸ਼ੂਨਯ ਸ਼ਬਦ ਦਾ ਪ੍ਰਯੋਗ ਬੁੱਧ ਮੱਤ ਨਾਲੋਂ ਨਿਵੇਕਲੀ ਤਰ੍ਹਾਂ ਕੀਤਾ ਗਿਆ ਹੈ। ਬੁੱਧ ਮੱਤ ਦਾ ਢਾਂਚਾ ਨਾਸਤਿਕਤਾ ਤੇ ਖੋਖਲੇ ਪਨ ਤੇ ਖੜਾ ਹੈ। ਪਰ ਸੰਤ ਮੱਤ ਦੀ ਨੀਂਹ ਪਰਮ ਤੱਤ ਤੇ ਵਿਸ਼ਵਾਸ਼ ਵਿੱਚ ਹੈ।

ਗੁਰਬਾਣੀ ਵਿਚ ਗੁਰੂ ਸਾਹਿਬਾਨ ਸੂਖਮ ਦਾ ਨਿਰਗੁਣ ਬ੍ਰਹਮ ਦੇ ਰੂਪ ਵਿਚ ਚਿੱਤਰਣ ਕਰਦੇ ਹੋਏ ਦੱਸਦੇ ਹਨ ਕਿ ਸਾਰਿਆਂ ਦੇ ਅੰਦਰ ਤੇ ਸਾਰਿਆਂ ਦੇ ਬਾਹਰ ਅਤੇ ਸਾਰੀ ਤ੍ਰਿਲੋਕੀ ਵਿਚ ਉਹੀ ਪ੍ਰਭੂ ਵਿਆਪਕ ਹੈ। ਜਿਸ ਵਿਚ ਮਾਇਆ ਵਾਲੇ ਫੁਰਨੇ ਨਹੀਂ ਉੱਠਦੇ। ਕਿਉਂ ਕਿ ਮਾਇਆ ਤਾਂ ਉਸਦੀ ਆਪਣੀ ਬਣਾਈ ਖੇਡ ਹੈ। ਜੋ ਜੀਵ ਤ੍ਰੈਗੁਣੀ ਮਾਇਆ ਦੇ ਅਸਰ ਤੋਂ ਉੱਚੇ ਰਹਿਣ ਵਾਲੇ ਪ੍ਰਭੂ ਨੂੰ ਸਮਝ ਲੈਂਦਾ ਹੈ, ਉਹ ਕਿਉਂ ਕਿ ਚੌਥੇ ਪਦ ਅਥਵਾ ਸਹਿਜ ਅਵਸਥਾ ਦਾ ਧਾਰਨੀ ਬਣ ਜਾਂਦਾ ਹੈ। ਇਸ ਲਈ ਉਸ ਨੂੰ ਪਾਪ-ਪੁੰਨ ਮੋਹ ਨਹੀਂ ਸਕਦਾ। ਜੋ ਜੀਵ ਸਰਵ-ਵਿਆਪਕ ਨਿਰਗੁਣ ਪ੍ਰਭੂ ਦਾ ਭੇਦ ਜਾਣ ਲੈਂਦਾ ਹੈ ਉਹ ਨਿਰੰਜਨ ਪ੍ਰਭੂ ਦਾ ਹੀ ਰੂਪ ਹੋ ਜਾਂਦਾ ਹੈ:-

ਅੰਤਰਿ ਸੁੰਨਿ ਬਾਹਰਿ ਸੁੰਨੰ, ਤ੍ਰਿਭਵਨੁ ਸੁੰਨਿ ਮਸੁੰਨ।।
ਚਉਥੇ ਸੁੰਨੈ ਜੋ ਨਰੁ ਜਾਣੈ, ਤਾ ਕਉ ਪਾਪ ਨਾ ਪੁੰਨ।।
ਘਟਿ ਘਟਿ ਸੁੰਨ ਕਾ ਜਾਣੈ ਭੇਉ।। ਆਦਿ ਪੁਰਖੁ ਨਿਰੰਜਨ ਦੇਉ।।
ਜੋ ਜਨ ਨਾਮ ਨਿਰੰਜਨ ਰਾਤਾ।। ਨਾਨਕ ਸੋਈ ਪੁਰਖੁ ਬਿਧਾਤਾ।।[69]

ਭਾਈ ਗੁਰਦਾਸ ਬ੍ਰਹਮ ਦੇ ਸੂਖਮ ਰੂਪ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ ਕਿ ਆਕਾਸ਼ ਨਜ਼ਰ ਤਾਂ ਆਉਂਦਾ ਹੈ ਪਰ ਇਸ ਗੱਲ ਨੂੰ ਕੋਈ ਨਹੀਂ ਜਾਣਦਾ ਕਿ ਇਹ ਕਿੰਨਾ ਕੁ ਵੱਡਾ ਹੈ। ਸੁੰਨ ਸਰੂਪ ਕਿੰਨਾ ਉੱਚਾ ਹੈ ਇਸ ਗੱਲ ਨੂੰ ਕੋਈ ਵੀ ਆਖ ਕੇ ਨਹੀਂ ਸੁਣਾ ਸਕਦਾ। ਪੰਛੀ ਵੀ ਆਕਾਸ਼ ਵਿਚ ਉਡਾਰੀਆਂ ਲਾਉਂਦੇ ਹਨ ਪਰ ਉਹ ਵੀ ਖਬਰ ਨਹੀਂ ਲਿਆ ਸਕਦੇ। ਉਸਦਾ ਅੰਤ ਕਿਸੇ ਨੂੰ ਉੱਕਾ ਹੀ ਨਹੀਂ ਲੱਭਾ, ਸਾਰੇ ਹੈਰਾਨ ਹੋਏ ਫਿਰਦੇ ਹਨ। ਕੁਦਰਤਿ ਪੈਦਾ ਕਰਨ ਵਾਲੇ ਕਾਦਰ ਤੋਂ ਬਲਿਹਾਰ ਜਾਈਏ, ਜਿਸ ਨੂੰ ਲੱਖਾਂ ਆਕਾਸ਼ ਵੀ ਨਹੀਂ ਪਹੁੰਚ ਸਕਦੇ:-

ਅੰਬਰੁ ਨਦਰੀ ਆਂਵਦਾ, ਕੇਵਡੁ ਵੱਡਾ ਕੋਇ ਨ ਜਾਣੈ।।
ਉਚਾ ਕੇਵਡੁ ਆਖੀਐ, ਸੁੰਨ ਸਰੂਪ ਨ ਆਖ ਵਖਾਣੈ।।
ਲੈਨਿ ਉਡਾਰੀ ਪੰਖਣੂ, ਅਨਲ ਮਨਲ ਉਡ ਖਬਰ ਨ ਆਣੈ।।
ਓੜਕ ਮੂਲ ਨ ਲਭਈ, ਸੱਭੇ ਹੋਏ ਫਿਰਨ ਹੈਰਾਣੈ ।।
ਲਖ ਅਗਾਸ ਨ ਅਪੜਨਿ ਕੁਦਰਤਿ ਕਾਦਰੁ ਨੋ ਕੁਰਬਾਣੈ।।[70]

ਜਗਤ ਦੀ ਰਚਨਾ ਤੋਂ ਪਹਿਲਾਂ ਬੇਅੰਤ ਸਮਾਂ ਘੁੱਪ ਹਨੇਰੇ ਦੀ ਹਾਲਤ ਸੀ। ਤਦੋਂ ਨਾ ਧਰਤੀ ਸੀ, ਨਾ ਹੀ ਆਕਾਸ਼ ਸੀ ਅਤੇ ਨਾ ਹੀ ਕਿਤੇ ਬੇਅੰਤ ਪ੍ਰਭੂ ਦਾ ਹੁਕਮ ਚਲ ਰਿਹਾ ਸੀ। ਦਿਨ, ਰਾਤ, ਚੰਦ, ਸੂਰਜ, ਕੁੱਝ ਵੀ ਨਹੀਂ ਸੀ। ਉਦੋਂ ਪਰਮਾਤਮਾ ਆਪਣੇ ਆਪ ਵਿਚ ਹੀ ਸਮਾਧੀ ਲਾਈ ਬੈਠਾ ਸੀ ਜਿਸ ਵਿਚ ਕੋਈ ਕਿਸੇ ਕਿਸਮ ਦਾ ਫੁਰਨਾ ਨਹੀਂ ਸੀ:-

> ਅਰਬਦ ਨਰਬਦ ਧੁੰਧੂਕਾਰਾ।। ਧਰਣਿ ਨ ਗਗਨਾ ਹੁਕਮੁ ਅਪਾਰਾ।।
> ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ।।[71]

ਭਾਈ ਗੁਰਦਾਸ ਜੀ ਵੀ ਲਿਖਦੇ ਹਨ ਕਿ ਜਗਤ ਰਚਨਾ ਤੋਂ ਪਹਿਲਾਂ ਕਿੰਨੇ ਜੁੱਗਾਂ ਤੱਕ ਘੁੱਪ ਹਨੇਰੇ ਦੀ ਅਵਸਥਾ ਸੀ। ਉਸ ਪਿਛੋਂ ਉਹ ਕਈ ਜੁੱਗਾਂ ਤੱਕ ਅਵਤਾਰਾਂ ਦੇ ਰੂਪ ਵਿਚ ਰਿਹਾ ਹੈ:-

> ਕੇਤੜਿਆਂ ਜੁੱਗ ਵਰਤਿਆ ਅਗਮੁ ਅਗੋਚਰੁ ਧੁੰਧੂਕਾਰਾ।
> ਕੇਤੜਿਆਂ ਜੁੱਗ ਵਰਤਿਆ ਕਰਿ ਕਰਿ ਕੇਤੜਿਆਂ ਅਵਤਾਰਾ।।[72]

ਇਸ ਤਰ੍ਹਾਂ ਭਾਈ ਸਾਹਿਬ ਨੇ ਗੁਰਮਤਿ ਦੀ ਤਰ੍ਹਾਂ ਸ੍ਰਿਸ਼ਟੀ ਰਚਨਾ ਦੇ ਆਦਿ ਤੱਤ ਨੂੰ ਸੁੰਨ ਸਰੂਪ ਕਿਹਾ ਹੈ। ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਸੱਭ ਪਾਸੇ ਨਿਰਗੁਣ ਰੂਪ ਵਿਚ ਬ੍ਰਹਮ ਹੀ ਬ੍ਰਹਮ ਸੀ, ਜੋ ਜੁੱਗਾਂ ਜੁਗਾਂਤਰਾਂ ਤੱਕ ਘੁੱਪ ਹਨੇਰੇ ਦੀ ਅਵਸਥਾ ਵਿੱਚ ਸੀ।

## ਨਿਰੰਜਨ ਰੂਪ ਬ੍ਰਹਮ

ਵੇਦਾਂ ਅਤੇ ਉਪਨਿਸ਼ਦਾਂ ਵਿਚ ਬ੍ਰਹਮ ਲਈ 'ਨਿਰੰਜਨ' ਸ਼ਬਦ ਦੀ ਵਰਤੋਂ ਵੀ ਕੀਤੀ ਗਈ ਹੈ। ਇਸ ਦਾ ਅਰਥ ਹੈ 'ਅੰਜਨ' ਰਹਿਤ। ਨਾਥ ਸੰਪਰਦਾਇ ਵਿੱਚ 'ਅਲਖ ਨਿਰੰਜਨ' ਸ਼ਬਦ ਪਾਰਬ੍ਰਹਮ ਲਈ ਵਰਤਿਆ ਗਿਆ ਹੈ। ਡਾ. ਰਤਨ ਸਿੰਘ ਜੱਗੀ ਅਨੁਸਾਰ ਕੁੱਝ ਵਿਦਵਾਨ ਇਸ ਦਾ ਅਰਥ 'ਮਾਇਆ' ਦੱਸਦੇ ਹਨ ਅਤੇ ਕੁਝ ਵਿਕਾਰ, ਕਾਲੁਸ਼ਯ, ਸੰਸਾਰਿਕ ਪ੍ਰਪੰਚ ਆਦਿ ਕਰਦੇ ਹਨ। ਇਸ ਤਰ੍ਹਾਂ ਨਿਰੰਜਨ ਦੇ ਅਰਥ ਮਾਇਆ ਰਹਿਤ, ਨਿਰਲੇਪ, ਨਿਰਵਿਕਾਰ ਆਦਿ ਕੀਤੇ ਜਾ ਸਕਦੇ ਹਨ।[73]

ਗੁਰਬਾਣੀ ਵਿਚ ਬ੍ਰਹਮ ਦੇ ਨਿਰਗੁਣ,ਨਿਰਾਕਾਰ, ਅਲੱਖ, ਰੂਪ ਲਈ 'ਨਿਰੰਜਨ' ਸ਼ਬਦ ਦੀ ਵਰਤੋਂ ਹੋਈ ਹੈ। ਉਸ ਅਪਰੰਪਰ ਬ੍ਰਹਮ ਦਾ ਮਾਤਾ, ਪਿਤਾ, ਪੁੱਤਰ ਰਿਸ਼ਤੇਦਾਰ, ਕਾਮ, ਨਾਰੀ ਆਦਿ ਕੁੱਝ ਵੀ ਨਹੀਂ ਹੈ, ਉਹ ਕੁੱਲ ਰਹਿਤ ਹੈ। ਪਰ ਉਸਦੀ ਜੋਤਿ ਸਾਰੀ ਸ੍ਰਿਸ਼ਟੀ ਵਿਚ ਮੌਜੂਦ ਹੈ। ਗੁਰੂ ਨਾਨਕ ਨੂੰ ਨਾਮ ਦਾ ਪਿਆਲਾ ਉਸ ਨਿਰੰਜਨ ਬ੍ਰਹਮ ਦੀ ਦਰਗਾਹ ਵਿਚੋਂ ਹੀ ਪ੍ਰਾਪਤ ਹੋਇਆ ਹੈ:-

1. ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ।।
   ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ।।[74]
2. ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ।।
   ਅਪਰੰਪਰ ਪਾਰਬ੍ਰਹਮ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ।[75]

ਭਾਈ ਗੁਰਦਾਸ ਜੀ ਨੇ ਵੀ ਬ੍ਰਹਮ ਲਈ 'ਨਿਰੰਜਨ' ਸ਼ਬਦ ਦੀ ਵਰਤੋਂ ਕੀਤੀ ਹੈ। ਭਾਈ ਸਾਹਿਬ ਗੁਰੂ ਅਰਜਨ ਸਾਹਿਬ ਦੀ ਉਸਤਤਿ ਕਰਦੇ ਅਤੇ ਉਨ੍ਹਾਂ ਨੂੰ 'ਆਦਿ ਪੁਰਖ' ਨਾਲ ਤੁਲਨਾ ਦਿੰਦੇ ਲਿਖਦੇ ਹਨ ਕਿ ਅਲਖੁ, ਅਜੋਨਿ, ਅਕਾਲ ਅਤੇ ਅਪਾਰ ਨਿਰੰਜਨ ਬ੍ਰਹਮ ਦੀ ਸਾਰੇ ਜਗਤ ਵਿਚ ਜੈ-ਜੈਕਾਰ ਹੁੰਦੀ ਹੈ। ਉਹੀ ਇਕ ਰਸ ਜੋਤਿ ਸਾਰੇ ਜਗਤ ਦਾ ਪ੍ਰਕਾਸ਼ ਹੈ। ਉਸ ਆਦਿ ਪੁਰਖ ਨੂੰ ਨਮਸਕਾਰ ਕਰਨ ਨਾਲ ਜੀਵ ਦਾ ਉਧਾਰ ਹੋ ਜਾਂਦਾ ਹੈ:-

ਅਲਖ ਨਿਰੰਜਨ ਆਖੀਐ ਅਕਲ ਅਜੋਨਿ ਅਕਾਲ ਅਪਾਰਾ।
ਰਵਿ ਸਸਿ ਜੋਤਿ ਉਦੋਤ ਲੱਖ ਪਰਮ ਜੋਤਿ ਪਰਮੇਸਰੁ ਪਿਆਰਾ।
- - - - - - - - - - - - - - - - - - - - - - -
ਨਮਸਕਾਰ ਸੰਸਾਰ ਵਿਚਿ ਆਦਿ ਪੁਰਖ ਆਦੇਸੁ ਉਧਾਰਾ।।[76]

ਉਸ ਨਿਰੰਜਨ ਬ੍ਰਹਮ ਵਲੋਂ ਹੀ ਗੁਰੂ ਸਾਹਿਬਾਨ ਨੂੰ ਗੁਰਮੁਖ ਛਤਰ(ਅਟੱਲ ਰਾਜ) ਪ੍ਰਾਪਤ ਹੋਇਆ । ਉਸੇ ਦੀ ਕ੍ਰਿਪਾ ਨਾਲ ਸਤਿਗੁਰੂ ਪੂਰਨ ਬ੍ਰਹਮ ਤੇ ਪਰਮ ਪਦ ਵਿੱਚ ਮਸਤ ਰਹਿੰਦੇ ਹਨ:-

ਗੁਰਮੁਖਿ ਛਤ੍ਰ ਨਿਰੰਜਨੀ ਪੂਰਨ ਬ੍ਰਹਮ ਪਰਮ ਪਦ ਪਤਾ।।[77]

ਅਲਖ ਨਿਰੰਜਨ ਬ੍ਰਹਮ ਦੀ ਕੋਈ ਰੂਪ ਰੇਖਾ ਨਹੀਂ ਉਹ ਤਾਂ ਅਲੇਖ ਅਪਾਰ ਹੈ। ਉਸ ਅਬਿਗਤ ਵਾਹਿਗੁਰੂ ਦੀ ਪ੍ਰਾਪਤੀ ਬਹੁਤ ਔਖੀ ਹੈ। ਉਸਦੀ ਕਥਾ ਅਕੱਥ ਹੈ। ਇਸ ਲਈ ਨਾ ਤਾਂ ਉਸ ਨੂੰ ਜਾਣਿਆ ਜਾ ਸਕਦਾ ਹੈ ਅਤੇ ਨਾ ਹੀ ਆਖ ਕੇ ਸੁਣਾਇਆ ਜਾ

ਸਕਦਾ ਹੈ। ਉਸਦਾ ਦਰਸ਼ਨ ਤਾਂ ਅਸਚਰਜਤਾ ਵਾਲੀ ਗੱਲ ਹੈ ਉਸ ਵਿਸਮਾਦ ਬ੍ਰਹਮ ਦੇ ਵਿਸਮਾਦ ਦਾ ਵੀ ਅੰਤ ਨਹੀਂ ਹੈ:—

ਅਲਖ ਨਿਰੰਜਨ ਆਖੀਐ ਰੂਪ ਨ ਰੇਖ ਅਲੇਖ ਅਪਾਰਾ।
ਅਬਿਗਤਿ ਗਤਿ ਅਬਿਗਤਿ ਘਣੀ ਸਿਮਰਣਿ ਸੇਖ ਨ ਆਵੈ ਵਾਰਾ।
ਅਕਥਿ ਕਥਾ ਕਿਉ ਜਾਣੀਐ ਕੋਇ ਨਾ ਆਖਿ ਸੁਣਾਵਣ ਹਾਰਾ।
ਅਚਰਜੁ ਨੋ ਆਚਰਜੁ ਹੋਇ ਵਿਸਮਾਦੈ ਵਿਸਮਾਦ ਸੁਮਾਰਾ।।[78]

ਗ੍ਰਿਹਸਥ ਵਿਚ ਰਹਿੰਦਿਆਂ ਹੀ ਗੁਰੂ ਦੀ ਕਿਪਾ ਨਾਲ ਸਾਧ ਸੰਗਤਿ ਵਿੱਚੋਂ ਹੀ ਉਸ ਅਬਿਗਤਿ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ:—

ਚਾਰਿ ਵਰਨ ਗੁਰਸਿਖ ਹੋਇ ਘਰ ਬਾਹੀ ਬਹੁ ਵਣਜ ਵਪਾਰਾ।
ਸਾਧ ਸੰਗਤਿ ਆਰਾਧਿਆ ਭਗਤਿ ਵਛਲ ਗੁਰੂ ਰੂਪੁ ਮੁਰਾਰਾ।।
ਭਵ ਸਾਗਰੁ ਗੁਰਿ ਸਾਗਰ ਤਾਰਾ।।[79]

ਗੁਰੂ ਸਾਹਿਬਾਨ ਅਨੁਸਾਰ ਵੀ ਉਸ ਪ੍ਰਭੂ ਦਾ ਕੋਈ ਰੂਪ, ਜਾਤ, ਮੁਖਿ ਆਦਿ ਅੰਗ ਤੇ ਸਰੀਰ ਕੋਈ ਨਹੀਂ। ਅਜਿਹੇ ਨਿਰੰਜਨ ਬ੍ਰਹਮ ਦੀ ਪ੍ਰਾਪਤੀ ਸਤਿਗੁਰ ਦੇ ਮਿਲਣ ਤੇ ਹੁੰਦੀ ਹੈ। ਗੁਰੂ ਦੇ ਵਚਨਾਂ ਰਾਹੀਂ ਅਵਿਗਤ ਪ੍ਰਭੂ ਵਿਚ ਸਮਾਈ ਦਾ ਹੈ ਤੇ ਜਗਤ ਦਾ ਮੂਲ ਨਿਰੰਜਨ ਲੱਭ ਪੈਂਦਾ ਹੈ:—

1. ਜਾ ਕੈ ਰੂਪੁ ਨਾਹੀਂ ਜਾਤਿ ਨਾਹੀ ਨਾਹੀ ਮੁਖੁ ਮਾਸਾ।।
   ਸਤਿਗੁਰ ਮਿਲੇ ਨਿਰੰਜਨੁ ਪਾਇਆ ਤੇਰੈ ਨਾਮਿ ਹੈ ਨਿਵਾਸਾ।।[80]
2. ਗੁਰ ਬਚਨੀ ਅਵਿਗਤ ਸਮਾਈਐ, ਤਤੁ ਨਿਰੰਜਨੁ ਸਹਿਜ ਲਹੈ।।[81]

ਗੁਰੂ ਸਾਹਿਬਾਨ ਨੇ ਪ੍ਰਭੂ ਪ੍ਰਾਪਤੀ ਲਈ ਗੁਰੂ ਦਾ ਹੁਕਮ ਜ਼ਰੂਰੀ ਦੱਸਿਆ ਹੈ। ਗੁਰੂ ਦੇ ਹੁਕਮ ਵਿਚ ਤੁਰਨ ਵਾਲਾ ਮਨੁੱਖ 'ਨਿਰੰਜਨ' ਪ੍ਰਭੂ ਦਾ ਨਾਮ ਪ੍ਰਾਪਤ ਕਰ ਲੈਂਦਾ ਹੈ, ਕਿਉਂਕਿ ਉਹ ਆਪਣੀ ਹਉਮੈ ਦਾ ਗੁਰੂ ਦੇ ਸ਼ਬਦ ਰਾਹੀਂ ਨਾਸ਼ ਕਰ ਦਿੰਦਾ ਹੈ।[82] ਜੋ ਮਨੁੱਖ ਸਰਬ ਵਿਆਪਕ ਨਿਰਗੁਣ ਪ੍ਰਭੂ ਦਾ ਭੇਤ ਜਾਣ ਲੈਂਦਾ ਹੈ ਉਹ ਆਦਿ ਪੁਰਖ ਨਿਰੰਜਨ ਪ੍ਰਭੂ ਦਾ ਹੀ ਰੂਪ ਹੋ ਜਾਂਦਾ ਹੈ:—

ਘਟਿ ਘਟਿ ਸੁੰਨਿ ਕਾ ਜਾਣੈ ਭੇਉ।। ਆਦਿ ਪੁਰਖੁ ਨਿਰੰਜਨ ਦੇਉ।
ਜੋ ਜਨ ਨਾਮ ਨਿਰੰਜਨ ਰਾਤਾ।। ਨਾਨਕ ਸੋਈ ਪੁਰਖੁ ਬਿਧਾਤਾ।।[83]

ਭਾਈ ਗੁਰਦਾਸ ਜੀ ਗੁਰੂ ਦੇ ਸ਼ਬਦ ਰਾਹੀਂ ਆਦਿ ਪੁਰਖ 'ਨਿਰੰਜਨ' ਪ੍ਰਭੂ ਦੀ ਪ੍ਰਾਪਤੀ ਲਈ ਗੁਰਬਾਣੀ ਦੇ ਉਪਰੋਕਤ ਭਾਵਾਂ ਦੀ ਵਿਆਖਿਆ ਕਰਦੇ ਲਿਖਦੇ ਹਨ:-

ਹੋਈ ਆਗਿਆ ਆਦਿ ਆਦਿ ਨਿਰੰਜਨੋ।
ਨਾਦੈ ਮਿਲਿਆ ਨਾਦੁ ਹਉਮੈ ਭੰਜਨੋ।
ਬਿਸਮਾਦੈ ਬਿਸਮਾਦੁ ਗੁਰਮੁਖਿ ਅੰਜਨੋ।
ਗੁਰਮਤਿ ਗੁਰਪ੍ਰਸਾਦ ਭਰਮਿ ਨਿਖੰਜਨੋ।
ਆਦਿ ਪੁਰਖੁ ਪਰਮਾਦਿ ਅਕਾਲ ਅਗੰਜਨੋ।
ਸੇਵਕ ਸਿਵ ਸਨਕਾਦਿ ਕ੍ਰਿਪਾ ਕਰੰਜਨੋ।
ਜਪੀਐ ਜੁਗਹੁ ਜੁਗਾਦਿ ਗੁਰਸਿਖ ਮੰਜਨੋ।
ਪਿਰਮੁ ਪਿਆਲੇ ਸਾਦੁ ਪਰਮ ਪੁਰੰਜਨੋ।
ਆਦਿ ਜੁਗਾਦਿ ਅਨਾਦਿ ਸਰਬ ਸੁਰੰਜਨੋ।[84]

ਇਸ ਤਰ੍ਹਾਂ ਭਾਈ ਸਾਹਿਬ ਨੇ 'ਨਿਰੰਜਨ' ਸ਼ਬਦ ਪਰਮਾਤਮਾ ਲਈ ਵਰਤਿਆ ਤੇ ਗੁਰੂ ਦੇ ਸ਼ਬਦ ਰਾਹੀਂ ਉਸ ਦੀ ਪ੍ਰਾਪਤੀ ਤੇ ਜ਼ੋਰ ਦਿੱਤਾ ਹੈ। ਹਉਮੈ ਦਾ ਨਾਸ਼ ਕਰਨ ਲਈ ਗੁਰੂ ਦਾ ਸ਼ਬਦ ਜ਼ਰੂਰੀ ਹੈ। ਜਦੋਂ ਜੀਵ ਅੰਦਰੋਂ ਹਉਮੈਂ ਦਾ ਨਾਸ਼ ਹੋ ਜਾਂਦਾ ਹੈ ਤਾਂ ਉਹ ਸਾਧ ਸੰਗਤ ਵਿਚ ਰਹਿੰਦਿਆਂ ਹੀ ਪ੍ਰਭੂ ਦਾ ਨਾਮ ਜਪਦਾ ਹੈ ਤੇ ਉਸ ਨਾਲ ਇਕਮਿਕ ਹੋ ਜਾਂਦਾ ਹੈ।-

ਅਨਿਰਵਚਨੀਯ ਤੱਤ ਰੂਪ(ਅਵਿਅਕਤ ਨਿਰਗੁਣ ਬ੍ਰਹਮ)

ਜਦੋਂ ਤੋਂ ਮਨੁੱਖ ਸਮਾਜਕ ਪ੍ਰਾਣੀ ਕਹਾਉਣ ਲੱਗਾ, ਉਦੋਂ ਤੋਂ ਹੀ ਉਹ ਪਰਮ ਤੱਤ ਨੂੰ ਅਨੁਭਵ ਕਰਨ ਲੱਗਾ ਅਤੇ ਉਸ ਦੇ ਸਰੂਪ ਨੂੰ ਵਰਣਨ ਕਰਨ ਲਈ ਯਤਨਸ਼ੀਲ ਰਿਹਾ ਹੈ। ਡਾ. ਰਤਨ ਸਿੰਘ ਜੱਗੀ,ਅਨੁਸਾਰ, 'ਜਦ ਤੋਂ ਮਨੁੱਖ ਨੂੰ ਵਾਣੀ ਮਿਲੀ

ਹੈ ਉਸਨੇ ਪਰਮ ਤੱਤ ਦੀ ਅਨੰਤਤਾ ਦਾ ਅਨੁਭਵ ਕੀਤਾ ਹੈ ਅਤੇ ਉਸ ਸਰਬ ਵਿਆਪਕ ਦਾ ਵਰਣਨ ਕਰਨ ਲਈ ਕਈ ਤਰ੍ਹਾਂ ਦੇ ਯਤਨ ਕੀਤੇ ਹਨ। ਕਈ ਪਰਿਭਾਸ਼ਾਵਾਂ ਘੜੀਆਂ ਹਨ। ਪਰ ਫਿਰ ਵੀ ਤੁੱਛ ਮਨੁੱਖ ਅਸੀਮ ਬ੍ਰਹਮ ਨੂੰ ਪਰਿਭਾਸ਼ਾ ਦਾ ਵਿਸ਼ਾ ਨਾ ਬਣਾ ਸਕਿਆ ਅਤੇ ਅੰਤ ਵਿਚ ਉਸਨੂੰ ਆਪਣੇ ਆਪ ਨੂੰ ਬੇਵਸ ਸਵੀਕਾਰ ਕਰਨਾ ਪਿਆ ਕਿ ਅਸੀਮ ਬ੍ਰਹਮ ਵਾਣੀ ਦਾ ਵਿਸ਼ਾ ਨਹੀਂ। ਉਹ ਵਰਣਨ ਅਤੀਤ ਹੈ, ਅਨਿਰਵਚਨੀਯ ਹੈ।[85] ਉਪਨਿਸ਼ਦਾਂ ਵਿੱਚ ਵੀ ਇਹੋ ਜਿਹੇ ਹੀ ਵਿਚਾਰ ਮਿਲ ਜਾਂਦੇ ਹਨ। ਕਠੋਪਨਿਸ਼ਦ ਅਨੁਸਾਰ ਬ੍ਰਹਮ ਅਗੋਯ ਅਤੇ ਅਨਿਰਵਚਨੀਯ ਹੈ। ਉਹ ਅਸ਼ਬਦ, ਅਸਪਰਸ਼, ਅਰੂਪ, ਰਸਹੀਣ, ਗੰਧਹੀਣ ਹੈ। ਉਹ ਨਿੱਤ, ਅਨਾਦਿ, ਅਨੰਤ, ਮਹਾਨ, ਨਿਸਚਲ, ਸਤਿ ਤੱਤ ਹੈ।[86] ਅਨਿਰਵਚਨੀਯ ਤੱਤ ਰੂਪ ਪਰਮਾਤਮਾ ਬਿਆਨ ਤੋਂ ਬਾਹਰ ਹੈ। ਜਿਵੇਂ ਗੂੰਗਾ ਗੁੜ ਦਾ ਸੁਆਦ ਨਹੀਂ ਦੱਸ ਸਕਦਾ ਠੀਕ ਉਸੇ ਤਰ੍ਹਾਂ ਪਰਮ ਤੱਤ ਵਿਚ ਲੀਨ ਭਗਤ ਉਸ ਦੇ ਪਿਆਰ ਦੀ ਕਹਾਣੀ ਨਹੀਂ ਦੱਸ ਸਕਦਾ । ਡਾ. ਪੀਤਾਂਬਰ ਦੱਤ ਬੜਥਵਾਲ ਲਿਖਦੇ ਹਨ ਕਿ ਪੂਰਨ ਰੂਪ ਵਿਚ ਉਸ ਪਰਮਸੱਤਾ ਦਾ ਕੋਈ ਵਿਚਾਰ ਹੀ ਨਹੀਂ ਕਰ ਸਕਦਾ, ਕਿਉਂਕਿ ਉਹ ਮਨੁੱਖੀ ਮਨ ਤੋਂ ਪਰ੍ਹੇ ਹੈ। ਬੁੱਧੀ ਮੂਰਤ ਰੂਪ ਦਾ ਆਧਾਰ ਚਾਹੁੰਦੀ ਹੈ ਅਤੇ ਬਾਣੀ ਰੂਪਕ ਦਾ। ਇਸ ਲਈ ਅਮੂਰਤ ਅਤੇ ਅਨੂਪਮ ਨੂੰ ਗ੍ਰਹਿਣ ਕਰਨ ਵਿਚ ਬੁੱਧ ਅਤੇ ਵਿਅਕਤ ਕਰਨ ਵਿਚ ਬਾਣੀ ਅਸਮਰੱਥ ਹੈ।[87] ਇਹ ਇਕ ਅਜਿਹੀ ਸਹਜ ਪ੍ਰੇਮ ਅਵਸਥਾ ਹੈ ਜਿਸ ਨੂੰ ਗੁਰੂ ਨਾਨਕ, ਰਵਿਦਾਸ, ਕਬੀਰ ਆਦਿ ਵਰਗੇ ਬ੍ਰਹਮਲੀਨ ਰਸ ਦੇ ਗਿਆਤਾ ਅਤੇ ਰਸਿਕ ਭਗਤ-ਜਨ ਹੀ ਪ੍ਰਾਪਤ ਕਰ ਸਕਦੇ ਹਨ। ਅਜਿਹੇ ਭਗਤ ਜਨ ਪਰਮ-ਸਿਧੀ ਦੀ ਇਸ ਅਵਸਥਾ ਵਿਚ ਰੂਪ, ਗੁਣ ਅਤੇ ਨਾਮ, ਕਰਮ ਵਿਹੀਨ ਹੋ ਕੇ ਖੁਦ ਹੀ ਪਰਮਾਤਮਾ ਰੂਪ ਹੋ ਜਾਂਦੇ ਹਨ। ਰੂਪ, ਗੁਣ ਕਥਨ ਤਾਂ ਉਸ ਵਿਅਕਤੀ ਦਾ ਕੀਤਾ ਜਾ ਸਕਦਾ ਹੈ ਜੋ ਉਸ ਤੋਂ ਭਿੰਨ ਕੋਈ ਹੋਰ ਹੋਵੇ, ਉਸ ਤੋਂ ਵੱਖਰਾ ਹੋਵੇ। ਜੋ ਉਸੇ ਵਿਚ ਵਿਆਪਤ ਹੈ, ਉਸਨੂੰ ਰੂਪ ਗੁਣ ਤੇ ਨਾਮ ਨਹੀਂ ਦਿੱਤਾ ਜਾ ਸਕਦਾ।

ਗੁਰਬਾਣੀ ਵਿਚ ਵੀ ਅਨਿਰਵਚਨੀਯ ਤੱਤ ਰੂਪ ਬ੍ਰਹਮ ਦਾ ਜ਼ਿਕਰ ਆਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ 'ਜਪੁਜੀ' ਵਿਚ ਫੁਰਮਾਉਂਦੇ ਹਨ ਕਿ ਉਸ ਪਰਮ ਤੱਤ ਨੂੰ ਉਹੀ ਪ੍ਰਾਪਤ ਕਰ ਸਕਦਾ ਹੈ ਜੋ ਉਸ ਜਿੰਨਾ ਮਹਾਨ ਤੇ ਸ੍ਰੇਸ਼ਠ ਹੁੰਦਾ ਹੈ, ਕਿਉਂਕਿ ਉਸ ਦਾ ਟਿਕਾਣਾ ਉੱਚਾ ਹੈ, ਉਸ ਦਾ ਨਾਂ ਉੱਚਾ ਹੈ। ਜਿੱਡਾ ਵੱਡਾ ਉਹ ਆਪ ਹੈ ਉਹ ਆਪ ਹੀ ਜਾਣਦਾ ਹੈ:-

ਵੱਡਾ ਸਾਹਿਬੁ ਊਚਾ ਥਾਉ।। ਊਚੇ ਉਪਰਿ ਊਚਾ ਨਾਉ।।
ਏਵਡੁ ਊਚਾ ਹੋਵੈ ਕੋਇ।। ਤਿਸੁ ਊਚੇ ਕਉ ਜਾਣੈ ਸੋਇ।।
ਜੇਵਡੁ ਆਪਿ ਜਾਣੈ ਆਪਿ ਆਪਿ।।[88]

ਉਸਨੂੰ ਨਾ ਤਾਂ ਸਥਾਪਤ ਕੀਤਾ ਜਾ ਸਕਦਾ ਹੈ ਤੇ ਨਾ ਹੀ ਕਾਇਮ। ਉਹ ਤਾਂ ਮਾਇਆ ਤੋਂ ਰਹਿਤ ਆਪਣੇ ਆਪ ਹੀ ਹੋਇਆ ਹੈ:-

ਥਾਪਿਆ ਨ ਜਾਇ ਕੀਤਾ ਨ ਹੋਇ।। ਆਪੇ ਆਪਿ ਨਿਰੰਜਨੁ ਸੋਇ।[89]

ਉਸਦਾ ਕੋਈ ਚੱਕ੍ਰ, ਨਿਸ਼ਾਨ, ਵਰਨ, ਜਾਤ-ਪਾਤ ਆਦਿ ਕੁੱਝ ਵੀ ਨਹੀਂ। ਉਸ ਦੇ ਰੂਪ-ਰੰਗ, ਰੇਖ-ਭੇਖ ਆਦਿ ਬਾਰੇ ਕੋਈ ਕੁੱਝ ਵੀ ਨਹੀਂ ਕਹਿ ਸਕਦਾ:-

ਚੱਕ੍ਰ, ਚਿਹਨ ਅਰੁ ਬਰਨ ਜਾਤਿ। ਅਰੁ ਪਾਤਿ ਨਹਿਨ ਜਿਹ।।
ਰੂਪ ਰੰਗ ਅਰੁ ਰੇਖ ਭੇਖ, ਕੋਊ ਕਹਿ ਨ ਸਕਤ ਕਿਹ।।[90]

ਹਰ ਕੋਈ ਉਸ ਪ੍ਰਭੂ ਨੂੰ ਸੁਣਕੇ ਆਪਣੇ ਆਪਣੇ ਤਰੀਕੇ ਨਾਲ ਉਸ ਦੀ ਵਿਆਖਿਆ ਕਰਨ ਦੀ ਕੋਸ਼ਿਸ਼ ਕਰਦਾ ਹੈ। ਪਰ ਸੁਣਨ ਤੇ ਕਹਿਣ ਨਾਲ ਉਸ ਪਰਮਾਤਮਾ ਦਾ ਅੰਤ ਨਹੀਂ ਪਾਇਆ ਜਾ ਸਕਦਾ। ਜਿਸ ਤੇ ਉਸ ਅਲੱਖ ਪਰਮਾਤਮਾ ਦੀ ਮਿਹਰ ਹੁੰਦੀ ਹੈ, ਉਸੇ ਨੂੰ ਹੀ ਉਸ ਅਕੱਥ ਬਾਰੇ ਕਥਨ ਕਰਨ ਦੀ ਬੁੱਧੀ ਪ੍ਰਾਪਤ ਹੁੰਦੀ ਹੈ:-

1. ਅੰਤ ਕਾਰਣਿ ਕੇਤੇ ਬਿਲਲਾਹਿ।। ਤਾਕੇ ਅੰਤ ਨ ਪਾਏ ਜਾਹਿ।।[91]
2. ਸੁਣਿ ਸੁਣਿ ਆਖੈ ਕੇਤੀ ਵਾਣੀ।। ਸੁਣਿ ਕਹੀਐ ਕੋ ਅੰਤੁ ਨ ਜਾਣੀ।।
ਜਾ ਕਉ ਅਲਖੁ ਲਖਾਏ ਆਪੇ।। ਅਕਥ ਕਥਾ ਬੁਧਿ ਤਾਹਾ ਹੈ।।[92]

ਵੇਦ ਉਸ ਨੂੰ ਬੇਅੰਤ ਦੱਸਦੇ ਹਨ। ਸਾਰੇ ਖੋਜੀ ਅਤੇ ਦੇਵਤੇ ਉਸਦੀ ਖੋਜ ਕਰਕੇ ਥੱਕ ਗਏ ਹਨ, ਪਰ ਉਨ੍ਹਾਂ ਨੂੰ ਵੀ ਹਰੀ ਦੀ ਸਮਝ ਨਹੀਂ ਆਈ। ਜਿਨ੍ਹਾਂ ਨੇ ਪਰਮਾਤਮਾ ਦੇ ਦਰਸ਼ਨ ਦਾ ਰਸ ਚੱਖਿਆ ਹੈ, ਉਹ ਹੀ ਇਸ ਸਵਾਦ ਨੂੰ ਜਾਣਦੇ ਹਨ, ਪਰ ਉਨ੍ਹਾਂ ਲਈ ਵੀ ਵਰਣਨ ਕਰਨਾ ਮੁਸ਼ਕਿਲ ਹੈ, ਜਿਵੇਂ ਗੂੰਗਾ ਮਠਿਆਈ ਦਾ ਸਵਾਦ ਨਹੀਂ ਦੱਸ ਸਕਦਾ:-

1. ਨੇਤ ਹੀ ਨੇਤ ਬੇਦ ਬਤਾਵੈ। ਖੋਜ ਥੱਕੇ ਸਭ ਹੀ ਖੁਜੀਆ।।
   ਸੁਰ ਹਾਰ ਪਰੇ ਹਰਿ ਹਾਥ ਨ ਆਵੈ।।[93]
2. ਜਿਨਿ ਚਾਖਿਆ ਸੋਈ ਸਾਦੁ ਜਾਣੈ ਜਿਉ ਗੂੰਗੇ ਮਿਠਿਆਈ।।
   ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ।।[94]

ਉਸ ਬ੍ਰਹਮ ਦਾ ਵਾਸਾ 'ਸਚਿ ਖੰਡ' ਵਿਚ ਹੈ। 'ਸੱਚ ਖੰਡ' ਉਹ ਸਹਿਜ ਅਵਸਥਾ ਹੈ ਜਿਸ ਨੂੰ ਗੁਰੂ ਨਾਨਕ, ਕਬੀਰ, ਰਵਿਦਾਸ ਵਰਗੇ ਸਾਧਕ ਹੀ ਪ੍ਰਭੂ ਦੀ ਮਿਹਰ ਨਾਲ ਉਸ ਵਿਚ ਲੀਨ ਹੋਕੇ ਪ੍ਰਾਪਤ ਕਰ ਸਕਦੇ ਹਨ। ਪਰ ਉਹ ਵੀ ਇਸ ਅਵਸਥਾ ਦਾ ਜ਼ਿਕਰ ਨਹੀਂ ਕਰ ਸਕਦੇ ਤੇ ਨਾ ਹੀ ਅੰਤ ਪਾ ਸਕਦੇ ਹਨ, ਕੇਵਲ ਅਨੁਭਵ ਹੀ ਪ੍ਰਾਪਤ ਕਰ ਸਕਦੇ ਹਨ:-

ਸਚਿ ਖੰਡਿ ਵਸੈ ਨਿਰੰਕਾਰੁ।। ਕਰਿ ਕਰਿ ਵੇਖੈ ਨਦਰਿ ਨਿਹਾਲ।।
ਤਿਥੈ ਖੰਡ ਮੰਡਲ ਵਰਭੰਡ।। ਜੇ ਕੋ ਕਥੈ ਤ ਅੰਤ ਨ ਅੰਤ।।[95]

ਭਾਈ ਸਾਹਿਬ ਗੁਰਬਾਣੀ ਦੇ ਇਨ੍ਹਾਂ ਭਾਵਾਂ ਦੀ ਵਿਆਖਿਆ ਆਪਣੀ ਰਚਨਾ ਵਿਚ ਕਰਦੇ ਲਿਖਦੇ ਹਨ ਕਿ ਉਸ ਕਾਦਰ ਦਾ ਕੋਈ ਵੀ ਅੰਤ ਨਹੀਂ ਜਾਣ ਸਕਿਆ। ਬਹੁਤ ਸਾਰੇ ਪੁਸਤਕਾਂ ਦੇ ਵਖਿਆਨਾਂ ਨੂੰ ਸੁਣਾਉਂਦੇ ਤੇ ਸੁਣਦੇ ਹਨ। ਹਿੰਦੂ, ਮੁਸਲਮਾਨ ਵੀ ਇਸ ਵਖਿਆਨ ਨੂੰ ਸੁਣ ਕੇ ਉਸ ਕਾਦਰ ਨੂੰ ਪਛਾਣ ਨ ਸਕੇ। ਵੇਦ ਤੇ ਕੁਰਾਨ ਵੀ ਉਸ ਅੱਖਰ ਨੂੰ ਨਾ ਜਾਣ ਸਕੇ। ਉਹ ਕਾਦਰ ਆਪਣੀ ਕੁਦਰਤ ਵਾਂਗ ਹੀ ਬੇਅੰਤ ਹੈ:-

ਸੁਣਿ ਆਖਾਣਿ ਵਖਾਣੁ ਆਖਿ ਵਖਾਣਿਆ।।
ਹਿੰਦੂ ਮੁਸਲਮਾਣੁ ਨ ਸਚੁ ਸਿਞਾਣਿਆ।
ਵੇਦ ਕਤੇਬ ਕੁਰਾਣੁ ਨ ਅੱਖਰ ਜਾਣਿਆ।
ਦੀਨ ਦੁਨੀ ਹੈਰਾਣੁ ਚੋਜ ਵਿਡਾਣਿਆ।
ਕਾਦਰ ਨੋ ਕੁਰਬਾਣੁ ਕੁਦਰਤਿ ਮਾਣਿਆ।।[96]

ਬ੍ਰਹਮਾ, ਵਿਸ਼ਨੂੰ, ਮਹੇਸ, ਨਾਰਦ, ਸਾਰਦ, ਸੇਸ਼, ਗਣ, ਗੰਧਰਬ, ਗਣੇਸ਼ ਆਦਿ ਵੀ ਉਸ ਆਦਿ ਪੁਰਖ ਪਰਮਾਤਮਾ ਦਾ ਅੰਤ ਨਾ ਪਾ ਸਕੇ:-

1. ਬ੍ਰਹਮੇ ਬਿਸਨ ਮਹੇਸ ਲਖ ਧਿਆਇਦੇ।

- - - - - - - - - - - - - - -

ਆਦਿ ਪੁਰਖ ਆਦੇਸ ਪਾਰੁ ਨ ਪਾਇਦੇ।[97]

2. ਪਾਤਿਸਾਹਾ ਪਾਤਿਸਾਹੁ ਸਤਿ ਸੁਹਾਣੀਐ।

ਵਡਾ ਬੇ ਪਰਵਾਹ ਅੰਤੁ ਨ ਜਾਣੀਐ।।[98]

ਉਹ ਪਰਮਾਤਮਾ ਵੇਦਾਂ ਕਤੇਬਾਂ ਤੋਂ ਬਾਹਰਾ ਤੇ ਲੇਖ ਤੋਂ ਅਲੇਖ ਹੋਣ ਕਰਕੇ ਲਖਿਆ ਨਹੀਂ ਜਾਂਦਾ। ਰੂਪ ਤੋਂ ਅਨੂਪਮ ਤੇ ਅਸਚਰਜ ਹੋਣ ਕਰਕੇ ਉਹ ਪਰਮਾਤਮਾ ਹਰ ਤਰ੍ਹਾਂ ਦੇ ਦਰਸ਼ਨ ਤੋਂ ਪਰੇ ਹੈ। ਪਰਮਾਤਮਾ ਜਿਸ ਨੇ ਇੱਕ ਫੁਰਨੇ ਤੋਂ ਸਾਰਾ ਪਸਾਰਾ ਕੀਤਾ ਹੈ। ਉਸਦਾ ਵਿਚਾਰ ਬੁੱਧੀ ਰੂਪ ਅਤੇ ਤੱਕੜੀ ਤੇ ਵੀ ਨਹੀਂ ਧਰਿਆ ਜਾ ਸਕਦਾ। ਉਹ ਕਥਾ, ਕਵੀਸ਼ਰਾਂ ਦੀ ਕਥਨੀ ਬਦਨੀ ਤੋਂ ਵੀ ਬਾਹਰ ਹੈ। ਮਨ, ਵਾਣੀ ਅਤੇ ਸਰੀਰ ਦੇ ਵਿਸ਼ੇ ਤੋਂ ਅਗੋਚਰ ਹੈ। 'ਮਤਿ ਬੁਧਿ ਸਾਧਿ' ਸਾਧਨਾ ਦੀ ਸਿੱਖਿਆ ਵਾਲੇ ਬੁੱਧੀਮਾਨ ਵੀ ਉਸ ਬਾਰੇ ਨਾ ਜਾਣ ਸਕੇ। ਉਹ ਅਛਲ, ਅਛੇਦ ਅਤੇ ਅਭੇਦ ਹੈ, ਪਰ ਭਗਤਾਂ ਦਾ ਪਿਆਰਾ ਹੋਣ ਕਰਕੇ ਸਾਧ ਸੰਗਤ ਵਿਚ ਵਸਦਾ ਹੈ। ਉਸ ਜਿੰਨਾ ਹੋਰ ਕੋਈ ਵੱਡਾ ਨਹੀਂ, ਉਸ ਦੀ ਵਡਿਆਈ ਵੀ ਉਸ ਜਿੰਨੀ ਹੀ ਵਡੀ ਹੈ:—

ਵੇਦ ਕਤੇਬਹੁ ਬਾਹਰਾ ਲੇਖ ਅਲੇਖ ਨ ਲਖਿਆ ਜਾਈ।

ਰੂਪੁ ਅਨੂਪੁ ਅਚਰਜੁ ਹੈ ਦਰਸਨੁ ਦ੍ਰਿਸਟਿ ਅਗੋਚਰ ਭਾਈ।

ਇਕ ਕਵਾਉ ਪਸਾਉ ਕਰਿ ਤੋਲੁ ਨ ਤੁਲਾਧਾਰ ਨ ਸਮਾਈ।

ਕਥਨੀ ਬਦਨੀ ਬਾਹਰਾ ਥਕੈ ਸਬਦੁ ਸੁਰਤਿ ਲਿਵ ਲਾਈ।

ਮਨ ਬਚ ਕਰਮ ਅਗੋਚਰਾ ਮਤਿ ਬੁਧਿ ਸਾਧਿ ਸੋਝੀ ਥਕਿ ਪਾਈ।

ਅਛਲ ਅਛੇਦ ਅਭੇਦ ਹੈ ਭਗਤਿ ਵਛਲਿ ਸਾਧ ਸੰਗਤਿ ਛਾਈ।

ਵਡਾ ਆਪਿ ਵਡੀ ਵਡਿਆਈ।।[99]

ਭਾਈ ਸਾਹਿਬ ਆਕਾਸ਼ ਦਾ ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ ਕਿ ਜਿਸ ਵਾਹਿਗੁਰੂ ਦੇ ਪੈਦਾ ਕੀਤੇ ਇਕ ਆਕਾਸ਼ ਦਾ ਥਹੁ ਪਤਾ ਨਹੀਂ ਲੱਗਦਾ ਤਾਂ ਇਸਦੇ ਕਰਤੇ ਦਾ ਕਿਸ ਤਰ੍ਹਾਂ ਪਤਾ ਲੱਗ ਸਕਦਾ ਹੈ:—

ਅੰਬਰੁ ਨਦਰੀ ਆਵਦਾ ਕੇਵਡੁ ਵਡਾ ਕੋਇ ਨ ਜਾਣੈ।
ਉਚਾ ਕੇਵਡੁ ਆਖੀਐ ਸੁੰਨ ਸਰੂਪ ਨ ਅਖਿ ਵਖਾਣੈ।।
- - - - - - - - - - - - - - - - - - - -
ਲਖ ਅਗਾਸ ਨ ਅਪੜਨਿ ਕੁਦਰਤਿ ਕਾਦਰੁ ਨੋ ਕੁਰਬਾਣੈ।। [100]

ਉਹ ਪਰਮਾਤਮਾ ਤਾਂ ਕੁਦਰਤ ਵਿਚ ਵਸਦਾ ਹੈ। ਚਾਰ ਖਾਣੀਆਂ, ਜਲ, ਥਲ ਪ੍ਰਿਥਵੀ, ਆਕਾਸ਼, ਤਿੰਨ ਭਵਨ ਵਿਚ ਅਣਗਿਣਤ ਜੀਵ ਪੈਦਾ ਕਰਕੇ ਉਨ੍ਹਾਂ ਵਿਚ ਵਿਚਰ ਰਿਹਾ ਹੈ ਤੇ ਉਨ੍ਹਾਂ ਦੀ ਸੰਭਾਲ ਵੀ ਆਪ ਹੀ ਕਰ ਰਿਹਾ ਹੈ। ਪਰ ਉਸ ਦੀ ਇਸ ਕੁਦਰਤ ਦਾ ਵਿਚਾਰ ਕੋਈ ਵੀ ਨਹੀਂ ਕਰ ਸਕਦਾ:-

1. ਇੱਕ ਕਵਾਉ ਪਸਾਉ ਕਰਿ ਕੁਦਰਤਿ ਅੰਦਰਿ ਕੀਆ ਪਸਾਰਾ।
ਪੰਜਿ ਤਤ ਪਰਵਾਣੁ ਕਰਿ ਚਹੁੰ ਖਾਣੀ ਵਿਚਿ ਸਭ ਵਰਤਾਰਾ।
- - - - - - - - - - - - - - - - - - - - - - -
ਕੇਵਡੁ ਆਖਾ ਸਿਰਜਣਹਾਰਾ।। [101]

2. ਚਉਰਾਸੀਹ ਲਖ ਜੋਨਿ ਵਿਚਿ ਜਲੁ ਥਲੁ ਮਹੀਅਲ ਤ੍ਰਿਭਵਣੁ ਸਾਰਾ।
- - - - - - - - - - - - - - - - - - - - - - -
ਰੋਮ ਰੋਮ ਵਿਚਿ ਰਖਿਓਨੁ ਓਅੰਕਾਰੁ ਆਕਾਰੁ ਵਿਥਾਰਾ।
- - - - - - - - - - - - - - - - - - - - -
ਕੁਦਰਤਿ ਕਵਣੁ ਕਰੈ ਵੀਚਾਰਾ।। [102]

ਭਾਈ ਸਾਹਿਬ ਨਿਰਣਾ ਦੇਂਦੇ ਹਨ ਕਿ ਉਸ ਵਾਹਗੁਰੂ ਦੀ ਕਥਾ ਅਕਥ ਹੈ:-

ਅਕਥ ਕਥਾ ਅਬਿਗਤਿ ਨਿਰਧਾਰਾ। [103]

ਭਾਈ ਸਾਹਿਬ ਤਾਂ ਬ੍ਰਹਮ ਨਾਲ ਲੀਨ ਹੋਏ ਭਗਤਾਂ ਦੀ ਕਥਾ ਵੀ ਅਕਥਿ ਦੱਸਦੇ ਹਨ, ਜਿਸਨੂੰ ਵੇਦ ਕਤੇਬ ਵੀ ਬਿਆਨ ਨਹੀਂ ਕਰ ਸਕਦੇ:-

ਵੇਦ ਕਤੇਬਹੁ ਬਾਹਰੀ ਅਕਥ ਕਥਾ ਕਉਣੁ ਆਖਿ ਵਖਾਣੈ।। [104]

ਲੱਖਾਂ ਹੀ ਬ੍ਰਹਮ ਲੱਖਾਂ ਹੀ ਵੇਦਾਂ ਤੋਂ ਗਿਆਨ ਪੜ੍ਹ ਪੜ੍ਹਕੇ ਪ੍ਰਭੂ ਨੂੰ ਬੇਅੰਤ ਕਹਿ ਕੇ ਥੱਕ ਗਏ ਹਨ। ਮਹਾਂ ਦੇਵ ਵਰਗੇ ਲੱਖਾਂ ਹੀ ਅਵਧੂਤ ਜੋਗ ਦੇ ਧਿਆਨ ਵਿਚ

ਉਣੀਦੇ ਕੱਟ ਕੱਟ ਕੇ ਅੱਕ ਗਏ ਹਨ। ਲੱਖਾਂ ਵਿਸ਼ਨੂੰ ਅਵਤਾਰ ਲੈ ਕੇ ਹੱਥ ਵਿਚ ਗਿਆਨ ਦੀ ਤਲਵਾਰ ਫੜਕੇ ਵਾਹਿਗੁਰੂ ਤੱਕ ਨਾ ਪਹੁੰਚ ਸਕੇ। ਲੋਮਸ ਵਰਗੇ ਲੱਖਾਂ ਹੀ ਚਿਰਜੀਵੀ ਆਦਿ ਅੰਤ ਵਿਚ ਧੀਰਜ ਧਾਰਕੇ ਧੱਕੇ ਖਾਂਦੇ ਹਨ, ਪਰ ਦਰਸ਼ਨ ਉਨ੍ਹਾਂ ਨੂੰ ਵੀ ਨਾ ਹੋਇਆ। ਉਸਨੇ ਜਗਤ ਨੂੰ ਪੈਦਾ ਕਰਕੇ ਆਪਣੇ ਹੱਥ ਨਾਲ ਢਕਿਆ ਹੋਇਆ ਹੈ ਪਰ ਵਿਖਾਈ ਨਹੀਂ ਦਿੰਦਾ। ਲੱਖਾਂ ਹੀ ਪਰਲੋ ਅਤੇ ਉਤਪਤੀਆਂ ਹਰਟ ਦੀਆਂ ਟਿੰਡਾਂ ਦੀ ਮਾਲ੍ਹ, ਵਾਂਗੂੰ ਉਸਦੇ ਅੱਖ ਦੀ ਫੋਰ ਵਿਚ ਹੁੰਦੀਆਂ ਹਨ ਪਰ ਉਸ ਦਾ ਦਰਸ਼ਨ ਤਾਂ ਸਾਧ ਸੰਗਤ ਦਾ ਪ੍ਰੇਮੀ ਹੋ ਕੇ ਹੀ ਕੀਤਾ ਜਾ ਸਕਦਾ ਹੈ:-

ਲਖ ਬ੍ਰਹਮੇ ਲਖ ਵੇਦ ਪੜਿ ਨੇਤ ਨੇਤ ਕਰਿ ਕਰਿ ਸਭ ਥਕੇ।
ਮਹਾਂਦੇਵ ਅਵਧੂਤ ਲਖ ਜੋਗ ਧਿਆਨ ਉਣੀਂਦੇ ਅੱਕੇ।
ਲਖ ਬਿਸਨ ਅਵਤਾਰ ਲੈ ਗਿਆਨੁ ਖੜਗੁ ਫੜਿ ਪਹੁੰਚ ਨ ਸਕੇ।
ਲਖ ਲੋਮਸੁ ਚਿਰ ਜੀਵਣੇ ਆਦਿ ਅੰਤਿ ਵਿਚਿ ਧੀਰਜ ਧਕੇ।
- - - - - - - - - - - - - - - - - - - - - - - - -
ਲਖ ਪਰਲਉ ਉਤਪਤਿ ਲਖ ਹਰਹਟ ਮਾਲਾ ਅਖਿ ਫਰੱਕੇ।
ਸਾਧ ਸੰਗਤਿ ਆਸਕੁ ਹੋਇ ਤਕੇ।।[105]

ਉਸ ਅਲੱਖ ਨਿਰੰਜਨ ਰੂਪ ਰੇਖ ਤੋਂ ਰਹਿਤ ਤੇ ਅਲੇਖ ਅਪਾਰ ਅਬਿਗਤਿ ਪਰਮਾਤਮਾ ਦੀ ਪ੍ਰਾਪਤੀ ਬਹੁਤ ਔਖੀ ਹੈ। ਉਸ ਅਕਥ ਦੀ ਕਥਾ ਵੀ ਅਕਥ ਹੈ, ਇਸ ਲਈ ਉਸ ਨੂੰ ਜਾਣਿਆ ਨਹੀਂ ਜਾ ਸਕਦਾ ਕਿਉਂ ਕਿ ਉਸ ਨੂੰ ਕੋਈ ਆਖ ਕੇ ਸੁਣਾਉਣ ਵਾਲਾ ਨਹੀਂ। ਉਸਦਾ ਦਰਸ਼ਨ ਪਾਕੇ ਅਸਚਰਜ ਨੂੰ ਵੀ ਅਸਚਰਜਾ ਹੁੰਦੀ ਹੈ ਅਤੇ ਵਿਸਮਾਦੀ ਵੀ ਉਸ ਵਿਸਮਾਦ ਦੇ ਵਿਸਮਾਦ ਦਾ ਅੰਤ ਨਹੀਂ ਪਾ ਸਕੇ:-

ਅਲਖ ਨਿਰੰਜਨ ਆਖੀਐ ਰੂਪ ਨ ਰੇਖ ਅਲੇਖ ਅਪਾਰਾ।
ਅਬਿਗਤਿ ਗਤਿ ਅਬਿਗਤਿ ਘਣੀ ਸਿਮਰਣਿ ਸੇਖ ਨ ਆਵੈ ਵਾਰਾ।
ਅਕਥ ਕਥਾ ਕਿਉ ਜਾਣੀਐ, ਕੋਇ ਨ ਆਖਿ ਸੁਣਾਵਣ ਹਾਰਾ।
ਅਚਰਜੁ ਨੋ ਆਚਰਜੁ ਹੋਇ ਵਿਸਮਾਦੈ ਵਿਸਮਾਦੁ ਸੁਮਾਰਾ।।[106]

ਉਸ ਪਾਤਸ਼ਾਹਾਂ ਦੇ ਪਾਤਸ਼ਾਹ ਵਾਹਿਗੁਰੂ ਦਾ ਰਾਜ ਅਟੱਲ ਹੈ ਤੇ ਉਸਦੀ ਵਡਿਆਈ ਵੀ ਵੱਡੀ ਹੈ। ਉਸਦਾ ਤਖਤ, ਦਰਬਾਰੀ, ਉਸਤਤਿ, ਮੁਲਖ, ਮਾਲ, ਮਾਣ,

ਲਸ਼ਕਰ,ਸਿਪਾਹੀ ਆਦਿ ਦੀ ਵਿਚਾਰ ਕਿੱਡੀ ਕੁ ਵੱਡੀ ਹੈ, ਉਹ ਆਪ ਹੀ ਜਾਣਦਾ ਹੈ। ਸੱਭ ਉਸਦੇ ਹੁਕਮ ਵਿਚ ਹਨ। ਇੱਡੇ ਵੱਡੇ ਰਾਜ ਦਾ ਪ੍ਰਬੰਧ ਹੋਰ ਕਿਸੇ ਕੋਲੋਂ ਪੁੱਛ ਕੇ ਨਹੀਂ ਕਰਦਾ:-

ਪਾਤਿਸਾਹਾ ਪਾਤਿਸਾਹੁ ਹੈ ਅਬਚਲ ਰਾਜੁ ਵੱਡੀ ਪਾਤਿਸਾਹੀ।
ਕੇਵਡੁ ਤਖਤੁ ਵਖਾਣੀਐ ਕੇਵਡੁ ਮਹਲੁ ਕੇਵਡੁ ਦਰਗਾਹੀ।
- - - - - - - - - - - - - - - - - - - - -
ਹੁਕਮੈ ਅੰਦਰਿ ਸਭ ਕੋ ਕੇਵਡੁ ਹੁਕਮੁ ਨ ਬੇਪਰਵਾਹੀ।
ਹੋਰਸੁ ਪੁਛਿ ਨ ਮਤਾ ਨਿਬਾਹੀ।।[107]

ਗੁਰੂ ਸਾਹਿਬਾਨ ਵਾਂਗ ਭਾਈ ਸਾਹਿਬ ਨੇ ਵੀ ਪਰਮ ਤੱਤ ਲਈ ਬਹੁਤ ਸਾਰੇ ਨਿਰਗੁਣ ਵਾਦੀ ਵਿਸ਼ੇਸਣਾਂ ਦੀ ਵਰਤੋਂ ਵੀ ਕੀਤੀ ਹੈ। ਜਿਨ੍ਹਾਂ ਵਿਚੋਂ ਪ੍ਰਮੁੱਖ ਸ਼ਬਦਾਂ ਦਾ ਵਰਣਨ ਕੀਤਾ ਜਾਂਦਾ ਹੈ। ਮੂਲ ਮੰਤਰ ਵਿਚ ਵਰਤੇ ਸ਼ਬਦ ਨਿਰਭਉ,ਨਿਰਵੈਰ, ਅਕਾਲਿ ਮੂਰਤਿ, ਅਜੂਨੀ ਆਦਿ ਪਰਮਾਤਮਾ ਲਈ ਵਰਤੇ ਨਿਰਗੁਣਵਾਦੀ ਵਿਸ਼ੇਸਣ ਹੀ ਹਨ। ਭਾਈ ਸਾਹਿਬ ਨੇ ਵੀ ਇਨ੍ਹਾਂ ਵਿਸੇਸ਼ਣਾਂ ਦੀ ਵਰਤੋਂ ਆਪਣੀ ਰਚਨਾ ਵਿਚ ਕੀਤੀ ਹੈ:-

1. ਏਕਾ ਏਕੰਕਾਰ ਲਿਖ ਦਿਖਾਲਿਆ।
ਊੜਾ ਓਅੰਕਾਰੁ ਪਾਸ ਬਹਾਲਿਆ।
ਸਤਿਨਾਮ ਕਰਤਾਰੁ ਨਿਰਭਉ ਭਾਲਿਆ।
ਨਿਰਵੈਰਹੁ ਜੈਕਾਰ ਅਜੂਨਿ ਅਕਾਲਿਆ।[108]

2. ਏਕੰਕਾਰ ਇਕਾਂਗ ਲਿਖ ਊੜਾ ਓਅੰਕਾਰ ਲਿਖਾਇਆ।
ਸਤਿਨਾਮ ਕਰਤਾ ਪੁਰਖੁ ਨਿਰਭਉ ਹੋਇ ਨਿਰਵੈਰ ਸਦਾਇਆ।
ਅਕਾਲ ਮੂਰਤਿ ਪ੍ਰੱਖ ਸੋਇ ਨਾਉ ਅਜੂਨੀ ਸੈਭੰ ਭਾਇਆ।[109]

ਇਸ ਤਰ੍ਹਾਂ ਭਾਈ ਸਾਹਿਬ ਨੇ ਪਰਮ ਤੱਤ ਨੂੰ ਅਨਿਰਵਚਨੀਯ ਤੱਤ ਰੂਪ ਵਿਚ ਬਿਆਨਦੇ ਹੋਏ ਉਸ ਨੂੰ ਕਥਨ ਤੋਂ ਬਾਹਰ ਦੱਸਿਆ ਹੈ। ਬ੍ਰਹਮਾ, ਵਿਸ਼ਨੂੰ, ਮਹੇਸ਼,ਲੋਮਸ ਮਹਾਂਦੇਵ ਵਰਗੇ ਵੀ ਉਸਦਾ ਅੰਤ ਨਾ ਪਾ ਸਕੇ। ਉਹ ਕਾਦਰ ਕੁਦਰਤ ਵਿੱਚ ਵਸਦਾ ਹੈ। ਪਰ ਵਿਖਾਈ ਨਹੀਂ ਦਿੰਦਾ। ਉਹ ਕਿੰਨਾ ਵੱਡਾ ਹੈ, ਉਸ ਦੀ ਵਡਿਆਈ ਕਿੰਨੀ ਵੱਡੀ ਹੈ ਉਹ ਆਪ ਹੀ ਜਾਣਦਾ ਹੈ। ਉਸ ਅਕੱਥ ਦੀ ਕਥਾ ਵੀ ਅਕੱਥ ਹੈ। ਵੇਦ ਕਤੇਬ

ਤੇ ਪੁਰਾਣ ਵੀ ਉਸ ਬਾਰੇ ਵਰਨਨ ਨਹੀਂ ਕਰ ਸਕਦੇ।

ਅਵਿਅਕਤ ਸਗੁਣ ਬ੍ਰਹਮ

ਇਹ ਬ੍ਰਹਮ ਸਗੁਣ ਅਤੇ ਨਿਰਗੁਣ ਦੇ ਵਿਚਾਲੇ ਮਾਧਿਮਕ ਗੁਣਾਂ ਦਾ ਧਾਰਨੀ ਹੈ। ਜਦੋਂ ਅਵਿਅਕਤ ਨਿਰਗੁਣ ਬ੍ਰਹਮ ਵਿਸ਼ੇਸ਼ ਗੁਣਾਂ ਕਰਕੇ ਸਗੁਣ ਪ੍ਰਤੀਤ ਹੋਣ ਲੱਗਦਾ ਹੈ ਤਾਂ ਉਹ ਅਵਿਅਕਤ ਸਗੁਣ ਬ੍ਰਹਮ ਕਿਹਾ ਜਾਂਦਾ ਹੈ। ਗੁਰਬਾਣੀ ਦੀ ਤਰ੍ਹਾਂ ਗੁਰਦਾਸ ਬਾਣੀ ਵਿਚ ਵੀ ਅਵਿਅਕਤ ਸਗੁਣ ਬ੍ਰਹਮ ਦਾ ਨਿਰੂਪਣ ਚਾਰ ਰੂਪਾਂ ਵਿਚ ਹੋਇਆ ਹੈ।

(1) ਇੱਕ ਈਸ਼ਵਰਵਾਦ

ਵੈਦਿਕ ਸਾਹਿਤ ਵਿਚ ਪਰਮਾਤਮਾ ਨੂੰ ਇੱਕ ਮੰਨਿਆ ਗਿਆ ਹੈ। ਉਹ ਹੀ ਸਰਬ-ਭੂਤਾਂ ਵਿਚ ਵਿਦਮਾਨ ਹੈ। ਉਹ ਸਰਬ ਵਿਆਪਕ ਸੱਭ ਜੀਵਾਂ ਦੀ ਆਤਮਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਪਰਮਾਤਮਾ ਨੂੰ ਇੱਕ ਹੀ ਮੰਨਿਆ ਹੈ। ਉਨ੍ਹਾਂ ਨੇ ਮੂਲ ਮੰਤ੍ਰ ਦੇ ਸ਼ੁਰੂ ਵਿਚ ਓਅੰਕਾਰ ਤੋਂ ਪਹਿਲਾਂ '੧' ਸੰਖਿਆ ਲਿਖਕੇ ਉਸ ਦਾ ਸਰੂਪ ਨਿਸ਼ਚਿਤ ਕਰ ਦਿੱਤਾ ਹੈ। '੧ਓ' ਸ਼ਬਦ ਦਾ ਪਿਛੋਕੜ ਸਾਨੂੰ ਉਪਨਿਸ਼ਦਾਂ ਵਿਚ ਵੀ ਮਿਲਦਾ ਹੈ। ਇਹ ਸ਼ਬਦ 'ਓਮ' ਸ਼ਬਦ ਦੇ ਪਹਿਲੇ ਏਕਾ ਲਗਾ ਕੇ ਬਣਾਇਆ ਗਿਆ ਹੈ।

ਸੰਪ੍ਰਦਾਈ ਖਿਆਲਾਂ ਅਨੁਸਾਰ ਗੁਰੂ ਗ੍ਰੰਥ ਸਾਹਿਬ ਵਿਚ ਸੱਭ ਤੋਂ ਪਹਿਲਾਂ ਤੇ ਸਭ ਤੋਂ ਆਖਰੀ ਲਿਖਤੀ ਚਿੰਨ੍ਹ 'ਏਕਾ' (੧) ਹੈ ਤੇ ਇਹ ਏਕਾ ਇਕ ਅਕਾਲ ਪੁਰਖ ਵਾਹਿਗੁਰੂ ਦਾ ਲਖਾਇਕ ਹੈ ਤੇ ਇਸ ਏਕੇ ਦਾ ਭਾਵ ਹੀ ਸਾਰੀ ਗੁਰਬਾਣੀ ਵਿਚ ਪਸਰਿਆ ਹੋਇਆ ਹੈ। ਏਸ ਏਕੇ ਦੇ ਸਿਧਾਂਤ ਦਾ ਸੰਬੰਧ ਗੁਰੂ ਸਾਹਿਬ ਦੇ ਉਸ ਸਿਧਾਂਤ ਨਾਲ ਹੈ ਜਿਹੜਾ ਕਿ ਉਨ੍ਹਾਂ ਬ੍ਰਹਮੰਡ ਸੰਬੰਧੀ ਦਰਸਾਇਆ ਹੈ। ਇਸ ਸੰਸਾਰ ਦੇ ਆਦਿ, ਮੱਧ ਤੇ ਅੰਤ ਵਿੱਚ ਇੱਕ ਹੀ ਇੱਕ ਹੈ।[110]

ਤਿਸੁ ਬਿਨੁ ਦੂਜਾ ਅਵਰੁ ਨ ਕੋਊ।। ਆਦਿ ਮਧਿ ਅੰਤਿ ਹੈ ਸੋਊ।।[111]

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, 'ਸੰਸਕ੍ਰਿਤ ਦੇ ਵਿਦਵਾਨਾਂ ਨੇ ੳ, ਅ, ਮ ਤਿੰਨ ਅੱਖਰਾਂ ਨੂੰ ਬ੍ਰਹਮਾ, ਵਿਸ਼ਨੂੰ, ਸ਼ਿਵ ਮੰਨਕੇ ਤ੍ਰਯੀ ਨੂੰ ਤਿੰਨ ਦੇਵ ਰੂਪ ਕਲਪਿਆ ਹੈ ਪਰ ਗੁਰਮਤ ਵਿਚ ਤ੍ਰਯੀ ਦੇ ਮੁੱਢ ਏਕਾ ਅੰਗ ਲਿਖਕੇ ਸਿੱਧ ਕੀਤਾ ਹੈ ਕਿ ਕਰਤਾਰ ਇੱਕ ਹੈ।[112]

ਸ੍ਰੀ ਗੁਰੂ ਨਾਨਕ ਦੇਵ ਜੀ ਤੇ ਬਾਕੀ ਗੁਰੂ ਸਾਹਿਬਾਨ ਦਾ ਤਾਂ ਮੁੱਖ ਉਪਦੇਸ਼ ਹੀ ਮੂਲ ਮੰਤਰ ਤੇ ਵਿਸ਼ਵਾਸ ਬਿੰਦੂ '੧ਓ' ਹੈ। ਇਹ ਇੱਕ ਕਰਤਾਰ, ਨਿਰੰਕਾਰ ਦਾ ਸੂਚਕ ਹੈ। ਇੱਕ, ਇੱਕ ਪ੍ਰਭੂ ਸਤ੍ਹਾ ਦਾ ਪ੍ਰਤੀਕ ਹੈ। ਵਚਿੱਤਰ ਗੱਲ ਇਹ ਹੈ ਕਿ ਇਹ ਸਮਾਸ, ਅੰਕ ਤੇ ਅੱਖਰ ਦੇ ਜੋੜ ਨਾਲ ਬਣਦਾ ਹੈ। ਅੰਕ ਵੀ ਇਕ ਤੇ ਅੱਖਰ ਵੀ ਇੱਕ। ਇਕ ਪਾਰਬ੍ਰਹਮ, ਪਰਮਾਤਮਾ, ਪਰਮੇਸ਼ਰ ਪ੍ਰਭੂ ਤੇ ਪੂਰਨ ਸਤ੍ਹਾ ਵਿਚ ਪੱਕਾ ਤੇ ਦ੍ਰਿੜ੍ਹ ਵਿਸ਼ਵਾਸ ਹੀ ਗੁਰੂ ਨਾਨਕ ਮੱਤ ਦਾ ਕੇਂਦਰ ਬਿੰਦੂ ਤੇ ਨੀਂਹ ਪੱਥਰ ਹੈ। ਕਰਤਾ ਦੀ ਹੋਂਦ ਜਾਂ ਸ਼ਕਤੀ ਤਾਂ ਸਭ ਨੇ ਮੰਨੀ ਹੈ, ਪਰ ਉਸ ਦਾ ਇੱਕ ਹੋਣਾ, ਸਭਨਾ ਦਾ ਇਕ ਤੇ ਸਭਨਾਂ ਲਈ ਇਕੋ ਇਕ ਹੋਣਾ- ਇਹ ਵਿਸ਼ਵਾਸ਼ ਗੁਰੂ ਨਾਨਕ ਨੇ ਹੀ ਦ੍ਰਿੜ੍ਹਾਇਆ।[113]

ਗੁਰਮਤਿ ਵਿਚ '੧ਓ' ਦਾ ਇਕੋ ਮੂਲ ਮੰਤਰ ਸਿੱਖਾਂ ਨੂੰ ਦ੍ਰਿੜ੍ਹਾਇਆ ਗਿਆ ਹੈ, ਜੋ ਆਦਿ ਜੁਗਾਦੀ ਸ਼ਕਤੀ ਬ੍ਰਹਮ ਦਾ ਲਖਾਇਕ ਹੈ। ਇਹ ਸ਼ੁੱਧ ਸਰੂਪ ਬ੍ਰਹਮ ਹੈ। ਇਸ ਤੋਂ ਹੀ ਸਮੁੱਚੀ ਦਾਰਸ਼ਨਿਕ ਪਰੰਪਰਾ ਉਪਜਦੀ ਹੈ। ਗੁਰਬਾਣੀ ਵਿਚ ਜਿਥੇ ਕਿਤੇ 'ਮਹਾਂ ਮੰਤਰ' ਜਾਂ 'ਗੁਰਮੰਤ੍ਰ' ਆਇਆ ਹੈ ਉਥੇ ਉਸ ਦਾ ਅਰਥ ਮੂਲ ਮੰਤਰ ਜਾਂ ਉਸਦੇ ਸਮਾਨ ਅਰਥ 'ਸਤਿਨਾਮ' ਜਾਂ ਇੱਕੋ 'ਵਾਹਿਗੁਰੂ' ਆਦਿ ਮੰਤ੍ਰ ਹਨ। ਜਿਸ ਮਨੁੱਖ ਦੀ ਸੁਰਤ ਇੱਕ ਵਾਹਿਗੁਰੂ ਵਿਚ ਜੁੜ ਜਾਂਦੀ ਹੈ ਉਸ ਨੂੰ ਸਹੀ ਜੀਵਨ ਜੁਗਤ ਦੀ ਸਮਝ ਆ ਜਾਂਦੀ ਹੈ। ਅਤੇ ਉਹ ਸਾਰੇ ਜਗਤ ਵਿੱਚ ਇੱਕ ਪ੍ਰਭੂ ਨੂੰ ਹੀ ਵੇਖਦਾ ਹੈ:-

1. ਮੂਲ ਮੰਤ੍ਰ ਹਰਿ ਨਾਮ ਰਸਾਇਣ ਕਹੁ ਨਾਨਕ ਪੂਰਾ ਪਾਇਆ॥[114]
2. ਏਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸ ਏਕ ਲਿਵ ਲਾਗੀ
   ਜੀਅਹੁ ਰਹੈ ਨਿਭਰਾਂਤੀ॥

- - - - - - - - - - - - - - - - - - - - - - - -

ਗੁਰਬਚਨੀ ਬਾਹਰਿ ਘਰਿ ਏਕੋ ਨਾਨਕ ਭਇਆ ਉਦਾਸੀ॥[115]

ਭਾਈ ਗੁਰਦਾਸ ਨੇ ਵੀ ਇਸ ਇੱਕ ਬ੍ਰਹਮ ਦਾ ਪ੍ਰਚਾਰ ਕੀਤਾ ਹੈ। ਮੂਲ ਮੰਤਰ ਵਿਚ ਦਿੱਤੇ '੧ਓ' ਨੂੰ ਭਾਈ ਸਾਹਿਬ ਇਸ ਤਰ੍ਹਾਂ ਬਿਆਨ ਕਰਦੇ ਹਨ:-

1. ਏਕਾ ਏਕੰਕਾਰੁ ਲਿਖ ਦਿਖਾਲਿਆ।
   ਊੜਾ ਓਅੰਕਾਰੁ ਪਾਸ ਬਹਾਲਿਆ।[116]
2. ਏਕੰਕਾਰ ਇਕਾਂਗ ਲਿਖ ਊੜਾ ਓਅੰਕਾਰ ਲਿਖਾਇਆ।[117]

ਭਾਈ ਗੁਰਦਾਸ ਦੁਆਰਾ ਵਰਣਿਤ ਬ੍ਰਹਮ ਦੇ ਇਸ ਸਰੂਪ ਵਿਚ '੧' ਅੰਕ ਲਈ ਨਹੀਂ, ਸਗੋਂ ਉਸ ਪਰਮਾਤਮਾ ਦਾ ਸੂਚਕ ਹੈ। ਇਸ ਇੱਕ ਦਾ ਵਿਸਥਾਰ ਹੀ ਸਾਰੇ ਗੁਰਮਤਿ ਸਾਹਿਤ ਤੇ ਗੁਰਬਾਣੀ ਦਾ ਮੂਲ ਆਧਾਰ ਹੈ। ਇਸ 'ਇੱਕ' ਤੋਂ ਬਿਨਾ ਹੋਰ ਦੂਜਾ ਹੈ ਹੀ ਨਹੀਂ। ਇਸੇ ਇੱਕ ਦਾ ਪ੍ਰਚਾਰ ਕਰਨ ਲਈ ਗੁਰੂ ਨਾਨਕ ਨੇ ਜਨਮ ਲਿਆ:-

ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰ ਇੱਕ ਦਿਖਾਯਾ।[118]

ਬਗਦਾਦ ਵਿਖੇ ਦਸਤਗੀਰ ਫ਼ਕੀਰ ਦੇ ਪੁੱਛਣ ਤੇ ਮਰਦਾਨਾ ਬਾਬੇ ਨਾਨਕ ਬਾਰੇ ਦੱਸਦਾ ਹੈ ਕਿ ਇਸ ਨੇ ਪੀਰਾਂ-ਫ਼ਕੀਰਾਂ ਦੀ ਥਾਂ 'ਇੱਕ' ਵਾਹਿਗੁਰੂ ਨੂੰ ਹੀ ਪਹਿਚਾਣਿਆ ਹੈ:-

ਨਾਨਕ ਕਲਿ ਵਿਚਿ ਆਇਆ ਰਬੁ ਫ਼ਕੀਰ ਇੱਕੋ ਪਹਿਚਾਨਾ।।[119]

ਭਾਈ ਗੁਰਦਾਸ ਵੀ ਕਰਤਾ ਪੁਰਖ ਮੂਲ ਮੰਤ੍ਰ ਦਾ ਸਿਮਰਨ ਗੁਰਮੁਖਾਂ ਲਈ ਜ਼ਰੂਰੀ ਦੱਸਦੇ ਹਨ। ਸੱਭ ਕੁੱਝ ਉਸ ਸੱਚ ਤੋਂ ਉਰੇ ਹੈ ਅਤੇ ਸਾਰੇ ਜੀਵ ਉਸਦੇ ਹੁਕਮ ਦੇ ਅੰਦਰ ਹਨ। ਜੋ ਜੀਵ ਗੁਰੂ ਦੇ ਸਤਿਨਾਮ ਦਾ ਮੰਤ੍ਰ ਦ੍ਰਿੜ੍ਹਉਂਦਾ ਹੈ ਅਤੇ ਉਸ ਸੱਚ ਦੇ ਹੁਕਮ ਨੂੰ ਮੰਨਦਾ ਹੈ ਉਹ ਉਸ ਸੱਚੇ ਵਿਚ ਸਮਾ ਜਾਂਦਾ ਹੈ:-

1. ਸਤਿਨਾਮ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣੁ ਪਰਵਾਣੈ।।
   ਚਰਣ ਕਵਲ ਮਕਰੰਦ ਰਸੁ ਪੂਜਾ ਮੂਲੁ ਪਿਰਮ ਰਸ ਮਾਣੈ।[120]
2. ਸਾਚਹੁ ਉਰੈ ਸਭੁ ਕਿਹੁ ਸਚੁ ਨਾਉ ਗੁਰਮੰਤੁ ਦਿੜਾਇਆ।
   ਹੁਕਮੀ ਅੰਦਰਿ ਸਭ ਕੋ ਮੰਨੈ ਹੁਕਮੁ ਸੁ ਸਚਿ ਸਮਾਇਆ।[121]

ਇਹ 'ਇੱਕ' ਵਾਹਿਗੁਰੂ ਹੀ ਸਾਰੀ ਸ੍ਰਿਸ਼ਟੀ ਦਾ ਮੂਲ ਤੇ ਸਰਬ ਵਿਆਪੀ ਕਰਤਾ ਹੈ। ਇਸ 'ਇੱਕੋ' ਨਾਮ ਅਤੇ ਇਕ ਨਾਰਾਇਣ ਦੀ ਇਕੋ ਜੋਤਿ ਤਿੰਨਾਂ

ਭਵਨਾਂ ਵਿਚ ਪਸਰ ਰਹੀ ਹੈ। ਸਾਰੀ ਸ੍ਰਿਸ਼ਟੀ ਦਾ ਇੱਕੋ ਹੀ ਰਾਜਾ ਹੈ ਅਤੇ ਸਾਰੇ ਥਾਂ ਪਵਿੱਤਰ ਹਨ:-

1. ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣੁ ਏਕਾ ਜੋਤੀ।।[122]
2. ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ।[123]

ਭਾਈ ਗੁਰਦਾਸ ਲਿਖਦੇ ਹਨ:-

1. ਚਉਰਾਸੀਹ ਲਖ ਜੋਨਿ ਵਿਚਿ ਜਲੁ ਥਲੁ ਮਹੀਅਲੁ ਤ੍ਰਿਭਵਣੁ ਸਾਰਾ।

- - - - - - - - - - - - - - - - - - - - - - - - - -

ਰੋਮਿ ਰੋਮਿ ਵਿਚਿ ਰਖਿਓਨੁ ਓਅੰਕਾਰ ਅਕਾਰੁ ਵਿਥਾਰਾ।[124]

2. ਪਾਰਬ੍ਰਹਮ ਪੂਰਨ ਬ੍ਰਹਮ ਘਟ ਚੰਦਰ ਆਕਾਰਾ।[125]

ਬ੍ਰਹਿਮੰਡ ਦੀ ਰਚਨਾ ਦਾ ਕਾਰਨ ਵੀ ਉਹ ਪ੍ਰਭੂ ਹੀ ਹੈ। ਇਹ ਰਚਨਾ ਉਸਦੇ ਹੁਕਮ ਵਿਚ ਹੋਈ ਹੈ ਤੇ ਉਸ ਦੀ ਰਜ਼ਾ ਨਾਲ ਹੀ ਕਾਇਮ ਹੈ। ਉਸਦੇ ਮਨ ਵਿਚ ਫੁਰਨਾ ਫੁਰਿਆ ਤਾਂ ਇੱਕੋ ਵਾਕ ਨਾਲ ਇਹ ਸ੍ਰਿਸ਼ਟੀ ਬਣ ਗਈ। ਦਰਿਆ, ਪਹਾੜ, ਚੰਦਰਮਾ, ਸੂਰਜ, ਤਾਰੇ ਸੱਭ ਉਸੇ ਦਾ ਤਾਂ ਸਿੱਟਾ ਹੈ:-

ਕੀਤਾ ਪਸਾਉ ਏਕੋ ਕਵਾਉ।। ਤਿਸ ਤੇ ਹੋਇ ਲਖ ਦਰੀਆਉ।।
ਕੁਦਰਤਿ ਕਵਣੁ ਕਹਾ ਵੀਚਾਰੁ।। ਵਾਰਿਆ ਨ ਜਾਵਾ ਏਕ ਵਾਰ।।
ਜੋ ਤੁਧੁ ਭਾਵੈ ਸਾਈ ਭਲੀਕਾਰ।। ਤੂ ਸਦਾ ਸਲਾਮਤਿ ਨਿਰੰਕਾਰ।।[126]

ਭਾਈ ਸਾਹਿਬ ਅਨੁਸਾਰ:-

ਓਅੰਕਾਰੁ ਅਕਾਰੁ ਕਰ, ਪਵਣ ਪਾਣੀ ਬੈਸੰਤਰ ਧਾਰੇ।।
ਧਰਤਿ ਅਕਾਸ਼ ਵਿਛੋੜਿਅਨ, ਚੰਦ ਸੂਰ ਦੋਇ ਜੋਤਿ ਸਵਾਰੇ।
ਖਾਣੀ ਚਾਰ ਬੰਧਾਨ ਕਰ, ਲਖ ਚਉਰਾਸੀਹ ਜੂਨ ਦੁਆਰੇ।।
ਇਕਸੁ ਇਕਸੁ ਜੂਨ ਵਿਚ, ਜੀਅ ਜੰਤ ਅਗਣਤ ਅਪਾਰੇ।।[127]

ਇਸੇ ਇਕ ਵਾਹਿਗੁਰੂ ਤੋਂ ਸਾਰੀ ਸ੍ਰਿਸ਼ਟੀ ਦੀ ਰਚਨਾ ਹੈ। ਉਸ ਪਰਮਾਤਮਾ ਨੇ ਪਹਿਲਾਂ ਆਪਣੇ ਆਪ ਨੂੰ ਪੈਦਾ ਕੀਤਾ, ਉਸ ਪਿਛੋਂ ਸ੍ਰਿਸ਼ਟੀ ਦੀ ਰਚਨਾ ਕੀਤੀ:-

ਆਪੀਨੈ ਆਪੁ ਸਾਜਿਓ।। ਆਪੀਨੈ ਰਚਿਓ ਨਾਉ।

ਦੁਯੀ ਕੁਦਰਤਿ ਸਾਜੀਐ।। ਕਰਿ ਆਸਣੁ ਡਿਠੋ ਚਾਉ।।[128]

ਇਸ ਭਾਵ ਨੂੰ ਭਾਈ ਸਾਹਿਬ ਇਉਂ ਬਿਆਨਦੇ ਹਨ:--

ਗੁਰਮੁਖਿ ਏਕੰਕਾਰ ਆਪਿ ਉਪਾਇਆ।

ਓਅੰਕਾਰਿ ਅਕਾਰੁ ਪਰਗਟੀ ਆਇਆ।

ਪੰਚ ਤਤ ਵਿਸਥਾਰੁ ਚਲਤ ਰਚਾਇਆ।

ਖਾਣੀ ਬਾਣੀ ਚਾਰਿ ਜਗਤੁ ਉਪਾਇਆ।।[129]

ਏਕਤੱਵ ਦੀ ਭਾਵਨਾ ਨੂੰ ਹੋਰ ਸਪਸ਼ਟਤਾ ਦੇਣ ਲਈ ਭਾਈ ਸਾਹਿਬ ਦੱਸਦੇ ਹਨ ਕਿ ਉਹ ਇਕ ਪ੍ਰਭੂ ਆਪਣੇ ਆਪ ਨੂੰ ਪੈਦਾ ਕਰਕੇ ਆਪ ਹੀ ਹਰ ਥਾਂ ਵਿਆਪਕ ਹੋ ਕੇ ਜਗਤ ਦੀ ਸਾਰੀ ਕਿਰਤ ਕਾਰ ਕਰ ਰਿਹਾ ਹੈ:--

ਹੋਆ ਏਕੰਕਾਰੁ ਆਪ ਉਪਾਇਆ।

ਓਅੰਕਾਰੁ ਅਕਾਰ ਚਲਿਤ ਰਚਾਇਆ।[130]

ਉਸ ਅਪਾਰ ਨਿਰੰਕਾਰ ਨੇ ਆਪ ਆਕਾਰ ਰੂਪ ਹੋ ਕੇ ਏਕੰਕਾਰ ਸਦਵਾਇਆ ਹੈ। ਏਕੰਕਾਰ ਤੋਂ ਹੀ ਸ਼ਬਦ ਦੀ ਧੁਨੀ ਹੋਈ। ਉਸ ਸ਼ਬਦ ਧੁਨੀ ਨੇ ਹੀ ਓਅੰਕਾਰ ਦਾ ਰੂਪ ਧਾਰਿਆ ਹੈ:--

ਨਿਰੰਕਾਰੁ ਆਕਾਰੁ ਹੋਇ ਏਕੰਕਾਰ ਅਪਾਰੁ ਸਦਾਇਆ।

ਏਕੰਕਾਰਹੁ ਸਬਦ ਧੁਨਿ ਓਅੰਕਾਰਿ ਅਕਾਰੁ ਬਣਾਇਆ।[131]

ਉਸੇ ਏਕੰਕਾਰ ਗੋਬਿੰਦ ਨੇ ਆਪਣਾ ਸਰੀਰ ਧਾਰ ਕੇ ਗੁਰੂ ਰੂਪ ਕਹਾਇਆ ਹੈ। ਇਸ ਤਰ੍ਹਾਂ ਉਸ ਨਿਰਗੁਣ ਪਰਮਾਤਮਾ ਨੇ ਸਰਗੁਣ ਰੂਪ ਵਿਚ ਗੁਰੂ ਦਾ ਰੂਪ ਧਾਰਕੇ ਜਗਤ ਨੂੰ ਆਪਣਾ ਅਲੱਖ ਨਿਰਗੁਣ ਰੂਪ ਦਰਸਾਇਆ ਹੈ:--

ਏਕੰਕਾਰੁ ਅਕਾਰੁ ਕਰਿ ਗੁਰੁ ਗੋਵਿੰਦੁ ਨਾਉ ਸਦਵਾਇਆ।

ਪਾਰਬ੍ਰਹਮ ਪੂਰਨ ਬ੍ਰਹਮ ਨਿਰਗੁਣ ਸਰਗੁਣ ਅਲਖੁ ਲਖਾਇਆ।[132]

ਗੁਰੂ ਸਾਹਿਬ ਨੇ ਵਾਰ ਵਾਰ ਉਸਦੇ ਇਕ ਹੋਣ ਤੇ ਜ਼ੋਰ ਦਿੱਤਾ ਹੈ ਅਤੇ ਉਸੇ ਇੱਕ ਦੀ ਅਰਾਧਨਾ ਲਈ ਜੀਵ ਨੂੰ ਪ੍ਰੇਰਿਆ ਹੈ:--

1. ਸਾਹਿਬ ਮੇਰਾ ਏਕੋ ਹੈ।। ਏਕੋ ਹੈ ਭਾਈ ਏਕੋ ਹੈ।।[133]

2. ਸਭਨਾ ਜੀਆ ਕਾ ਇਕੁ ਦਾਤਾ। ਸੋ ਮੈ ਵਿਸਰਿ ਨ ਜਾਈ।।[134]

ਭਾਈ ਸਾਹਿਬ ਵੀ ਉਸ ਸਰਬ ਵਿਆਪਕ ਪ੍ਰਭੂ ਨੂੰ ਇਕ ਮਨ ਇਕ ਚਿੱਤ ਹੋਕੇ ਧਿਆਉਣ ਤੇ ਜ਼ੋਰ ਦਿੰਦੇ ਹਨ:-

ਗੁਰਮੁਖ ਇਕ ਅਰਾਧਣਾ ਇਕ ਮਨ ਹੋਇ ਨ ਹੋਇ ਦੁਚਿੱਤਾ।[135]

ਸਿੱਟੇ ਵਜੋਂ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਵਾਂਗ ਭਾਈ ਸਾਹਿਬ ਨੇ ਉਸ ਪਰਮਾਤਮਾ ਨੂੰ ਇੱਕੋ ਇੱਕ ਸਤਿ ਮੰਨਿਆ ਹੈ। ਉਸ ਤੋਂ ਬਿਨਾ ਹੋਰ ਕੋਈ ਹੈ ਹੀ ਨਹੀਂ। ਪਵਿੱਤਰ ਬਾਈਬਲ ਵਿਚ ਲਿਖਿਆ ਹੈ ਕਿ ਸੱਤਿ ਤਾਂ ਇੱਕ ਹੈ। ਇਹ ਸਮੇਂ ਦੇ ਬਦਲਣ ਤੇ ਵੀ ਇਕੋ ਜਿਹਾ ਰਹਿੰਦਾ ਹੈ। ਇਸ ਉੱਤੇ ਦੇਸ਼ ਜਾਂ ਕੌਮ ਦਾ ਕੋਈ ਅਸਰ ਨਹੀਂ ਹੁੰਦਾ। ਮਨੁੱਖ ਦੇ ਵਿਚਾਰ ਬਦਲ ਸਕਦੇ ਹਨ, ਉਸ ਦੇ ਰੀਤੀ ਰਿਵਾਜ ਬਦਲ ਸਕਦੇ ਹਨ, ਉਸ ਦੀਆਂ ਨੈਤਿਕ ਕੀਮਤਾਂ ਵੀ ਬਦਲ ਸਕਦੀਆਂ ਹਨ, ਪਰ ਮਹਾਨ ਸੱਤ ਹਰ ਕਾਲ ਵਿਚ ਇੱਕੋ ਜਿਹਾ ਰਹਿੰਦਾ ਹੈ।[136] ਇਸ ਤਰ੍ਹਾਂ ਪਰਮਾਤਮਾ ਦਾ ਇੱਕ ਹੋਣਾ ਅਤੇ ਸੱਭ ਲਈ ਇੱਕ ਤੇ ਹਮੇਸ਼ਾ ਇੱਕ ਹੋਣਾ ਭਾਵੇਂ ਭਾਈ ਸਾਹਿਬ ਨੇ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਤੋਂ ਪ੍ਰਾਪਤ ਕੀਤਾ ਹੈ ਪਰ ਇਸਲਾਮੀ ਵਿਚਾਰਧਾਰਾ ਨਾਲ ਮੇਲ ਖਾਂਦਾ ਹੈ।

(2) ਜੋਤਿ ਸਰੂਪ ਬ੍ਰਹਮ

ਪ੍ਰਾਚੀਨ ਸਮੇਂ ਤੋਂ ਹੀ ਪਰਮਾਤਮਾ ਨੂੰ ਜੋਤਿ ਸਰੂਪ ਮੰਨਿਆ ਗਿਆ ਹੈ ਭਾਰਤੀ ਦਾਰਸ਼ਨਿਕਾਂ ਨੇ ਵੀ ਪਰਮਤੱਤ ਨੂੰ ਜੋਤਿ ਸਰੂਪ ਅਤੇ ਅਨੰਤ ਪ੍ਰਕਾਸ਼ ਵਾਲਾ ਮੰਨਿਆ ਹੈ। ਉਪਨਿਸ਼ਦਾਂ ਵਿਚ ਵੀ ਪਰਮਾਤਮਾ ਨੂੰ ਜੋਤਿ ਸਰੂਪ ਕਿਹਾ ਗਿਆ ਹੈ।

ਗੁਰਬਾਣੀ ਵਿਚ ਵੀ ਪਰਮਾਤਮਾ ਨੂੰ ਜੋਤਿ ਸਰੂਪ ਬ੍ਰਹਮ ਦੇ ਰੂਪ ਵਿਚ ਬਿਆਨ ਕੀਤਾ ਗਿਆ ਹੈ। ਗੁਰੂ ਜੀ ਪਰਮਾਤਮਾ ਦੀ ਸਰਬ ਵਿਆਪਕ ਹਸਤੀ ਦਾ ਵਰਣਨ ਕਰਦੇ ਹੋਏ ਕਹਿੰਦੇ ਹਨ ਕਿ ਉਹ ਅਪਰੰਪਰ, ਅਲੱਖ, ਨਿਰੰਜਨ ਪਾਰਬ੍ਰਹਮ ਅਤੇ ਪ੍ਰਕਾਸ਼ ਰੂਪ ਪਰਮੇਸ਼ਰ ਉਨ੍ਹਾਂ ਨੂੰ ਗੁਰੂ ਰੂਪ ਵਿਚ ਮਿਲਿਆ:--

ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦ ਨ ਕੋਈ ਜੀਉ।।
ਅਪਰੰਪਰ ਪਾਰਬ੍ਰਹਮ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ।।[137]

ਪਰਮੇਸਰ ਨੇ ਆਪਣੀ ਜੋਤਿ ਤਿੰਨਾਂ ਭਵਨਾਂ ਵਿਚ ਟਿਕਾ ਰੱਖੀ ਹੈ। ਹੋਰ ਕੋਈ ਵੀ ਉਸ ਪ੍ਰਭੂ ਵਰਗਾ ਨਹੀਂ। ਜਿਹੜਾ ਮਨੁੱਖ ਆਪਣੇ ਜੀਵਨ ਮਨੋਰਥ ਨੂੰ ਪਛਾਣਦਾ ਹੈ, ਉਸਦੀ ਸੁਰਤਿ ਪ੍ਰਭੂ ਜੋਤਿ ਵਿਚ ਮਿਲ ਜਾਂਦੀ ਹੈ:-

ਤ੍ਰਿਭਵਣੁ ਜੋਤਿ ਧਰੀ ਪਰਮੇਸਰਿ ਅਵਰੁ ਨ ਦੂਜਾ ਭਾਈ ਹੇ।।
ਜੇਨੈ ਆਪੁ ਪਛਾਣੈ ਸੋਈ ਜੋਤੀ ਜੋਤਿ ਮਿਲਾਈ ਹੇ।।[138]

ਪਰਮਾਤਮਾਂ ਦੀ ਜੋਤਿ ਹਰ ਥਾਂ ਪਸਰੀ ਹੋਈ ਹੈ। ਉਹ ਪ੍ਰਭੂ ਸਾਰੇ ਜਗਤ ਦੀ ਸੰਭਾਲ ਕਰਦਾ ਹੈ। ਉਹ ਅਦ੍ਰਿਸ਼ਟ ਤੇ ਬੇਅੰਤ ਪ੍ਰਭੂ ਹਰੇਕ ਸਰੀਰ ਵਿਚ ਮੌਜੂਦ ਹੈ।

ਜੋਤਿ ਸਬਾਇਣੁ ਜੀਏ ਤ੍ਰਿਭਵਣ ਸਾਰੇ ਰਾਮ।।
ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ।।[139]

ਭਾਈ ਗੁਰਦਾਸ ਅਲਖ, ਨਿਰੰਜਨ, ਕਲਪਨਾ ਤੋਂ ਰਹਿਤ, ਅਜੋਨੀ, ਅਕਾਲ ਅਤੇ ਅਪਾਰ ਬ੍ਰਹਮ ਨੂੰ ਜੋਤਿ ਸਰੂਪ ਵਿਚ ਪ੍ਰਗਟ ਕਰਦੇ ਹੋਏ ਲਿਖਦੇ ਹਨ ਕਿ ਉਹ ਪਰਮਜੋਤਿ ਸੂਰਜ, ਚੰਦ ਦੀ ਜੋਤਿ ਤੋਂ ਵੀ ਪਰੇ ਹੈ। ਉਹੀ ਜੋਤਿ ਸਾਰੇ ਜਗਤ ਦਾ ਜੀਵਨ ਹੈ ਤੇ ਸਾਰੇ ਜਗਤ ਵਿਚ ਇਕ ਰਸ ਪ੍ਰਕਾਸ਼ ਕਰਦੀ ਹੈ। ਉਸੇ ਪਰਮ ਜੋਤਿ ਦੀ ਸਾਰੇ ਜੱਗ ਵਿਚ ਜੈ-ਜੈਕਾਰ ਹੁੰਦੀ ਹੈ:-

ਅਲਖ ਨਿਰੰਜਨੁ ਆਖੀਐ ਅਕਲ ਅਜੋਨਿ ਅਕਾਲ ਅਪਾਰਾ।
ਰਵਿ ਸਸਿ ਜੋਤਿ ਉਦੋਤਿ ਲੰਘਿ ਪਰਮ ਜੋਤਿ ਪਰਮੇਸਰੁ ਪਿਆਰਾ।
ਜਗ ਮਗ ਜੋਤਿ ਨਿਰੰਤਰੀ ਜਗ ਜੀਵਨ ਜਗ ਜੈ ਜੈ ਕਾਰਾ।।[140]

ਭਾਈ ਸਾਹਿਬ ਗੁਰੂ ਦੁਆਰਾ ਸੁਣਾਏ 'ਵਾਹਿਗੁਰੂ' ਨਾਮੀ ਸ਼ਬਦ ਨੂੰ ਵੇਦ ਕਤੇਬ ਤੋਂ ਵੀ ਅਗੋਚਰ ਦੱਸਦੇ ਹੋਏ ਕਹਿੰਦੇ ਹਨ ਕਿ ਉਸ ਨਿਰਗੁਣ ਪਰਮਾਤਮਾ ਨੇ ਆਪਣਾ ਆਕਾਰ ਧਾਰਕੇ ਆਪਣਾ ਜੋਤਿ ਸਰੂਪ ਸੁੰਦਰ ਰੂਪ ਪ੍ਰਗਟ ਕੀਤਾ ਹੈ:-

ਨਿਰੰਕਾਰੁ ਆਕਾਰੁ ਕਰਿ ਜੋਤਿ ਸਰੂਪ ਅਨੂਪ ਦਿਖਾਇਆ।
ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ।।[141]

ਭਾਈ ਗੁਰਦਾਸ ਜੀ ਪਰਉਪਕਾਰੀ ਮਨੁੱਖ ਦਾ ਚਿੱਤਰ ਉਲੀਕਦੇ ਹੋਏ ਦੱਸਦੇ ਹਨ ਕਿ ਅਜਿਹਾ ਜੀਵ ਪਰਮਜੋਤਿ ਵਿਚ ਆਪਣੀ ਜੋਤਿ ਨੂੰ ਲੀਨ ਕਰਕੇ ਹਮੇਸ਼ਾ ਉਸ ਪੂਰਨ ਜੋਤਿ ਨੂੰ ਚਿੱਤ ਵਿਚ ਸਮਾਲਦਾ ਰਹਿੰਦਾ ਹੈ:—

ਜੋਤੀ ਜੋਤਿ ਸਮਾਇ ਕੈ ਪੂਰਨ ਪਰਮ ਜੋਤਿ ਚਿਤਿ ਚੇਤੈ।[142]

ਤੇ ਫਿਰ ਅਜਿਹੀ ਜੋਤੀ ਹਮੇਸ਼ਾ ਲਈ ਪਰਮ ਜੋਤਿ ਵਿਚ ਸਮਾ ਜਾਂਦੀ ਹੈ:—

ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ।।[143]

ਗੁਰਬਾਣੀ ਅਨੁਸਾਰ ਪਹਿਲਾਂ ਇਕ ਸੱਚ ਸੀ। ਜਿਸ ਤੋਂ ਜੁਗ-ਜੁਗਾਂਤਰਾਂ ਪਹਿਲਾਂ ਉਸ ਸੱਚ ਤੋਂ ਪਹਿਲਾਂ ਪਵਨ, ਪਵਨ ਤੋਂ ਪਾਣੀ ਅਤੇ ਫਿਰ ਸਾਰੇ ਬ੍ਰਹਿਮੰਡ ਦੀ ਰਚਨਾ ਹੋਈ ਜਿਸ ਵਿਚ ਨਿਸ਼ਚਿਤ ਰੂਪ ਵਿਚ ਉਸੇ ਮੂਲ ਪਰਮ ਜੋਤਿ ਦਾ ਪ੍ਰਕਾਸ਼ ਬਿਰਾਜਮਾਨ ਹੈ:—

ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ।
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ।।[144]

ਭਾਈ ਸਾਹਿਬ ਇਸ ਸਿਧਾਂਤ ਨੂੰ ਇਉਂ ਪੇਸ਼ ਕਰਦੇ ਹਨ:—

ਸਚਾ ਸਿਰਜਣਹਾਰੁ ਸਚਿ ਸਮਾਇਆ।
ਸਚਹੁ ਪਉਣੁ ਉਪਾਇ ਘਟਿ ਘਟਿ ਛਾਇਆ।
ਪਵਣਹੁ ਪਾਣੀ ਸਾਜਿ ਸੀਸੁ ਨਿਵਾਇਆ।
ਤੁਲਹਾ ਧਰਤਿ ਬਣਾਇ ਨੀਰ ਤਰਾਇਆ।
ਨੀਰਹੁ ਉਪਜੀ ਅਗਿ ਵਣਖੰਡ ਛਾਇਆ।
ਅਗੀ ਹੋਦੀ ਬਿਰਖੁ ਸੁਫਲ ਫਲਾਇਆ।
ਪਉਣੁ ਪਾਣੀ ਬੈਸੰਤਰੁ ਮੇਲਿ ਮਿਲਾਇਆ।
ਆਦਿ ਪੁਰਖੁ ਆਦੇਸੁ ਖੇਲੁ ਰਚਾਇਆ।[145]

ਮਥੁਰਾ ਭੱਟ ਗੁਰੂ ਜੋਤਿ ਦੀ ਇੱਕ ਸਰੀਰ ਤੋਂ ਦੂਜੇ ਸਰੀਰ ਤੱਕ ਦੀ ਅਲੌਕਿਕ ਯਾਤਰਾ ਨੂੰ ਦਰਸਾਉਂਦੇ ਲਿਖਦੇ ਹਨ ਕਿ ਪ੍ਰਕਾਸ਼ ਸਰੂਪ ਪਰਮਾਤਮਾ ਨੇ ਖੁਦ ਹੀ ਗੁਰੂ ਨਾਨਕ ਦੇ ਸਰੀਰ ਵਿਚ ਪ੍ਰਵੇਸ਼ ਕੀਤਾ ਸੀ। ਫਿਰ ਇਹ ਗੁਰਤਾ ਦਾ ਤੱਤ ਗੁਰੂ ਅੰਗਦ ਦੇਵ ਜੀ ਦੀ ਆਤਮਾ ਨਾਲ ਤਦਰੂਪ ਹੋ ਗਿਆ। ਗੁਰੂ ਨੇ ਇਸ ਗੁਰਤਾ ਦੇ ਤੱਤ ਨੂੰ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਗੁਰੂ ਅਮਰਦਾਸ ਦੇ ਹਿਰਦੇ ਵਿਚ ਸਥਾਪਤ ਕੀਤਾ। ਇਸੇ ਤਰ੍ਹਾਂ ਗੁਰੂ ਅਮਰਦਾਸ ਤੋਂ ਹੁੰਦੀ ਹੋਈ ਇਹ ਜੋਤਿ ਗੁਰੂ ਅਰਜਨ ਵਿਚ ਪ੍ਰਕਾਸ਼ਮਾਨ ਹੋਈ:–

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ।।
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ।।
ਅੰਗਦਿ ਕਿਰਪਾ ਧਾਰਿ, ਅਮਰੁ ਸਤਿਗੁਰੁ ਥਿਰੁ ਕੀਅਉ।।
ਅਮਰਦਾਸਿ ਅਮਰਤੁ ਛਤ੍ਰੁ, ਗੁਰ ਰਾਮਹਿ ਦੀਅਉ।।
ਗੁਰੁ ਰਾਮਦਾਸ ਦਰਸਨੁ ਪਰਸਿ, ਕਹਿ ਮਥੁਰਾ ਅੰਮ੍ਰਿਤ ਬਯਣ।।
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ।।[146]

ਭਾਈ ਗੁਰਦਾਸ ਜੀ ਇਸ ਭਾਵ ਨੂੰ ਆਪਣੇ ਸ਼ਬਦਾਂ ਵਿਚ ਪੇਸ਼ ਕਰਦੇ ਲਿਖਦੇ ਹਨ:–

1. ਨਿਰੰਕਾਰੁ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ।
ਗੁਰੂ ਅੰਗਦੁ ਗੁਰੁ ਅੰਗ ਤੇ ਗੰਗਹੁ ਜਾਣੁ ਤਰੰਗ ਉਠਾਇਆ।
ਅਮਰਦਾਸੁ ਗੁਰੁ ਅੰਗਦਹੁ ਜੋਤਿ ਸਰੂਪ ਚਲਤ ਵਰਤਾਇਆ।
ਗੁਰੁ ਅਮਰਹੁ ਗੁਰੁ ਰਾਮਦਾਸੁ ਅਨਹਦ ਨਾਦਹੁ ਸਬਦੁ ਸੁਣਾਇਆ।
ਰਾਮਦਾਸਹੁ ਅਰਜਨੁ ਗੁਰੂ ਦਰਸਨੁ ਦਰਪਨਿ ਵਿਚਿ ਦਿਖਾਇਆ।
ਹਰਿ ਗੋਬਿੰਦ ਗੁਰ ਅਰਜਨਹੁ ਗੁਰੁ ਗੋਬਿੰਦ ਨਾਉ ਸਦਵਾਇਆ।
ਗੁਰ ਮੂਰਤਿ ਗੁਰ ਸਬਦੁ ਹੈ ਸਾਧ ਸੰਗਤਿ ਵਿਚਿ ਪਰਗਟੀ ਆਇਆ।[147]

2. ਪਾਰਬ੍ਰਹਮ ਪੂਰਨ ਬ੍ਰਹਮਿ ਸਤਿਗੁਰ ਆਪੇ ਆਪੁ ਉਪਾਇਆ।
ਗੁਰੂ ਗੋਬਿੰਦ ਗੋਵਿਦ ਗੁਰੂ ਜੋਤਿ ਇਹ ਦੁਇ ਨਾਵ ਧਰਾਇਆ।[148]

ਸਤਿ ਗੁਰੂ ਪਰਮਾਤਮਾ ਦੀ ਹੀ ਮੂਰਤ ਹੈ:–

ਸਤਿਗੁਰ ਪੂਰਨ ਬ੍ਰਹਮ ਸਾਵਧਾਨ ਸੋਈ।
ਏਕ ਜੋਤਿ ਮੂਰਤਿ ਜੁਗਲ ਦ੍ਵੈ ਪੁਜਾਵਈ।[149]

ਇਸ ਤਰ੍ਹਾਂ ਭਾਈ ਸਾਹਿਬ ਨੇ ਉਸ ਸਤਿ ਸਰੂਪ ਪਰਮਾਤਮਾ ਨੂੰ ਜੋਤਿ ਰੂਪ ਵਿਚ ਚਿਤਰਦਿਆਂ ਉਸੇ ਜੋਤਿ ਦਾ ਹਰ ਪਾਸੇ ਪਸਾਰਾ ਦੱਸਿਆ ਹੈ। ਉਹੀ ਇਕ ਜੋਤਿ ਸਾਰੇ ਗੁਰੂ ਸਾਹਿਬਾਨ ਵਿਚ ਅੱਗੇ ਤੋਂ ਅੱਗੇ ਪ੍ਰਕਾਸ਼ਮਾਨ ਹੁੰਦੀ ਰਹੀ। ਉਸ ਪਰਮਜੋਤਿ ਵਿਚ ਸੁਰਤਿ ਜੋੜਨ ਨਾਲ ਜੀਵ ਉਸ ਪਰਮ ਜੋਤਿ ਵਿਚ ਹੀ ਸਮਾ ਜਾਂਦਾ ਹੈ।

## ਸਤਿ ਸਰੂਪ ਬ੍ਰਹਮ

ਗੁਰੂ ਸਾਹਿਬਾਨ ਨੇ ਪਰਮਾਤਮਾ ਨੂੰ ਸਤਿ ਸਰੂਪ ਵੀ ਮੰਨਿਆ ਹੈ। 'ਜਪੁ' ਨਾਮਕ ਕਿਰਤ ਦੇ ਪਹਿਲੇ ਸਲੋਕ ਵਿਚ ਦੱਸਿਆ ਗਿਆ ਹੈ ਕਿ ਪਰਮਾਤਮਾ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਵੀ ਸਤਿ ਸਰੂਪ ਸੀ, ਯੁੱਗਾਂ ਦੇ ਅਰੰਭ ਵਿਚ ਵੀ ਸਤਿ ਰੂਪ ਵਿਚ ਸਥਿਤ ਸੀ। ਵਰਤਮਾਨ ਵਿਚ ਵੀ ਸਤਿ ਹੈ ਅਤੇ ਭਵਿੱਖ ਵਿਚ ਵੀ ਸਤਿ ਹੀ ਹੋਵੇਗਾ:-

ਆਦਿ ਸਚੁ।।ਜੁਗਾਦਿ ਸਚੁ।।ਹੈ ਭੀ ਸਚੁ।। ਨਾਨਕ ਹੋਸੀ ਭੀ ਸਚੁ।[150]

ਉਹ ਮਾਲਕ ਸੱਚਾ ਹੈ ਅਤੇ ਉਸਦਾ ਨਾਂ ਸੱਚਾ ਹੈ:-

ਸਾਚਾ ਸਾਹਿਬੁ ਸਾਚੁ ਨਾਇ।।[151]

ਭਾਈ ਸਾਹਿਬ ਪਰਮਾਤਮਾ ਦੇ ਇਸ ਸਤਿ ਸਰੂਪ ਨੂੰ ਪ੍ਰਗਟ ਕਰਦੇ ਹੋਏ ਲਿਖਦੇ ਹਨ:-

ਗੁਰ ਪ੍ਰਸਾਦਿ ਸੁ ਆਦਿ ਸਚੁ ਜੁਗਹ ਜੁਗੰਤਰ ਹੋਂਦਾ ਆਇਆ।
ਹੈ ਭੀ ਹੋਸੀ ਸਚੁ ਨਾਉ ਸਚ ਦਰਸ਼ਨ ਸਤਿਗੁਰ ਦਿਖਾਇਆ।।[152]

ਇਸ ਸਤਿ ਸਰੂਪ ਬ੍ਰਹਮ ਦਾ 'ਸਤਿਨਾਮ' ਸ਼ਬਦ ਉਸਨੇ ਗੁਰੂ ਦੁਆਰਾ ਜੀਵਾਂ ਨੂੰ ਸੁਣਾਇਆ:-

ਸਤਿਰੂਪ ਸਤਿਨਾਮ ਕਰ ਸਤਿਗੁਰ ਨਾਨਕ ਦੇਉ ਜਪਾਯਾ।[153]

ਗੁਰਮੁਖ ਗੁਰੂ ਨੂੰ 'ਸਤਿਸਰੂਪ' ਬ੍ਰਹਮ ਦਾ ਰੂਪ ਜਾਣਦੇ ਹੋਏ ਆਪਣੇ ਧਿਆਨ ਦਾ ਕੇਂਦਰ ਬਣਾਉਂਦੇ ਹਨ ਤੇ ਇਸੇ ਸਤਿਨਾਮ ਕਰਤਾ ਪੁਰਖ ਆਦਿ ਮੂਲ ਮੰਤ੍ਰ ਦਾ ਸਿਮਰਣ ਗੁਰਮੁਖਾਂ ਨੇ ਪ੍ਰਵਾਨ ਕੀਤਾ ਹੈ:-

ਸਤਿਗੁਰੁ ਸਤਿ ਸਰੂਪੁ ਹੈ ਧਿਆਨ ਮੂਲੁ ਗੁਰ ਮੂਰਤਿ ਜਾਣੈ।
ਸਤਿਨਾਮੁ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣੁ ਪਰਵਾਣੈ।।[154]

ਸਤਿ ਦੀ ਮਹਿਮਾ ਦਾ ਵਰਣਨ ਵੇਦਾਂ ਤੋਂ ਹੀ ਚਲਿਆ ਆਉਂਦਾ ਹੈ। ਰਿਗਵੇਦ ਵਿਚ ਆਕਾਸ਼, ਧਰਤੀ, ਹਵਾ ਆਦਿ ਪੰਜ ਭੂਤ ਨੂੰ ਸਤਿ ਰਾਹੀਂ ਸਥਿਰ ਮੰਨਿਆ ਗਿਆ ਹੈ।[155] ਉਪਨਿਸ਼ਦਾਂ ਵਿਚ ਇਹ ਸ਼ਬਦ ਪਾਰਬ੍ਰਹਮ ਸ਼ਬਦ ਦਾ ਵਾਚਕ ਮੰਨਿਆ ਗਿਆ ਹੈ। ਗੁਰੂ ਸਾਹਿਬਾਨ ਨੇ ਵੀ 'ਸਤਿ' ਅਤੇ 'ਸਚਿ' ਸ਼ਬਦ ਪਰਮਾਤਮਾ ਦੇ ਵਾਚਕ ਰੂਪ ਵਿਚ ਵਰਤਿਆ ਹੈ। ਗੁਰੂ ਜੀ ਅਨੁਸਾਰ ਉਸ ਪਰਮਸਤਿ ਤੋਂ ਜੁੱਗਾਂ ਜੁਗਾਂਤਰਾਂ ਪਹਿਲਾਂ, ਪਵਣ, ਪਾਣੀ ਅਤੇ ਫਿਰ ਸਾਰੇ ਬ੍ਰਹਿਮੰਡ ਦੀ ਰਚਨਾ ਹੋਈ ਜਿਸ ਵਿਚ ਨਿਸ਼ਚਿਤ ਰੂਪ ਵਿਚ ਉਸੇ ਪਰਮ ਸਤਿ ਦਾ ਪ੍ਰਕਾਸ਼ ਬਿਰਾਜਮਾਨ ਹੈ:-

ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ।।
ਜਲੁ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ।।[156]

ਭਾਈ ਗੁਰਦਾਸ ਇਸ ਵਿਚਾਰ ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ:-

1. ਸਚਾ ਸਿਰਜਣਿਹਾਰੁ ਸਚਿ ਸਮਾਇਆ।
ਸਚਹੁ ਪਉਣੁ ਉਪਾਇ ਘਟਿ ਘਟਿ ਛਾਇਆ।
ਪਵਣਹੁ ਪਾਣਿ ਸਾਜਿ ਸੀਸੁ ਨਿਵਾਇਆ।
ਤੁਲਹਾ ਧਰਤਿ ਬਣਾਇ ਨੀਰ ਤਰਾਇਆ।
ਨੀਰਹੁ ਉਪਜੀ ਅਗਿ ਵਣਖੰਡ ਛਾਇਆ।
ਅਗੀ ਹੋਦੀ ਬਿਰਖੁ ਸੁਫਲ ਫਲਾਇਆ।
ਪਉਣ ਪਾਣੀ ਬੈਸੰਤਰੁ ਮੇਲਿ ਮਿਲਾਇਆ।
ਆਦਿ ਪੁਰਖੁ ਆਦੇਸ ਖੇਲੁ ਰਚਾਇਆ।[157]

2. ਕੇਵਡੁ ਆਖਾ ਸਚੁ ਸਚੇ ਭਾਇਆ।[158]

ਸਤਿ ਸਰੂਪ ਪਰਮਾਤਮਾ ਹੀ ਸੱਚਾ ਹੈ। ਸਤਿਗੁਰ ਦੀ ਸੱਚੀ ਬਾਣੀ ਰਾਹੀਂ ਮਨੁੱਖ ਸੱਚੇ ਪ੍ਰਭੂ ਦਾ ਰੂਪ ਹੋ ਜਾਂਦਾ ਹੈ। ਗੁਰੂ ਨੇ ਸੱਚਾ ਪ੍ਰਭੂ ਉਸ ਨੂੰ ਸਾਧ ਸੰਗਤ ਵਿੱਚ ਹੀ ਮਿਲਾ ਦਿੱਤਾ ਹੈ:-

ਸਚੀ ਬਾਣੀ ਸਚੁ ਹੈ, ਸਚੁ ਮੇਲਿ ਮਿਲਾਇਆ।[159]

ਭਾਈ ਗੁਰਦਾਸ ਦੇ ਸ਼ਬਦਾਂ ਵਿਚ –

ਸਤਿਗੁਰ ਸਚਾ ਨਾਉ ਆਖਿ ਸੁਣਾਇਆ।
ਗੁਰ ਮੂਰਤਿ ਸਚੁ ਥਾਉ ਧਿਆਨ ਧਰਾਇਆ।
ਸਾਧ ਸੰਗਤਿ ਅਸਰਾਉ ਸਚਿ ਸੁਹਾਇਆ।[160]

ਸੱਚੇ ਪ੍ਰਭੂ ਨੇ ਗੁਰਮੁਖ ਮਨੁੱਖ ਪੈਦਾ ਕਰਨ ਲਈ ਧਰਤੀ ਬਣਾਈ। ਇਸ ਧਰਤੀ ਤੇ ਉਤਪਤੀ ਤੇ ਨਾਸ਼ ਗੁਰਮੁਖਤਾ ਦੇ ਵਿਕਾਸ ਲਈ ਇਕ ਖੇਡ ਹੈ। ਜਦੋਂ ਮਨੁੱਖ ਗੁਰੂ ਦੇ ਸ਼ਬਦ ਰਾਹੀਂ ਸੱਚੇ ਪ੍ਰਭੂ ਦੇ ਰੰਗ ਵਿਚ ਰੰਗਿਆ ਜਾਂਦਾ ਹੈ ਤਾਂ ਇੱਜਤ ਨਾਲ ਆਪਣੇ ਘਰ ਜਾਂਦਾ ਹੈ। ਸੱਚੇ ਸ਼ਬਦ ਤੋਂ ਬਿਨਾ ਕੋਈ ਮਨੁੱਖ ਵੀ ਇੱਜ਼ਤ ਹਾਸਲ ਨਹੀਂ ਕਰ ਸਕਦਾ ਪ੍ਰਭੂ ਦੇ ਨਾਮ ਤੋਂ ਬਿਨਾਂ ਮਨੁੱਖ ਸੱਚੇ ਪ੍ਰਭੂ ਵਿਚ ਨਹੀਂ ਸਮਾ ਸਕਦਾ:–

ਗੁਰਮੁਖਿ ਧਰਤੀ ਸਾਚੈ ਸਾਜੀ।। ਤਿਸੁ ਮਹਿ ਓਪਤਿ ਖਪਤਿ ਸੁ ਬਾਜੀ।।
ਗੁਰ ਕੈ ਸਬਦਿ ਰਪੈ ਰੰਗੁ ਲਾਇ।। ਸਾਚਿ ਰਤਉ ਪਤਿ ਸਿਉ ਘਰਿ ਜਾਇ।।
ਸਾਚ ਸਬਦ ਬਿਨੁ ਪਤਿ ਨਹੀ ਪਾਵੈ।। ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ।[161]

ਭਾਈ ਗੁਰਦਾਸ:–

1. ਸਤਿਗੁਰ ਸਬਦ ਗਿਆਨੁ ਸਚੁ ਅਨਹਦ ਧੁਨਿ ਵਿਸਮਾਦੁ ਸੁਣਾਇਆ।
   ਗੁਰਮੁਖਿ ਪੰਥ ਚਲਾਇਓਨੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।[162]
2. ਸਚਾ ਬੇਪਰਵਾਹੁ ਸਚਿ ਸਮਾਇਆ।
   ਪਾਤਿਸਾਹਾਂ ਪਾਤਿਸਾਹੁ ਹੁਕਮੁ ਚਲਾਇਆ।[163]

ਗੁਰਬਾਣੀ ਵਿਚ ਪਰਮਾਤਮਾ ਲਈ ਵਰਤੇ ਵਾਚਕ ਸ਼ਬਦਾਂ ਵਿਚ 'ਸਤਿਨਾਮ' ਨੂੰ ਸੱਭ ਤੋਂ ਜ਼ਿਆਦਾ ਮਹੱਤਵ ਦਿੱਤਾ ਗਿਆ ਹੈ। ਜੀਭ ਪ੍ਰਭੂ ਦੇ ਉਹ ਨਾਮ ਉਚਾਰਦੀ ਹੈ ਜੋ ਪ੍ਰਭੂ ਦੇ ਨਾਮ ਦੇ ਗੁਣ ਵੇਖ ਵੇਖ ਕੇ ਜੀਵਾਂ ਨੇ ਬਣਾਏ ਹਨ, ਪਰ 'ਸਤਿਨਾਮ' ਉਸਦਾ ਮੁੱਢ ਕਦੀਮਾਂ ਦਾ ਨਾਂ ਹੈ:–

ਕਿਰਤਮ ਨਾਮ ਕਥੇ ਤੇਰੇ ਜਿਹਬਾ।। ਸਤਿਨਾਮ ਤੇਰਾ ਪਰਾ ਪੂਰਬਲਾ।।[164]

ਭਾਈ ਗੁਰਦਾਸ ਵੀ ਪਰਮਾਤਮਾ ਦੇ ਸਤਿ ਸਰੂਪ ਲਈ 'ਸਤਿਨਾਮ' ਦੀ ਵਰਤੋਂ ਕਰਦੇ ਲਿਖਦੇ ਹਨ ਕਿ ਇਸ ਤੋਂ ਹੀ ਉਸ ਪ੍ਰਭੂ ਦਾ ਅਨੁਭਵ ਪ੍ਰਾਪਤ ਕੀਤਾ ਜਾ ਸਕਦਾ ਹੈ:-

1. ਸਤਿਰੂਪ ਸਤਿਨਾਮ ਕਰ ਸਤਿਗੁਰ ਨਾਨਕ ਦੇਵ ਜਪਾਯਾ।[165]
2. ਸਤਿਨਾਮ ਕਰਤਾਰ ਨਿਰਭਉ ਭਾਖਿਆ।[166]
3. ਨਮਸਕਾਰ ਗੁਰਦੇਵ ਕੋ ਸਤਿਨਾਮ ਜਿਸੁ ਮੰਤ੍ਰ ਸੁਣਾਇਆ।[167]

ਸੈਭੰ ਸਰੂਪ ਬ੍ਰਹਮ

ਉਹ ਪਾਰਬ੍ਰਹਮ ਪਰਮਾਤਮਾ ਪ੍ਰਕਾਸ਼ਮਾਨ ਹੈ ਤੇ ਪ੍ਰਕਾਸ਼ ਦਾ ਪੁੰਜ ਹੈ। ਉਸਦਾ ਅਸਤਿੱਤਵ ਸੌਤ ਹੈ। ਉਸ ਦਾ ਨਿਵਾਸ ਆਤਮਾ ਵਿਚ ਹੈ ਅਤੇ ਉਹ ਖੁਦ ਪ੍ਰਕਾਸ਼ ਰੂਪ ਹੈ। ਉਹ ਹਰ ਥਾਂ ਮੋਜੂਦ ਹੈ। 'ਸੈਭੰ' ਸ਼ਬਦ ਦਾ ਅਰਥ ਹੀ ਆਪਣੇ ਆਪ ਤੋਂ ਪੈਦਾ ਹੋਣ ਵਾਲਾ, ਆਪਣਾ ਰੂਪ ਆਪ ਧਾਰਣ ਕਰਨ ਵਾਲਾ ਹੈ। ਭਾਈ ਕਾਨ੍ਹ ਸਿੰਘ ਅਨੁਸਾਰ ਆਪਣੇ ਆਪ ਹੋਣ ਵਾਲਾ, ਜੋ ਕਿਸੇ ਤੋਂ ਨਹੀਂ ਬਣਿਆ।[168] ਉਪਨਿਸ਼ਦਾਂ ਵਿਚ ਪਰਮ ਤੱਤ ਨੂੰ 'ਸਵਯੰਭੂ' ਕਿਹਾ ਗਿਆ ਹੈ।

ਗੁਰਬਾਣੀ ਵਿਚ ਵੀ ਪਰਮਾਤਮਾ ਨੂੰ 'ਸੈਭੰ' ਮੰਨਿਆ ਗਿਆ ਹੈ। ਗੁਰਬਾਣੀ ਵਿਚ ਬ੍ਰਹਮ ਲਈ ਵਰਤੇ ਇਸ ਵਾਚਕ ਸ਼ਬਦ ਦੀ ਬਹੁਤ ਥਾਈਂ ਪੁਸ਼ਟੀ ਹੁੰਦੀ ਹੈ। ਬ੍ਰਹਮ ਯੋਗੀਆਂ ਦਾ ਸਨਮਾਨਿਤ ਪ੍ਰਕਾਸ਼ ਹੈ। ਜਿਥੇ ਬ੍ਰਹਮਾ, ਵਿਸ਼ਨੂੰ, ਰੁਦ੍ਰ, ਇੰਦ੍ਰ ਆਦਿ ਨਹੀਂ ਲੱਭਦੇ, ਜਿਥੇ ਧਰਤੀ, ਜਲ, ਅਗਨੀ, ਆਕਾਸ਼, ਸਮਾਂ, ਦਿਸ਼ਾਵਾਂ ਦਾ ਕੋਈ ਅਸਤਿੱਤਵ ਨਹੀਂ। ਜਿਥੇ ਵੇਦ, ਯੱਗ, ਸੂਰਜ, ਚੰਨ, ਨਿਯਮ, ਆਵਾਗਵਨ ਦੇ ਗੇੜ ਅਨੁਪਸਥਿਤ ਹਨ, ਉਥੇ ਉਹ ਪਰਮ ਸਤਿ ਕੇਵਲ ਸੈਭੰ ਰੂਪ ਵਿਚ ਆਪ ਹੀ ਪ੍ਰਕਾਸ਼ਮਾਨ ਹੋਇਆ ਹੁੰਦਾ ਹੈ।[169] ਗੁਰਬਾਣੀ ਵਿੱਚ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸੇ ਪ੍ਰਕਾਰ ਦੇ ਸੁੰਨ ਸਮਾਧ ਰੂਪ ਬ੍ਰਹਮ ਦੀ ਕਲਪਣਾ ਕੀਤੀ ਹੈ:-

ਅਰਬਦ ਨਰਬਦ ਧੁੰਧੂਕਾਰਾ।। ਧਰਣਿ ਨ ਗਗਨਾ ਹੁਕਮੁ ਅਪਾਰਾ।
ਨਾ ਦਿਨ ਰੈਨਿ ਨ ਚੰਦੁ ਨ ਸੂਰਜੁ।। ਸੁੰਨਿ ਸਮਾਧਿ ਲਗਾਇਦਾ।।[170]

ਭਾਈ ਗੁਰਦਾਸ ਗੁਰਬਾਣੀ ਦੇ ਇਸ ਭਾਵ ਦੀ ਵਿਆਖਿਆ ਕਰਦੇ ਲਿਖਦੇ ਹਨ ਕਿ ਸੰਸਾਰ ਉਤਪਤੀ ਤੋਂ ਪਹਿਲਾਂ ਅੰਧਾ ਧੁੰਧ ਸੀ ਜਾਂ ਕੁਝ ਹੋਰ ਸੀ? ਇਸ ਗੱਲ ਦੀ ਖਬਰ ਨਹੀਂ ਪਾਈ ਜਾਂਦੀ:—

ਪ੍ਰਿਥਮੈ ਸਾਸ ਨ ਮਾਸ ਸਨਿ
ਅੰਧ ਧੁੰਧ ਕਛੂ ਖਬਰ ਨ ਪਾਈ।।[171]

ਗੁਰਬਾਣੀ ਵਿਚ ਉਸ ਸੈਭੰ ਸਰੂਪ ਨਿਰਗੁਣ ਬ੍ਰਹਮ ਨੂੰ ਅਗੋਧ, ਅਨੰਤ, ਅਗੋਚਰ, ਅਭੇਖ, ਜਨਮ ਰਹਿਤ ਅਤੇ ਲੇਖੇ ਜੋਖੇ ਤੋਂ ਪਰੇ ਬਿਆਨ ਕੀਤਾ ਗਿਆ ਹੈ। ਉਹ ਜਾਤਾਂ ਤੋਂ ਪਰੇ ਅਜੂਨੀ, ਰੂਪ-ਰੇਖ ਅਤੇ ਨਸਲਾਂ ਤੋਂ ਪਰੇ 'ਸੈਭੰ' ਸਰੂਪ ਹੈ। ਉਹ ਸੱਚ ਸ਼ਬਦ ਦੇ ਰਾਹੀਂ ਹੀ ਮੂਰਤੀਮਾਨ ਹੁੰਦਾ ਹੈ:—

ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ।
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ।
ਸਾਚੇ ਸਚਿਆਰ ਵਿਟਹੁ ਕੁਰਬਾਣੁ।।
ਨਾ ਤਿਸੁ ਰੂਪ ਵਰਨੁ ਨਹੀਂ ਰੇਖਿਆ ਸਾਚੈ ਸਬਦਿ ਨੀਸਾਣੁ।।[172]

ਭਾਈ ਗੁਰਦਾਸ ਵੀ ਉਸ ਬ੍ਰਹਮ ਨੂੰ ਅਲਖ, ਨਿਰੰਜਨ, ਕਲਪਣਾ ਤੋਂ ਰਹਿਤ ਅਜੋਨੀ, ਅਕਾਲ ਅਤੇ ਅਪਾਰ ਬਿਆਨਦੇ ਹਨ। ਉਸ ਦਾ ਜਾਨਣਾ ਬੜਾ ਕਠਨ ਹੈ। ਉਸ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ:—

1. ਅਲਖ ਨਿਰੰਜਨੁ ਆਖੀਐ ਅਕਲ ਅਜੋਨਿ ਅਕਾਲ ਅਪਾਰਾ।[173]
2. ਅਗਮ ਅਗੋਚਰ ਗਹਣਗਤਿ ਸਬਦ ਸੁਰਤਿ ਲਿਵ ਅਲਖੁ ਲਖਾਇਆ।
   ਅਪਰੰਪਰ ਅਗਾਧਿ ਬੋਧਿ ਪਰਮਿਤਿ ਪਾਰਾਵਾਰ ਨ ਪਾਇਆ।।[174]

ਉਸ ਪਰਮਾਤਮਾ ਦਾ ਨਾਮ ਸੱਚਾ ਹੈ। ਉਹ ਤਾਂ ਕਰਤਾ ਪੁਰਖ ਹੈ। ਸਾਰੀ ਸ੍ਰਿਸ਼ਟੀ ਵਿੱਚ ਇੱਕ ਉਹ ਪਰਮਾਤਮਾ ਹੀ ਨਿਰਭਉ ਤੇ ਨਿਰਵੈਰ ਹੈ। ਉਸ ਕਾਲ ਰਹਿਤ ਪਰਮਾਤਮਾ ਨੂੰ ਕਿਸੇ ਇਕ ਮੂਰਤੀ ਵਿਚ ਨਹੀਂ ਬੀੜ੍ਹਿਆ ਜਾ ਸਕਦਾ। ਜੂਨਾਂ ਤੋਂ ਰਹਿਤ

ਉਹ ਤਾਂ ਆਪਣੇ ਆਪ ਤੋਂ ਹੀ ਪੈਦਾ ਹੋਇਆ ਹੈ:—

1. ਸਤਿਨਾਮ ਕਰਤਾ ਪੁਰਖੁ ਨਿਰਭਉ ਹੋਇ ਨਿਰਵੈਰੁ ਸਦਾਇਆ।
   ਅਕਾਲ ਮੂਰਤਿ ਪ੍ਰਤੱਖ ਸੋਇ ਨਾਉ ਅਜੂਨੀ ਸੈਭੰ ਭਾਇਆ।[175]
2. ਨਿਰੰਕਾਰੁ ਆਕਾਰੁ ਵਿਣੁ ਏਕੰਕਾਰ ਨ ਅਲਖੁ ਲਖਾਇਆ।
   ਆਪੇ ਆਪਿ ਉਪਾਇਕੈ ਆਪੇ ਆਪਣਾ ਨਾਉ ਧਰਾਇਆ।

   - - - - - - - - - - - - - - - - - - - - -

   ਆਦਿ ਨ ਅੰਤੁ ਬਿਅੰਤੁ ਹੈ ਆਪੇ ਆਪਿ ਨ ਆਪ ਗਣਾਇਆ।
   ਆਪੇ ਆਪੁ ਉਪਾਇ ਸਮਾਇਆ।[176]

ਵਿਅਕਤ ਸਗੁਣ ਸਰੂਪ

ਗੁਰਬਾਣੀ ਵਿਚ ਬ੍ਰਹਮ ਨੂੰ ਵਿਅਕਤ ਸਗੁਣ ਰੂਪ ਵਿੱਚ ਵੀ ਪ੍ਰਗਟ ਕੀਤਾ ਗਿਆ ਹੈ। ਗੁਰੂ ਸਾਹਿਬਾਨ ਦੀ ਸ਼ਰਧਾ ਜ਼ਿਆਦਾ ਨਿਰਗੁਣ ਬ੍ਰਹਮ ਦੇ ਪ੍ਰਤੀ ਹੀ ਸੀ। ਨਿਰਗੁਣ ਬ੍ਰਹਮ ਮਨਨ ਅਤੇ ਚਿੰਤਨ ਜਾਂ ਅਨੁਭੂਤਿ ਦਾ ਵਿਸ਼ਾ ਤਾਂ ਬਣ ਸਕਦਾ ਹੈ, ਪਰ ਭਗਤ ਦੀ ਅਰਾਧਨਾ ਦਾ ਵਿਸ਼ਾ ਨਹੀਂ ਬਣ ਸਕਦਾ। ਸ਼ਰਧਾ ਵੀ ਆਪਣੇ ਤੋਂ ਜ਼ਿਆਦਾ ਗੁਣਵਾਨ ਬਲਵਾਨ ਅਤੇ ਸਮਰੱਥਾਵਾਨ ਦੇ ਲਈ ਹੀ ਹੋ ਸਕਦੀ ਹੈ। ਇਸ ਲਈ ਭਗਤੀ ਭਾਵਨਾ ਵਾਲੇ ਸੰਤ ਸਾਧਕਾਂ ਦੇ ਲਈ ਅਵਿਅਕਤ ਸਤ੍ਹਾ ਵਿਚ ਅਨੇਕ ਤਰ੍ਹਾਂ ਦੇ ਗੁਣਾਂ ਦਾ ਆਰੋਪ ਕਰਨਾ ਅਤੇ ਉਸ ਨੂੰ ਵਿਅਕਤ ਸਤ੍ਹਾ ਦੇ ਸਮਾਨ ਕਲਪਿਤ ਕਰਨਾ ਜ਼ਰੂਰੀ ਹੋ ਜਾਂਦਾ ਹੈ।[177] ਬ੍ਰਹਮ ਦਾ ਇਹ ਸਗੁਣ ਰੂਪ ਪ੍ਰਾਚੀਨ ਕਾਲ ਤੋਂ ਹੀ ਚਿਤਰਿਤ ਹੁੰਦਾ ਚਲਿਆ ਆ ਰਿਹਾ ਹੈ। ਜਿਸਦੇ ਸਿੱਟੇ ਵਜੋਂ ਬਹੁ ਦੇਵਵਾਦੀ ਸਿਧਾਂਤਾਂ ਦਾ ਵਿਕਾਸ ਹੋਇਆ ਹੈ। ਸ਼ਰਧਾਲੂਆਂ ਨੇ ਉਸ ਈਸ਼ਰ ਰੂਪ ਬ੍ਰਹਮ ਵਿਚ ਬਹੁਤ ਸਾਰੇ ਗੁਣਾਂ ਨੂੰ ਲੱਭਿਆ ਅਤੇ ਉਸਨੂੰ ਸਰਬਸ਼ਕਤੀਮਾਨ ਪੇਸ਼ ਕੀਤਾ। ਗੀਤਾ ਵਿਚ ਵਿਅਕਤ ਤੋਂ ਅਵਿਅਕਤ ਦੀ ਭਗਤੀ ਨੂੰ ਕਠਿਨ ਅਤੇ ਦੁਖਦਾਈ ਮੰਨਿਆ ਗਿਆ ਹੈ।[178]

ਪਰਮਾਤਮਾ ਦੇ ਅਨੇਕ ਨਾਮ ਅਤੇ ਅਨੰਤ ਰੂਪ ਹਨ। ਉਸਦੇ ਗੁਣ ਵੀ ਅਕੱਥ ਹਨ। ਲੋਕ ਸੁਣ ਸੁਣ ਕੇ ਉਸਦੀ ਸਿਫ਼ਤ ਸਲਾਹ ਕਰਦੇ ਹਨ ਪ੍ਰਭੂ ਦੇ ਗੁਣਾਂ ਦਾ ਕਥਨ ਕਰਦੇ ਹਨ ਪਰ ਕੋਈ ਵੀ ਉਸਦੇ ਗੁਣਾਂ ਦਾ ਅੰਤ ਨਹੀਂ ਜਾਣਦਾ:—

1. ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਈ ਤੇਰੇ ਗੁਣ ਕੇਤੇ।[179]
2. ਸੁਣਿ ਸੁਣਿ ਆਖੈ ਕੇਤੀ ਬਾਣੀ।। ਸੁਣਿ ਕਹੀਐ ਕੋ ਅੰਤੁ ਨ ਜਾਣੀ।[180]

ਭਾਈ ਗੁਰਦਾਸ ਅਨੁਸਾਰ:–

1. ਲਖ ਲਖ ਬ੍ਰਹਮੇ ਵੇਦ ਪੜ੍ਹਿ ਇਕਸ ਅਖਰ ਭੇਦੁ ਨ ਜਾਤਾ।
   ਜੋਗ ਧਿਆਨ ਮਹੇਸ ਲਖ ਰੂਪ ਨ ਰੇਖ ਨ ਭੇਖ ਪਛਾਤਾ।
   ਲਖ ਅਵਤਾਰ ਅਕਾਰ ਕਰਿ ਤਿਲੁ ਵੀਚਾਰੁ ਨ ਬਿਸਨ ਪਛਾਤਾ।
   ਲਖ ਲਖ ਨਉਤਨ ਨਾਉ ਲੈ ਲਖ ਲਖ ਸੇਖ ਵਿਸੇਖ ਨ ਤਾਤਾ।
   ਚਿਰੁ ਜੀਵਣੁ ਬਹੁ ਹੰਢਣੇ ਦਰਸਨ ਪੰਥ ਨ ਸਬਦੁ ਸਿਞਾਤਾ।[181]
2. ਅਕਥ ਕਥਾ ਕਿਉ ਜਾਣੀਐ ਕੋਇ ਨ ਆਖਿ ਸੁਣਾਵਣਹਾਰਾ।[182]

ਉਹ ਅਵਿਅਕਤ ਬ੍ਰਹਮ ਹਰੇਕ ਸਰੀਰ ਵਿਚ ਮੌਜੂਦ ਹੈ ਜਦੋਂ ਉਹ ਅਦ੍ਰਿਸ਼ਟ ਅਵਸਥਾ ਤੋਂ ਨਿਰਮਲ ਪ੍ਰਭੂ ਪਰਗਟ ਹੁੰਦਾ ਹੈ ਤੇ ਨਿਰਗੁਣ ਤੋਂ ਸਰਗੁਣ ਬਣਦਾ ਹੈ। ਭਾਵ ਆਪਣੇ ਅਦ੍ਰਿਸ਼ਟ ਆਤਮਕ ਸਰੂਪ ਤੋਂ ਆਕਾਰ ਵਾਲਾ ਬਣਕੇ ਸੂਖਮ ਤੇ ਅਸਥੂਲ ਰੂਪ ਧਾਰ ਲੈਂਦਾ ਹੈ:–

1. ਅਵਿਗਤੋਂ ਨਿਰਮਾਇਲੁ ਉਪਜੇ, ਨਿਰਗੁਣ ਤੇ ਸਰਗੁਣ ਥੀਆ।[183]
2. ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ।[184]

ਭਾਈ ਸਾਹਿਬ ਵੀ ਉਸ ਪਰਮਾਤਮਾ ਨੂੰ ਘਟਿ ਘਟਿ ਅਤੇ ਕਰੋੜਾਂ ਬ੍ਰਹਮੰਡਾਂ ਵਿਚ ਸਮਾਇਆ ਹੋਇਆ ਮੰਨਦੇ ਹਨ। ਜਿਸ ਨੇ ਆਪਣੇ ਨਿਰਗੁਣ ਸਰੂਪ ਤੋਂ ਸਰਗੁਣ ਸਰੂਪ ਧਾਰਨ ਕੀਤਾ ਹੈ:–

ਪਾਰਬ੍ਰਹਮ ਪੂਰਨ ਬ੍ਰਹਮ ਨਿਰਗੁਣ ਸਰਗੁਣ ਅਲਖੁ ਲਖਾਇਆ।
- - - - - - - - - - - - - - - - - - - - - - - -
ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡੁ ਕਰੋੜਿ ਸਮਾਇਆ।[185]

ਉਹ ਪਰਮਾਤਮਾ ਆਪ ਹੀ ਅੰਡਜ, ਜੇਰਜ, ਸੇਤਜ ਤੇ ਉਤਭੁਜ ਹੈ। ਉਹ ਆਪ ਹੀ ਸ੍ਰਿਸ਼ਟੀ ਅਤੇ ਇਸ ਦੇ ਸਮਸਤ ਖੰਡ ਆਦਿ ਹੈ। ਨਿਰਗੁਣ ਤੇ ਸਰਗੁਣ ਉਹ ਆਪ ਹੀ ਹੈ। ਉਸਨੇ ਆਪਣੇ ਨਿਰਗੁਣ ਅਤੇ ਸੂਖਮ ਰੂਪ ਤੋਂ ਹੀ ਸਥੂਲ ਰੂਪ ਧਾਰਣ ਕੀਤਾ ਹੈ:–

1. ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ।[186]
2. ਤੂੰ ਪੇਡੁ ਸਾਖ ਤੇਰੀ ਫੂਲੀ।। ਤੂੰ ਸੂਖਮੁ ਹੋਆ ਅਸਥੂਲੀ।।[187]
3. ਆਪਹਿ ਸੂਖਮ ਆਪਹਿ ਅਸਥੂਲਾ।।ਲਖੀ ਨ ਜਾਈ ਨਾਨਕ ਲੀਲਾ।।[188]

ਭਾਈ ਗੁਰਦਾਸ ਅਨੁਸਾਰ ਵੀ ਉਹ ਪਰਮਾਤਮਾ ਇਕ ਰੂਪ ਤੋਂ ਅਨੇਕ ਰੂਪ ਹੋਇਆ ਹੈ। ਗੁਰਮੁਖ ਲੋਕ ਖਾਣੀਆਂ ਤੇ ਬਾਣੀਆਂ ਨੂੰ ਵੀ ਸਾਧ ਲੈਂਦੇ ਹਨ:-

1. ਬਿਰਖੁ ਹੋਵੈ ਬੀਉ ਬੀਜੀਐ ਕਰਦਾ ਪਾਸਾਰਾ।
   ਜੜ ਅੰਦਰਿ ਪੇਡ ਬਾਹਰਾ ਬਹੁ ਡਾਲ ਬਿਸਥਾਰਾ।
   ਪਤ ਫੂਲ ਫਲ ਫਲੀਦਾ ਰਸ ਰੰਗ ਸਵਾਰਾ।
   ਵਾਸੁ ਨਿਵਾਸੁ ਉਲਾਸੁ ਕਰਿ ਹੋਇ ਵਡ ਪਰਵਾਰਾ।
   ਫਲ ਵਿਚਿ ਬੀਉ ਸੰਜੋਉ ਹੋਇ ਫਲ ਫਲੈ ਹਜਾਰਾ।
   ਆਪੇ ਆਪ ਵਰਤਦਾ ਗੁਰਮੁਖਿ ਨਿਸਤਾਰਾ।[189]
2. ਅੰਡਜ ਜੇਰਜ ਸਾਧਿ ਕੈ ਸੇਤਜ ਉਤਭੁਜ ਖਾਣੀ ਬਾਣੀ।[190]

ਭਾਈ ਸਾਹਿਬ ਪਰਮਾਤਮਾ ਦੇ ਵਿਰਾਟ ਰੂਪ ਦਾ ਵਰਣਨ ਕਰਦੇ ਲਿਖਦੇ ਹਨ ਕਿ ਅਕਾਸ਼ ਨਜ਼ਰ ਤਾਂ ਆਉਂਦਾ ਹੈ ਪਰ ਇਸ ਗੱਲ ਨੂੰ ਕੋਈ ਨਹੀਂ ਜਾਣਦਾ ਕਿ ਆਕਾਸ਼ ਕਿੱਡਾ ਕੁ ਵੱਡਾ ਹੈ ਤੇ ਨਾ ਹੀ ਉਸਦੀ ਉਚਾਈ ਦਾ ਕਥਨ ਕੀਤਾ ਜਾ ਸਕਦਾ ਹੈ। ਪੰਛੀ ਅਕਾਸ਼ ਵਿਚ ਉਡਾਰੀਆਂ ਤਾਂ ਲਾਉਂਦੇ ਹਨ ਪਰ ਇਸ ਗੱਲ ਦੀ ਖ਼ਬਰ ਉਹ ਵੀ ਨਹੀਂ ਲਿਆ ਸਕਦੇ। ਉਸ ਦਾ ਅੰਤ ਕਿਸੇ ਨਹੀਂ ਪਾਇਆ। ਇਸ ਸਾਰੀ ਕੁਦਰਤ ਦੇ ਕਾਦਰ ਪਰਮਾਤਮਾ ਤੋਂ ਬਲਿਹਾਰ ਜਾਈਏ ਜਿਸ ਨੂੰ ਲੱਖਾਂ ਆਕਾਸ਼ ਵੀ ਪਹੁੰਚ ਨਹੀਂ ਸਕਦੇ:-

ਅੰਬਰੁ ਨਦਰੀ ਆਂਵਦਾ ਕੇਵਡੁ ਵਡਾ ਕੋਇ ਨ ਜਾਣੈ।
ਉਚਾ ਕੇਵਡੁ ਆਖੀਐ ਸੁੰਨ ਸਰੂਪ ਨ ਆਖਿ ਵਖਾਣੈ।
ਲੈਨਿ ਉਡਾਰੀ ਪੰਖਣੂ ਅਨਲ ਮਨਲ ਉੜਿ ਖਬਰਿ ਨ ਆਣੈ।
ਓੜਕਿ ਮੂਲਿ ਨ ਲਭਈ ਸਭੇ ਹੋਇ ਫਿਰਨਿ ਹੈਰਾਣੈ।
ਲਖ ਅਗਾਸ ਨ ਅਪੜਨਿ ਕੁਦਰਤਿ ਕਾਦਰੁ ਨੋ ਕੁਰਬਾਣੈ।[191]

ਉਸ ਕਾਦਰ ਨੂੰ ਕੋਈ ਵੀ ਨਹੀਂ ਜਾਣ ਸਕਦਾ ਜਿਸਨੇ ਸਾਰੀ ਸ੍ਰਿਸ਼ਟੀ ਨੂੰ ਪੈਦਾ ਕੀਤਾ ਹੈ ਅਤੇ ਆਪ ਰੋਮ ਰੋਮ ਵਿਚ ਵਸਦਾ ਹੈ:-

ਕਾਦਰ ਕਿਨੈ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ।
ਇਕੁ ਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ।
ਰੋਮਿ ਰੋਮਿ ਵਿਚਿ ਰਖਿਓਨਿ ਕਰਿ ਬ੍ਰਹਮੰਡ ਕਰੋੜਿ ਸੁਮਾਰਾ।[192]

ਭਾਈ ਗੁਰਦਾਸ ਨੇ ਗੁਰੂ ਸਾਹਿਬਾਨ ਦੀ ਤਰ੍ਹਾਂ ਪ੍ਰਭੂ-ਪ੍ਰੀਤਮ ਨੂੰ ਖਸਮ ਰੂਪ ਵਿਚ ਵੀ ਪੇਸ਼ ਕੀਤਾ ਹੈ:-

ਸਚੀ ਖਸਮ ਰਜਾਇ ਭਾਣਾ ਭਾਵਣਾ।
ਸਤਿਗੁਰ ਪੈਰੀ ਪਾਇ ਆਪੁ ਗਵਾਵਣਾ।[193]

ਗੁਰਬਾਣੀ ਵਿਚ ਭਾਵੇਂ ਅਵਤਾਰ ਵਾਦ ਦਾ ਖੰਡਨ ਕੀਤਾ ਗਿਆ ਹੈ ਪਰ ਪਰਮਾਤਮਾ ਨੂੰ ਆਪਣੇ ਭਗਤਾਂ ਦਾ ਰੱਖਿਅਕ ਜ਼ਰੂਰ ਦੱਸਿਆ ਗਿਆ ਹੈ। ਗੁਰਬਾਣੀ ਵਿਚ ਭਗਤ ਪ੍ਰਹਿਲਾਦ ਦਾ ਵਾਰ ਵਾਰ ਜ਼ਿਕਰ ਹੋਇਆ ਹੈ, ਜਿਸ ਦਾ ਇਕ ਮਾਤਰ ਉਦੇਸ਼ ਜੀਵਾਂ ਤੇ ਇਹ ਪ੍ਰਭਾਵ ਪਾਉਣਾ ਹੈ ਕਿ ਪ੍ਰਭੂ ਆਪਣੇ ਭਗਤਾਂ ਦੀ ਮਰਿਯਾਦਾ ਦੀ ਰੱਖਿਆ ਕਰਦਾ ਹੈ। ਪ੍ਰਹਿਲਾਦ ਦੇ ਪਿਤਾ ਹਰਣਾਖਸ਼ ਨੇ ਹੰਕਾਰ ਵਸ ਆਪਣੇ ਰਾਜ ਵਿਚ ਪ੍ਰਭੂ-ਨਾਮ ਸਿਮਰਨ ਦੀ ਮਨਾਹੀ ਕਰ ਦਿੱਤੀ ਕਿਉਂਕਿ ਉਸ ਨੂੰ ਮੌਤ ਤੇ ਜਿੱਤ ਦਾ ਵਰਦਾਨ ਪ੍ਰਾਪਤ ਸੀ। ਉਸ ਨੂੰ ਅਸਤਰ-ਸ਼ਸਤਰ ਨਾਲ ਵੀ ਨਹੀਂ ਸੀ ਮਾਰਿਆ ਜਾ ਸਕਦਾ। ਜਦ ਰਾਜ ਵਿਚ ਸਾਰਿਆਂ ਨੇ ਆਗਿਆ ਦਾ ਪਾਲਣ ਕਰਦੇ ਹੋਏ ਪ੍ਰਭੂ-ਨਾਮ ਦਾ ਤਿਆਗ ਕਰ ਦਿੱਤਾ ਤਾਂ ਉਸ ਦੇ ਪੁੱਤਰ ਪ੍ਰਹਿਲਾਦ ਨੇ ਵਿਦਰੋਹ ਕਰ ਦਿੱਤਾ। ਉਸ ਨੂੰ ਮਾਰਨ ਲਈ ਕੁੱਝ ਢੰਗ ਤਰੀਕੇ ਅਪਣਾਏ ਗਏ, ਪਰ ਨਿਸਫਲ। ਅੰਤ ਉਸ ਨੂੰ ਗਰਮ ਲੋਹ-ਸਤੰਭ ਨੂੰ ਜੱਫੀ ਪਾਉਣ ਲਈ ਮਜਬੂਰ ਕੀਤਾ ਗਿਆ। ਸਤੰਭ ਵਿਚੋਂ ਪ੍ਰਭੂ ਨੇ ਨਰਸਿੰਘ ਦਾ ਰੂਪ ਧਾਰਨ ਕਰਕੇ ਆਪਣੇ ਭਗਤ ਪ੍ਰਹਿਲਾਦ ਦੀ ਰਖਿਆ ਕੀਤੀ:-

1. ਦੁਰਮਤਿ ਹਰਣਾਖਸੁ ਦੁਰਾਚਾਰੀ।।ਪ੍ਰਭੁ ਨਾਰਾਇਣ ਗਰਬ ਪ੍ਰਹਾਰੀ।
ਪ੍ਰਹਲਾਦ ਉਧਾਰੇ ਕਿਰਪਾਧਾਰੀ।।[194]

ਭਾਈ ਗੁਰਦਾਸ ਇਸ ਪ੍ਰਸੰਗ ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ:-

ਕਢ ਖੜਗ ਸਦ ਪੁਛਿਆ ਕਉਣ ਸੁ ਤੇਰਾ ਹੈ ਉਸਤਾਦ।
ਥੰਮ ਪਾੜ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦ।
ਬੇਮੁਖ ਪਕੜ ਪਛਾੜੀਅਨ ਸੰਤ ਸਹਾਈ ਆਦਿ ਜੁਗਾਦਿ।[195]

ਇਸ ਤਰ੍ਹਾਂ ਭਾਈ ਸਾਹਿਬਨੇਜਿਥੇ ਬ੍ਰਹਮ ਨੂੰ ਬੇਅੰਤ, ਅਲੱਖ, ਅਸਗਾਹ, ਅੰਗਮਿ, ਅਗੋਚਰੋ, ਕਰਤਾ ਰੂਪ, ਓਅੰਕਾਰ ਆਦਿ ਦੱਸ ਕੇ ਉਸਦੇ ਨਿਰਗੁਣ ਸਰੂਪ ਨੂੰ ਪ੍ਰਗਟ ਕੀਤਾ ਹੈ ਉਥੇ ਨਾਲ ਹੀ ਗੁਰਬਾਣੀ ਦੇ ਇਸ ਸਿਧਾਂਤ ਨੂੰ ਵੀ ਅਪਣਾਇਆ ਹੈ ਕਿ ਸੱਭ ਕੁੱਝ ਬ੍ਰਹਮ ਹੀ ਹੈ:-

1. ਆਪੇ ਰਸੀਆ ਆਪਿ ਰਸ ਆਪੇ ਰਾਵਣਹਾਰੁ।
   ਆਪੇ ਹੋਏ ਚੋਲੜਾ ਆਪੇ ਸੇਜ ਭਤਾਰ।[196]
2. ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ।
   ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ।।[197]

ਇਸ ਵਿਚਾਰ ਦੀ ਵਿਆਖਿਆ ਕਰਦੇ ਹੋਏ ਭਾਈ ਸਾਹਿਬ ਲਿਖਦੇ ਹਨ ਕਿ ਉਹ ਆਪ ਭੁੱਖਾ ਹੋਕੇ ਰਸੋਈ ਵਿਚ ਜਾਂਦਾ ਹੈ। ਆਪ ਹੀ ਰਸਦਾਇਕ ਭੋਜਨ ਬਣਾਉਂਦਾ, ਆਪ ਹੀ ਖਾਂਦਾ ਤੇ ਆਪ ਹੀ ਸਲਾਹੁਤਾ ਕਰਦਾ ਹੈ। ਉਹ ਆਪ ਹੀ ਰਸ, ਰਸੀਆ ਅਤੇ ਰਸਨਾ ਹੈ। ਉਹ ਆਪ ਹੀ ਦਾਤਾ, ਭੁਗਤਾ ਅਤੇ ਆਪ ਹੀ ਭੋਗਾਯਤਨ ਹੈ। ਆਪ ਹੀ ਮੰਜੀ ਵਿਛਾਉਂਦਾ ਹੈ ਤੇ ਆਪ ਹੀ ਉੱਪਰ ਸੋਂਦਾ ਹੈ। ਸੁਪਨਿਆਂ ਵਿਚ ਆਪ ਹੀ ਘੁੰਮਦਾ ਹੈ, ਰਾਉ ਤੋਂ ਰੰਕ ਹੁੰਦਾ ਹੈ। ਤੱਤਾ ਠੰਢਾ ਰੂਪ ਧਾਰਦਾ ਹੈ। ਹਰਖ ਅਤੇ ਸੋਗ ਮਾਣਦਾ ਹੈ। ਇਸ ਤਰ੍ਹਾਂ ਉਹ ਸੱਭ ਥਾਂ ਵਰਤ ਰਿਹਾ ਹੈ:-

ਆਪੇ ਭੁੱਖਾ ਹੋਇਕੈ ਆਪਿ ਜਾਇ ਰਸੋਈ।
ਭੋਜਨ ਆਪਿ ਬਣਾਇਦਾ ਰਸ ਵਿਚਿ ਰਸ ਗੋਈ।
ਆਪੇ ਖਾਇ ਸਲਾਹਿ ਕੈ ਹੋਇ ਤ੍ਰਿਪਤ ਸਮੋਈ।
ਆਪੇ ਰਸੀਆ ਆਪਿ ਰਸੁ ਰਸੁ ਰਸਨਾ ਭੋਈ।
ਦਾਤਾ ਭੁਗਤਾ ਆਪਿ ਹੈ ਸਰਬੰਗ ਸਮੋਈ।
ਆਪੇ ਆਪਿ ਵਰਤਦਾ ਗੁਰਮੁਖਿ ਸੁਖੁ ਹੋਈ।।3।।

ਆਪੇ ਪਲੰਘ ਵਿਛਾਇਕੈ ਆਪਿ ਅੰਦਰਿ ਸਉਂਦਾ।
ਸੁਹਣੇ ਅੰਦਰਿ ਜਾਇਕੇ ਦਸੰਤਰ ਭਉਂਦਾ।
ਰੰਕ ਰਾਉ ਰਾਉ ਰੰਕ ਹੋਇ ਦੁਖ ਸੁਖ ਵਿਚਿ ਪਉਂਦਾ।
ਤਤਾ ਸੀਅਰਾ ਹੋਇ ਜਲੁ ਆਵਟਣੁ ਖਉਂਦਾ।
ਹਰਖ ਸੋਗ ਵਿਚਿ ਧਾਵਦਾ ਚਾਵਾਏ ਚਾਉਂਦਾ।
ਆਪੇ ਆਪਿ ਵਰਤਦਾ ਗੁਰਮੁਖਿ ਸੁਖੁ ਰਉਂਦਾ।।4।।[198]

ਅੰਤ ਵਿਚ ਅਸੀਂ ਇਸ ਸਿੱਟੇ ਤੇ ਪਹੁੰਚਦੇ ਹਾਂ ਕਿ ਭਾਈ ਸਾਹਿਬ ਨੇ ਬ੍ਰਹਮ ਨੂੰ ਗੁਰੂ ਸਾਹਿਬਾਨ ਦੀ ਤਰ੍ਹਾਂ ਨਿਰਗੁਣ, ਸਰਗੁਣ ,ਸਗੁਣ, ਨਿਰਗੁਣ ਰੂਪ ਵਿਚ ਚਿਤਰਿਆ ਹੈ। ਉਸਦੀ ਏਕਤਾ ਵਿਚ ਅਨੇਕਤਾ ਅਤੇ ਅਨੇਕਤਾ ਵਿਚ ਏਕਤਾ ਛੁਪੀ ਹੋਈ ਹੈ। ਉਹ ਪ੍ਰਭੂ 'ਓਅੰਕਾਰ' ਰੂਪ ਹੈ। ਉਹ ਸੱਭ ਦੀ ਰੱਖਿਆ ਕਰਨ ਵਾਲਾ ਹੈ। ਉਹ ਏਕੰਕਾਰ,ਅਮਰ, ਅਜੋਨੀ ਅਗਮੁ-ਅਗੋਚਰੁ ਹੈ। ਉਹ ਘਟਿ ਘਟਿ ਵਿਚ ਬਿਰਾਜਮਾਨ ਹੈ। ਬ੍ਰਹਮ 'ਸ਼ਬਦ' ਰੂਪ ਹੋਣ ਕਰਕੇ ਆਨੰਦ ਯੁਕਤ ਹੈ। ਸੂਖਮ ਰੂਪ ਬ੍ਰਹਮ ਦਾ ਵਾਸਾ 'ਸੁੰਨ ਮੰਡਲ' ਵਿਚ ਹੋਣ ਕਰਕੇ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਸੱਭ ਪਾਸੇ ਨਿਰਗੁਣ ਰੂਪ ਵਿਚ ਬ੍ਰਹਮ ਹੀ ਬ੍ਰਹਮ ਸੀ, ਜੋ ਜੁੱਗਾਂ ਜੁਗਾਂਤਰਾਂ ਤੱਕ ਘੁੱਪ ਹਨੇਰੇ ਦੀ ਅਵਸਥਾ ਵਿਚ ਸੀ। ਬ੍ਰਹਮ ਨਿਰੰਜਨ ਰੂਪ ਹੋਣ ਕਰਕੇ ਉਸ ਉੱਤੇ ਦੁਨਿਆਵੀ ਪਦਾਰਥਾਂ ਦਾ ਕੋਈ ਅਸਰ ਨਹੀਂ ਪੈਂਦਾ। ਭਾਈ ਸਾਹਿਬ ਦੁਆਰਾ ਵਰਣਿਤ ਬ੍ਰਹਮ ਗੁਰੂ ਸਾਹਿਬਾਨ ਦੇ ਬ੍ਰਹਮ ਵਾਂਗ ਨਿਰਭਉ, ਨਿਰਵੈਰ, ਅਕਾਲਿ ਮੂਰਤਿ, ਅਜੂਨੀ, ਸੈਭੰ, ਅਗਮ-ਅਗੋਚਰ, ਨਿਰਵਿਕਾਰ, ਅਬਿਨਾਸੀ ਅਤੇ ਅਲੱਖ ਹੈ। ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਪਰਮਾਤਮਾ ਸੁੰਨ ਸਮਾਧੀ ਦੀ ਅਵਸਥਾ ਵਿਚ ਹੋਣ ਕਰਕੇ ਉਸਨੇ ਆਪਣੇ ਇਕ ਹੀ ਵਾਕ ਨਾਲ ਸਾਰੀ ਸ੍ਰਿਸ਼ਟੀ ਦੀ ਰਚਨਾ ਕੀਤੀ। ਪਰਮਾਤਮਾ ਮਹਾਨ ਜੋਤਿ ਹੈ ,ਜੀਵ ਉਸ ਦਾ ਅੰਸ਼ ਮਾਤਰ ਹੈ। ਉਸੇ ਜੋਤਿ ਦਾ ਪ੍ਰਕਾਸ਼ ਚਾਰੇ ਪਾਸੇ ਫੈਲਿਆ ਹੋਇਆ ਹੈ। ਉਹ ਸਤਿ ਸਰੂਪ ਤੇ ਸੈਭੰ ਹੈ। ਵਿਰਾਟ-ਸਰੂਪ ਪਰਮਾਤਮਾ ਸਾਰੀ ਸ੍ਰਿਸ਼ਟੀ ਦਾ ਕਰਤਾ ਹੈ। ਉਹ ਅੰਤਰਜਾਮੀ ਪਰਮਾਤਮਾ ਆਪਣੇ ਭਗਤਾਂ ਦੀ ਲਾਜ ਰੱਖਦਾ ਹੈ। ਉਹ ਜੀਵ ਨਾਲ ਸਾਰੇ ਰਿਸ਼ਤੇ ਨਿਭਾਉਂਦਾ ਹੈ। ਉਹ ਇੱਕ ਪਰਮਾਤਮਾ ਹੀ ਸ੍ਰਿਸ਼ਟੀ ਦੇ ਆਦਿ, ਮੱਧ ਅਤੇ ਅੰਤ ਵਿਚ ਬਿਰਾਜਮਾਨ ਹੈ। ਉਸ ਨੇ ਆਪਣੀ ਨਿਰਗੁਣ ਅਵਸਥਾ ਤੋਂ ਹੀ ਸਰਗੁਣ ਅਵਸਥਾ ਧਾਰਨ ਕੀਤੀ ਹੈ। ਸ੍ਰਿਸ਼ਟੀ ਵਿੱਚ ਜੋ ਕੁੱਝ ਵੀ ਵਿਖਾਈ ਦੇ ਰਿਹਾ ਹੈ, ਸਭ ਬ੍ਰਹਮ ਹੀ ਬ੍ਰਹਮ ਹੈ। ਇਸ ਤਰ੍ਹਾਂ ਭਾਈ

ਸਾਹਿਬ ਨੇ ਗੁਰਬਾਣੀ ਵਾਂਗ ਬ੍ਰਹਮ ਦੇ ਨਿਰਗੁਣ ਅਤੇ ਸਰਗੁਣ ਦੋਵੇਂ ਰੂਪ ਮੰਨੇ ਹਨ। ਡਾ. ਸੁਰਿੰਦਰ ਸਿੰਘ ਕੋਹਲੀ ਦਾ ਇਹ ਵਿਚਾਰ ਕਿ ਆਦਿ ਗ੍ਰੰਥ ਵਿਚ ਬ੍ਰਹਮ ਦੇ ਇਹ ਦੋਵੇਂ ਰੂਪ ਸਰਗੁਣ, ਤੇ ਨਿਰਗੁਣ ਮੰਨੇ ਗਏ ਹਨ।[199] ਭਾਈ ਸਾਹਿਬ ਦੀ ਰਚਨਾ ਤੇ ਵੀ ਪੂਰੀ ਤਰ੍ਹਾਂ ਢੁੱਕਦਾ ਹੈ।

## ਬ੍ਰਹਮ ਦਾ ਨਿਵਾਸ ਸਥਾਨ

ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਬ੍ਰਹਮ ਦੇ ਨਿਵਾਸ ਸਥਾਨ ਬਾਰੇ ਵੀ ਚਰਚਾ ਕੀਤੀ ਹੈ। ਬ੍ਰਹਮ ਘਟਿ ਘਟਿ ਵਿਚ ਵਸਦਾ ਹੈ। ਪਰਮਾਤਮਾ ਨੇ ਕਰੋੜਾਂ ਬ੍ਰਹਮੰਡ ਬਣਾ ਕੇ ਰੋਮ ਰੋਮ ਵਿਚ ਆਪਣੇ ਆਪ ਨੂੰ ਰਖਿਆ ਹੋਇਆ ਹੈ। ਇਹ ਦਿਸ੍ਰਟਮਾਨ ਸੰਸਾਰ ਉਸ ਇੱਕ ਕੁਦਰਤ ਦਾ ਹੀ ਏਡਾ ਵੱਡਾ ਪਸਾਰਾ ਹੈ। ਉਹ ਪਰਮਾਤਮਾ ਸ਼ੁੱਧ ਰੂਪ ਵਿਚ ਸਾਰੇ ਜੀਵਾਂ ਵਿਚ ਸਮਾਇਆ ਹੋਇਆ ਹੈ। ਉਸ ਓਅੰਕਾਰ ਰੂਪ ਪਰਮਾਤਮਾ ਨੇ ਆਪਣੇ ਇੱਕ ਫੁਰਨੇ ਨਾਲ ਹੀ ਇਹ ਸੰਸਾਰ ਵਜੂਦ ਕਰਕੇ ਇਸਦੇ ਰੋਮ ਰੋਮ ਵਿਚ ਆਪਣਾ ਪਸਾਰਾ ਪਸਾਰਿਆ ਹੈ:-

1. ਰੋਮਿ ਰੋਮਿ ਵਿਚਿ ਰਖਿਓਨਿ ਕਰਿ ਬ੍ਰਹਮੰਡ ਕਰੋੜਿ ਸੁਮਾਰਾ।
   - - - - - - - - - - - - - - - - - - - - - - -
   ਕੁਦਰਤਿ ਇਕੁ ਏਤਾ ਪਾਸਾਰਾ।[200]
2. ਸਚਾ ਸਿਰਜਣਿਹਾਰੁ ਸਚਿ ਸਮਾਇਆ।[201]
3. ਓਅੰਕਾਰੁ ਅਕਾਰੁ ਕਰਿ ਇਕੁ ਕਵਾਉ ਪਸਾਉ ਪਸਾਇਆ।
   ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਸਮਾਇਆ।[202]

ਉਸ ਰੋਮ ਰੋਮ ਵਿਚ ਪ੍ਰਗਟ ਵਾਹਿਗੁਰੂ ਨੇ ਹੀ ਆਪਣੇ ਨਿਰਗੁਣ ਰੂਪ ਤੋਂ ਉੱਤਮ ਪੁਰਖ ਸਤਿਗੁਰ ਦਾ ਸੁਖਦਾਈ ਰੂਪ ਧਾਰਿਆ ਹੈ:-

ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਸਮਾਈ।
ਪਾਰਬ੍ਰਹਮ ਪੂਰਨ ਬ੍ਰਹਮੁ ਸਤਿਪੁਰਖ ਸਤਿਗੁਰ ਸੁਖਦਾਈ।।[203]

ਇਹ 'ਇੱਕ' ਬ੍ਰਹਮ ਸਰਬ ਵਿਆਪਕ ਹੈ, ਹਰ ਸ਼ੈਅ ਵਿਚ ਮੌਜੂਦ ਹੈ। ਆਪਣੀ ਰਚਾਈ ਰਚਨਾ ਨੂੰ ਵੇਖਦਾ ਤੇ ਆਨੰਦ ਮਾਣਦਾ ਹੈ। ਇਹ ਆਪ ਹੀ ਰਸੀਆ, ਆਪਿ ਰਸ ਅਤੇ ਆਪੇ ਰਾਵਣੁਹਾਰ ਹੈ।[204] ਉਹ ਆਪ ਹੀ ਨੀਂਦਰ ਤੇ ਆਪ ਹੀ ਨੀਂਦ੍ਰਾਲਾ ਹੈ।[205] ਇਸ ਤਰ੍ਹਾਂ ਉਹ ਪਰਮਾਤਮਾ ਸਾਰੀ ਰਚਨਾ ਵਿਚ ਵਰਤਕੇ ਵੀ ਸਾਰਿਆਂ ਤੋਂ ਵੱਖ ਤੇ ਸਾਰਿਆਂ ਦਾ ਸਾਖੀ ਰੂਪ ਹੈ। ਉਹ ਆਪ ਹੀ ਇਕ ਤੋਂ ਅਨੇਕ ਹੋ ਕੇ ਅਨੇਕਾਂ ਵਿਚ ਵਿਆਪਕ ਹੈ।[206] ਬ੍ਰਹਮ ਜੋ ਆਪੇ ਆਪ ਵਰਤਦਾ ਹੈ, ਬਹੁਰੰਗਾਂ ਵਿੱਚ ਵੀ ਉਹ ਇਕੋ ਹੀ ਹੈ।[207] ਉਹ ਪਰਮਾਤਮਾ ਸੱਭ ਦਿਸ਼ਾਵਾਂ ਵਿਚ ਸੂਰਜ ਵਾਂਗ ਵਿਆਪਕ ਹੈ।[208] ਜਿਸ ਤਰ੍ਹਾਂ ਅਨੇਕਾਂ ਘੜਿਆਂ ਵਿਚ ਇਕੋ ਚੰਦਰਮਾ ਦਾ ਪ੍ਰਤੀਬਿੰਬ ਹੁੰਦਾ ਹੈ, ਇਸੇ ਤਰ੍ਹਾਂ ਉਹ ਪੂਰਨ ਪਾਰਬ੍ਰਹਮ ਸਾਰੀਆਂ ਥਾਵਾਂ ਵਿਚ ਵਿਆਪਕ ਹੈ।

ਪਾਰਬ੍ਰਹਮ ਪੂਰਨ ਬ੍ਰਹਮੁ ਘਟਿ ਚੰਦੁ ਅਕਾਰਾ।[209]

ਭਾਈ ਸਾਹਿਬ ਨੇ ਬ੍ਰਹਮ ਦੇ ਨਿਵਾਸ ਸਥਾਨ ਅਤੇ ਸਮਾਧੀ ਅਵਸਥਾ ਲਈ 'ਸੱਚ ਖੰਡ', 'ਸੁੰਨਿ' ਆਦਿ ਸ਼ਬਦਾਂ ਦੀ ਵਰਤੋਂ ਕੀਤੀ ਹੈ। ਸਾਰੇ ਸੰਸਾਰ ਦਾ ਸਿਰਜਕ ਹੋਣ ਕਰਕੇ ਉਹ ਸਰਵ-ਉੱਚ ਹੈ, ਪ੍ਰੰਤੂ ਕਿਉਂਕਿ ਉਹ ਦਰਸ਼ਕ ਅਤੇ ਰਸਿਕ ਵੀ ਹੈ, ਇਸ ਲਈ ਸ੍ਰਿਸ਼ਟੀ ਦੇ ਕਣ ਕਣ ਵਿਚ ਸਮਾਇਆ ਹੋਇਆ ਹੈ। ਸਰਵ ਉੱਚਤਾ ਉਸਦੀ ਪਰਿਪੂਰਣਤਾ ਦੀ ਸੂਚਕ ਹੈ ਅਤੇ ਕਣ-ਕਣ ਵਿਚ ਸਮਾਵਿਸ਼ਟ ਉਸਦੀ ਵਿਆਪਕਤਾ ਹੈ। ਜਦ ਵਿਸ਼ਵ-ਪ੍ਰਕ੍ਰਿਤੀ ਦਾ ਕੋਈ ਅਸਤਿਤੱਵ ਨਹੀਂ ਸੀ ਤਾਂ ਵੀ ਅਕਾਲ ਦਾ 'ਸ਼ਬਦ' ਮੌਜੂਦ ਸੀ। ਇਸ ਨੂੰ ਹੁਕਮ, ਇੱਛਾ ਅਤੇ ਕਵਾਉ ਵੀ ਕਿਹਾ ਗਿਆ ਹੈ। ਹੌਲੀ ਹੌਲੀ ਇਸ 'ਕਵਾਉ' ਤੋਂ ਸ੍ਰਿਸ਼ਟੀ ਦੀ ਰਚਨਾ ਹੋਈ। ਫਿਰ ਉਹ ਪਰਮ ਅਲੌਕਿਕ ਸ਼ਕਤੀ ਖੁਦ ਆਪਣੀ ਚਮਤਕਾਰਿਕ ਰਚਨਾ ਦਾ ਆਨੰਦ ਲੈਣ ਲਈ ਸੱਭ ਤੋਂ ਉੱਚੀ ਹੋ ਬੈਠੀ।[210] ਡਾ. ਸ਼ੇਰ ਸਿੰਘ ਆਪਣੀ ਪੁਸਤਕ 'ਗੁਰਮਤਿ ਦਰਸ਼ਨ' ਵਿਚ 'ਹੁਕਮ' ਦਾ ਅਰਥ ਈਸ਼ਵਰੀ ਫੁਰਨਾ ਜਾਂ ਈਸ਼ਵਰੀ ਇੱਛਾ ਲੈਂਦੇ ਹਨ।[211]

ਗੁਰਬਾਣੀ ਵਿਚ ਵੀ ਪਰਮਾਤਮਾ ਦੇ ਇੱਕ ਫੁਰਨੇ ਤੋਂ ਸਾਰੀ ਸ੍ਰਿਸ਼ਟੀ ਦਾ ਪਸਾਰਾ ਮੰਨਿਆ ਗਿਆ ਹੈ:-

1. ਕੀਤਾ ਪਸਾਉ ਏਕੋ ਕਵਾਉ। ਤਿਸਤੇ ਹੋਏ ਲਖ ਦਰੀਆਉ॥[212]
2. ਖੰਡ ਦੀਪ ਸਭ ਲੋਆ। ਏਕ ਕਵਾਵੈ ਤੇ ਸਭਿ ਹੋਆ।[213]
3. ਤੂੰ ਕਰਤਾ ਪੁਰਖੁ ਅਗੰਮੁ ਹੈ, ਆਪਿ ਸ੍ਰਿਸਟਿ ਉਪਾਤੀ।
   ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ।।[214]

ਭਾਈ ਸਾਹਿਬ ਵੀ ਉਸ ਪਰਮਾਤਮਾ ਦੇ ਇਕ ਫੁਰਨੇ ਦੇ ਵਜੂਦ ਤੋਂ ਸਾਰੀ ਸ੍ਰਿਸ਼ਟੀ ਦਾ ਪਸਾਰਾ ਮੰਨਦੇ ਹਨ:-

1. ਓਅੰਕਾਰੁ ਆਕਾਰੁ ਕਰਿ ਏਕ ਕਵਾਉ ਪਸਾਉ ਪਸਾਰਾ।[215]
2. ਇਕ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਪਸਾਰਾ।
   ਪਉਣੁ ਪਾਣੀ ਬੈਸੰਤਰੋ ਧਰਤਿ ਅਗਾਸੁ ਧਰੇ ਨਿਰਧਾਰਾ।[216]
3. ਇਕੁ ਕਵਾਉ ਪਸਾਉ ਕਰਿ ਕੁਦਰਤਿ ਅੰਦਰਿ ਕੀਆ ਪਸਾਰਾ।
   ਪੰਜ ਤਤ ਪਰਵਾਣੁ ਕਰਿ ਚਹੁੰ ਖਾਣੀ ਵਿਚਿ ਸਭ ਵਰਤਾਰਾ।[217]

'ਜਪੁਜੀ' ਦੀ 37ਵੀਂ ਪਉੜੀ ਵਿਚ ਪਰਮਾਤਮਾ ਨੂੰ ਕਿਉਂਕਿ ਸੱਚ ਖੰਡ ਦਾ ਵਾਸੀ ਦੱਸਿਆ ਗਿਆ ਹੈ। ਪਰਮਾਤਮਾ ਨਾਲ ਇਕ ਰੂਪਤਾ ਪ੍ਰਾਪਤ ਕਰਕੇ ਹੀ ਜੀਵ ਵੀ ਉਥੋਂ ਦਾ ਵਾਸੀ ਬਣ ਸਕਦਾ ਹੈ। ਉਸ ਸੱਚ ਖੰਡ ਵਿਚ ਬੇਅੰਤ ਖੰਡ ਮੰਡਲ ਤੇ ਬੇਅੰਤ ਬ੍ਰਹਿਮੰਡ ਹਨ, ਪਰ ਉਨ੍ਹਾਂ ਦੀ ਥਾਹ ਨਹੀਂ ਪਾਈ ਜਾ ਸਕਦੀ। ਇਸ ਅਵਸਥਾ ਦਾ ਕਥਨ ਕਰਨਾ ਬਹੁਤ ਔਖਾ ਹੈ।[218] ਡਾ. ਮਨਮੋਹਨ ਸਹਿਗਲ 'ਸੱਚਖੰਡ' ਨੂੰ ਬਿਜਲੀ ਦੇ ਪਾਵਰ ਹਾਊਸ ਨਾਲ ਤੁਲਨਾ ਦਿੰਦੇ ਹਨ।[219] ਪ੍ਰੋ. ਡਾ. ਰਤਨ ਸਿੰਘ ਜੱਗੀ ਅਨੁਸਾਰ 'ਸੱਚਖੰਡ' ਪਾਵਰ ਹਾਊਸ ਦੇ ਸਮਾਨ ਸੀਮਿਤ ਅਤੇ ਸ੍ਰਿਸ਼ਟੀ ਤੋਂ ਭਿੰਨ ਅਸਤਿਤੱਵ ਵਾਲਾ ਨਹੀਂ ਹੈ। ਕਿਉਂਕਿ ਉਸ ਵਿਚ ਅਨੰਤ ਖੰਡ, ਮੰਡਲ, ਬ੍ਰਹਿਮੰਡ ਅਤੇ ਅਸੰਖ ਲੋਕ ਆਕਾਰਵਤ ਹਨ। ਜਿਨ੍ਹਾਂ ਦਾ ਬਾਣੀ ਰਾਹੀਂ ਕਥਨ ਨਹੀਂ ਕੀਤਾ ਜਾ ਸਕਦਾ। ਗੁਰੂ ਨਾਨਕ ਦਾ 'ਸੱਚ ਖੰਡ' ਜਗਤ ਤੋਂ ਭਿੰਨ ਨਹੀਂ। ਇਹ ਰੂਪਾਤਮਕ ਜਗਤ ਉਸਦਾ ਅੰਸ਼ ਜਾਂ ਅੰਗ ਹੈ। ਸਿੱਟੇ ਵਜੋਂ ਸੱਚ ਖੰਡ ਇਕ ਅਜੇਹਾ ਵਿਰਾਟ ਖੰਡ ਹੈ ਜਿਸ ਵਿਚ ਅਨੇਕ ਦ੍ਰਿਸ਼ਟੀਗੋਚਰ ਜਗਤ ਸ਼ਾਮਲ ਅਤੇ ਸਮਾਇਆ ਹੋਇਆ ਹੈ।[220]

ਭਾਈ ਸਾਹਿਬ ਨੇ ਵੀ ਪਰਮਾਤਮਾ ਦਾ ਨਿਵਾਸ 'ਸੱਚ ਖੰਡ' ਵਿਚ ਦੱਸਿਆ ਹੈ। ਉਨ੍ਹਾਂ ਦੁਆਰਾ ਵਰਣਿਤ 'ਸੱਚਖੰਡ' ਵੀ ਜਗਤ ਤੋਂ ਭਿੰਨ ਨਹੀਂ। ਭਾਈ ਸਾਹਿਬ ਤਾਂ ਸਾਧ ਸੰਗਤ ਵਿਚ ਹੀ 'ਸੱਚ ਖੰਡ' ਦਾ ਵਾਸਾ ਦੱਸਦੇ ਹਨ। ਇਸੇ ਸਾਧ ਸੰਗਤ ਰੂਪ ਸੱਚਖੰਡ ਵਿਚ ਨਿਰੰਕਾਰ ਵਾਹਿਗੁਰੂ ਸਤਿਗੁਰ ਰੂਪ ਹੋ ਕੇ ਵਸਦਾ ਹੈ:-

ਸਾਧ ਸੰਗਤਿ ਸਚੁ ਖੰਡ ਵਿਚਿ ਸਤਗੁਰ ਪੁਰਖ ਵਸੈ ਨਿਰੰਕਾਰਾ।[221]

ਅਬਿਨਾਸ਼ੀ ਬ੍ਰਹਮ ਦੀ ਸਰਗੁਣ ਮੂਰਤੀ ਗੁਰੂ ਹੈ। ਨਿਰਗੁਣ ਬ੍ਰਹਮ ਦੀ ਮੂਰਤੀ ਗੁਰਾਂ ਦਾ ਸ਼ਬਦ ਹੈ, ਜੋ ਸ਼ਬਦ ਸਾਧ ਸੰਗਤ ਵਿਚ ਨਿਵਾਸ ਕਰਦਾ ਹੈ। ਸਾਧ ਸੰਗਤ ਹੀ ਸਚ ਖੰਡ ਹੈ, ਜਿਥੇ ਪ੍ਰੇਮਾ ਭਗਤੀ ਦਾ ਅਹਿਸਾਸ ਹੁੰਦਾ ਹੈ:-

1. ਗੁਰ ਮੂਰਤਿ ਪੂਰਨ ਬ੍ਰਹਮੁ ਅਬਿਗਤੁ ਅਬਿਨਾਸੀ।
ਪਾਰਬ੍ਰਹਮੁ ਗੁਰ ਸ਼ਬਦ ਹੈ ਸਤਿ ਸੰਗਿ ਨਿਵਾਸੀ।
ਸਾਧ ਸੰਗਤਿ ਸਚੁ ਖੰਡੁ ਹੈ ਭਾਉ ਭਗਤਿ ਅਭਿਆਸੀ।[222]

2. ਇਕ ਕਵਾਉ ਪਸਾਉ ਕਰਿ ਬ੍ਰਹਮੰਡ ਪਸਾਰੇ
ਕਰਿ ਬ੍ਰਹਮੰਡ ਕਰੋੜ ਲਖ ਰੋਮ ਰੋਮ ਸੰਜਾਰੇ।
ਪਾਰਬ੍ਰਹਮ ਪੂਰਣ ਬ੍ਰਹਮ ਗੁਰੁ ਰੂਪੁ ਮੁਰਾਰੇ।
- - - - - - - - - - - - - - - - -
ਸਾਧ ਸੰਗਤਿ ਸਚੁ ਖੰਡ ਹੈ ਵਾਸਾ ਨਿਰੰਕਾਰੇ।[223]

ਉਹ ਪ੍ਰਭੂ ਕਿਉਂਕਿ ਸਰਬ ਵਿਆਪਕ ਤੇ ਘਟਿ ਘਟਿ ਵਾਸੀ ਹੈ। ਇਸ ਲਈ ਉਹ ਆਪਣੀ ਕਲਾ ਆਪ ਹੀ ਰਚਕੇ ਆਪ ਹੀ ਵਿਚ ਸਮਾ ਰਿਹਾ ਹੈ। ਪਰ ਅਗਿਆਨੀ ਲਈ ਉਹ ਸਰਬ ਵਿਆਪੀ ਹੁੰਦਾ ਹੋਇਆ ਵੀ ਦੂਰ ਹੈ। ਪਿਆਰ ਕਰਨ ਵਾਲੇ ਲਈ ਉਹ ਨੇੜੇ ਤੋਂ ਨੇੜੇ ਹੈ:-

1. ਬਲਿਹਾਰੀ ਕੁਦਰਤਿ ਵਸਿਆ। ਤੇਰਾ ਅੰਤੁ ਨ ਜਾਈ ਲਖਿਆ।[224]
2. ਅਕਥ ਕਥਾ ਕਥੀ ਨ ਜਾਇ।। ਤੀਨਿ ਲੋਕ ਰਹਿਆ ਸਮਾਇ।।[225]

ਭਾਈ ਸਾਹਿਬ ਗੁਰਬਾਣੀ ਦੇ ਇਸੇ ਸਿਧਾਂਤ ਦੀ ਵਿਆਖਿਆ ਕਰਦੇ ਲਿਖਦੇ ਹਨ ਕਿ ਉਹ ਪਰਮਾਤਮਾ, ਚੌਰਾਸੀ ਲਖ ਜੂਨ, ਜਲ, ਥਲ ਅਤੇ ਤਿੰਨਾਂ ਭਵਨਾਂ ਵਿਚ ਸਮਾਇਆ ਹੋਇਆ ਹੈ। ਜੀਵ-ਜੰਤੂ, ਬ੍ਰਹਮੰਡ ਆਦਿ ਉਸ ਕਾਦਰ ਦੀ ਹੀ ਰਚਨਾ ਹੈ। ਜਿਸ ਬਾਰੇ ਵਿਚਾਰ ਨਹੀਂ ਕੀਤਾ ਜਾ ਸਕਦਾ:-

ਚਉਰਾਸੀਹ ਲਖ ਜੋਨਿ ਵਿਚਿ ਜਲੁ ਥਲੁ ਮਹੀਅਲੁ ਤ੍ਰਿਭਵਣੁ ਸਾਰਾ।
ਇਕਸਿ ਇਕਸਿ ਜੋਨਿ ਵਿਚਿ ਜੀਅ ਜੰਤ ਅਗਣਤ ਅਪਾਰਾ।
ਸਾਸਿ ਗਿਰਾਸ ਸਮਾਲਦਾ ਕਰਿ ਬ੍ਰਹਮੰਡ ਕਰੋੜ ਸੁਮਾਰਾ।
ਰੋਮ ਰੋਮ ਵਿਚਿ ਰਖਿਓਨੁ ਓਅੰਕਾਰੁ ਅਕਾਰੁ ਵਿਥਾਰਾ।
ਸਿਰਿ ਸਿਰਿ ਲੇਖ ਅਲੇਖੁ ਦਾ ਲੇਖ ਅਲੇਖ ਉਪਾਵਣਹਾਰਾ।
ਕੁਦਰਤਿ ਕਵਣੁ ਕਰੈ ਵੀਚਾਰਾ।।[226]

ਗੁਰੂ ਸਾਹਿਬਾਨ ਨੇ ਜੀਵ ਨੂੰ ਬ੍ਰਹਮ ਦੀ ਪ੍ਰਾਪਤੀ ਲਈ ਜੰਗਲਾਂ ਵਿਚ ਜਾਣ ਤੋਂ ਵਰਜਿਆ ਕਿਉਂਕਿ ਉਹ ਪਰਮਾਤਮਾ ਤਾਂ ਹਮੇਸ਼ਾ ਜੀਵ ਦੇ ਅੰਗ ਸੰਗ ਰਹਿੰਦਾ ਹੈ। ਜਿਵੇਂ ਫੁੱਲਾਂ ਵਿਚ ਸੁਗੰਧੀ ਵਸਦੀ ਹੈ ਅਤੇ ਸ਼ੀਸ਼ੇ ਵਿਚ ਅਕਸ, ਤਿਵੇਂ ਪਰਮਾਤਮਾ ਇੱਕ ਰਸ ਸੱਭ ਜੀਵਾਂ ਅੰਦਰ ਵਸਦਾ ਹੈ:–

ਕਾਹੇ ਰੇ ਬਨ ਖੋਜਨ ਜਾਈ।। ਸਰਬ ਨਿਵਾਸੀ ਸਦਾ ਅਲੇਖਾ ਤੋਹੀ ਸੰਗਿ ਸਮਾਹੀ।।
ਪੁਹਪ ਮਧਿ ਜਿਉ ਬਾਸ ਬਸਤ ਹੈ ਮੁਕਰ ਮਾਹਿ ਜੈਸੇ ਛਾਈ।
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ।।[227]

ਭਾਈ ਸਾਹਿਬ ਵੀ ਉਸ ਪਰਮਾਤਮਾ ਨੂੰ ਬੇਅੰਤ ਤੇ ਸਰਬ ਵਿਆਪਕ ਦੱਸਦੇ ਹੋਏ ਲਿਖਦੇ ਹਨ ਕਿ ਲੱਖ ਅਸਮਾਨਾ ਦੀ ਉਚਾਣ ਤੇ ਚੜ੍ਹ ਕੇ ਵੀ ਉਸ ਜਿੰਨਾ ਉੱਚਾ ਨਹੀਂ ਹੋਇਆ ਜਾ ਸਕਦਾ। ਕਿਉਂ ਕਿ ਉਸ ਦਾ ਸਥਾਨ ਉੱਚੇ ਤੋਂ ਉੱਚਾ ਹੈ। ਨੀਵਾਂ ਹੋਣ, ਉੱਤਰ ਦੱਖਣ, ਪੂਰਬ ਤੇ ਪੱਛਮ ਵਿਚ ਘੁੰਮਣ ਨਾਲ ਵੀ ਉਸ ਨੂੰ ਛਕਿਆ ਨਹੀਂ ਜਾ ਸਕਦਾ ਜੋ ਅੱਖ ਦੇ ਫਰੱਕੇ ਵਿਚ ਉਤਪਤੀ ਤੇ ਪਰਲੋ ਕਰ ਦਿੰਦਾ ਹੈ, ਉਸ ਦਾ ਅੰਤ ਨਹੀਂ ਲੱਭਿਆ ਜਾ ਸਕਦਾ। ਉਹ ਤਾਂ ਫੁੱਲਾਂ ਅੰਦਰ ਵਾਸ਼ਨਾ ਦੀ ਤਰ੍ਹਾਂ ਸਾਰਿਆਂ ਅੰਦਰ ਇਕ ਰਸ ਵਿਆਪਕ ਹੈ:–

ਲਖ ਅਸਮਾਨ ਉਚਾਣ ਚੜ੍ਹਿ ਉੱਚਾ ਹੋਇ ਨ ਅੰਬੜਿ ਸਕੈ।
- - - - - - - - - - - - - - - - - - - - -
ਪੂਰਬਿ ਪਛਮਿ ਉਤਰਾਧਿ ਦਖਣ ਫੇਰਿ ਚਉਫੇਰਿ ਨ ਛਕੈ।
ਓੜਕ ਮੂਲੁ ਨ ਲਭਈ ਓਪਤਿ ਪਰ ਲਉ ਅਖਿ ਫਰਕੈ।
ਫੁਲਾਂ ਅੰਦਰਿ ਵਾਸੁ ਮਹਕੈ।।[228]

ਇਸ ਤਰ੍ਹਾਂ ਭਾਈ ਸਾਹਿਬ ਨੇ ਬ੍ਰਹਮ ਦਾ ਨਿਵਾਸ ਮਨੁੱਖੀ ਹਿਰਦੇ ਅੰਦਰ ਦੱਸਿਆ ਹੈ। ਉਹ ਪਰਮਾਤਮਾ ਤਾਂ ਸਰਬ ਵਿਆਪਕ ਹੈ ਤੇ ਘਟਿ ਘਟਿ ਦਾ ਵਾਸੀ ਹੈ। ਉਹ ਸੱਚ ਖੰਡ ਦਾ ਵਾਸੀ ਹੈ, ਸਾਧ ਸੰਗਤ ਵਿਚ ਰਹਿੰਦਿਆਂ ਹੀ ਇਸ 'ਸੱਚ ਖੰਡ' ਦੇ ਵਾਸੀ ਬਣਿਆ ਜਾ ਸਕਦਾ ਹੈ ਤੇ ਉਸ ਪਰਮਾਤਮਾ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ। ਉਹ ਫੁੱਲਾਂ ਦੀ ਸੁਗੰਧੀ ਦੀ ਤਰ੍ਹਾਂ ਸਾਰੇ ਜੀਵਾਂ ਵਿਚ ਇਕ ਰਸ ਵਿਚਰ ਰਿਹਾ

ਹੈ। ਉਹ ਤਾਂ ਤਿੰਨਾਂ ਲੋਕਾਂ ਵਿਚ ਹੀ ਸਮਾਇਆ ਹੋਇਆ ਹੈ, ਉਸ ਨੂੰ ਅੰਦਰੋਂ ਸਾਧ ਸੰਗਤ ਵਿਚ ਰਹਿੰਦਿਆਂ ਹੀ ਲੱਭਿਆ ਜਾ ਸਕਦਾ ਹੈ, ਪਰ ਉਸਦਾ ਕਥਨ ਨਹੀਂ ਕੀਤਾ ਜਾ ਸਕਦਾ।

## ਪਰਮਾਤਮਾ ਪ੍ਰਾਪਤੀ ਦਾ ਸਾਧਨ

ਨਾਮ ਰੰਗ ਵਿਚ ਰੰਗਿਆ ਭਗਤ ਪਰਮਾਤਮਾ ਦੀ ਪ੍ਰਾਪਤੀ ਲਈ ਬਿਹਬਲ ਹੁੰਦਾ ਹੈ। ਕਿਉਂਕਿ ਉਹ ਪਰਮ ਤੱਤ ਗਿਆਨ ਸਰੂਪ ਹੈ। ਇਸ ਲਈ ਆਤਮ ਗਿਆਨ ਦੁਆਰਾ ਗਿਆਨ ਸਰੂਪ ਸੰਬੰਧੀ ਗਿਆਨ ਪ੍ਰਾਪਤ ਕਰਕੇ ਹੀ ਉਸਨੂੰ ਪਾਇਆ ਜਾ ਸਕਦਾ ਹੈ। ਗਿਆਨ ਦੀ ਪ੍ਰਾਪਤੀ ਲਈ ਭਗਤੀ ਬਹੁਤ ਜ਼ਰੂਰੀ ਹੈ। ਭਗਤੀ ਸ਼ਬਦ ਦਾ ਪ੍ਰਯੋਗ ਵਧੇਰੇ ਕਰਕੇ ਈਸ਼ਵਰ ਵਿਚ ਅਨੁਰਕਤੀ(ਪ੍ਰੇਮ) ਮੰਨਿਆ ਜਾਂਦਾ ਹੈ। ਭਗਵਤ ਪੁਰਾਣ ਵਿਚ ਭਗਤੀ ਦੀ ਵਿਆਖਿਆ ਇਸ ਤਰ੍ਹਾਂ ਕੀਤੀ ਗਈ ਹੈ, " ਪ੍ਰਭੂ ਦੀ ਭਗਤੀ ਕਰਨਾ ਮਨੁੱਖ ਦਾ ਸ੍ਰੇਸ਼ਠ ਧਰਮ ਹੈ। ਇਹ ਭਗਤੀ ਨਿਸ਼ਕਾਮ, ਨਿਸ਼ਠਾਯੁਕਤ ਅਤੇ ਨਿਰੰਤਰ ਹੋਣੀ ਚਾਹੀਦੀ ਹੈ। ਅਜਿਹੀ ਭਗਤੀ ਮਨੁੱਖੀ ਮਨ ਨੂੰ ਆਨੰਦ ਪ੍ਰਦਾਨ ਕਰਦੀ ਹੋਈ ਉਸਦਾ ਪ੍ਰਭੂ ਨਾਲ ਮਿਲਾਪ ਕਰਾਂਦੀ ਹੈ ਅਤੇ ਮਨੁੱਖ ਗਦ-ਗਦ ਹੋ ਜਾਂਦਾ ਹੈ।[229]

ਭਾਰਤੀ ਦਰਸ਼ਨ ਅਨੁਸਾਰ ਮਨੁੱਖਾ ਜੀਵਨ ਦਾ ਉਦੇਸ਼ ਹੈ- ਮੋਖ ਪ੍ਰਾਪਤੀ। ਇਸ ਲਈ ਗਿਆਨ, ਯੋਗ, ਕਰਮਕਾਂਡ ਅਤੇ ਭਗਤੀ ਸਾਧਨ ਮੰਨੇ ਜਾਂਦੇ ਹਨ। ਇਨ੍ਹਾਂ ਵਿਚੋਂ ਕੇਵਲ ਭਗਤੀ ਮਾਰਗ ਹੀ ਅਜਿਹਾ ਮਾਰਗ ਹੈ, ਜਿਸ ਨੂੰ ਸਾਰੇ ਵਿਅਕਤੀ ਅਪਣਾ ਸਕਦੇ ਹਨ। ਭਗਤੀ ਮਾਰਗ ਵਿਚ ਪ੍ਰਵੇਸ਼ ਕਰਦਾ ਭਗਤ ਆਪਣਾ ਸੱਭ ਕੁੱਝ ਭਗਵਾਨ ਨੂੰ ਅਰਪਨ ਕਰ ਦਿੰਦਾ ਹੈ। ਭਗਤ ਪ੍ਰਭੂ ਤੋਂ ਬਿਨਾ ਹੋਰ ਕਿਸੇ ਵਿਚ ਨਿਸ਼ਚਾ ਨਹੀਂ ਰੱਖਦਾ ਅਤੇ ਨਾ ਹੀ ਉਹ ਪ੍ਰਭੂ ਦੇ ਸਰੂਪ ਦਾ ਵਿਸ਼ਲੇਸ਼ਣ ਕਰਨ ਵਿਚ ਜਗਿਆਸਾ ਰੱਖਦਾ ਹੈ। ਉਹ ਪ੍ਰਭੂ ਦੇ ਪ੍ਰੇਮ ਵਿਚ ਰੰਗਿਆ ਸੱਭ ਕੁੱਝ ਭੁੱਲ ਜਾਂਦਾ ਹੈ। ਭਾਰਤੀ ਸੰਸਕ੍ਰਿਤੀ ਅਤੇ ਸਾਧਨਾ ਪ੍ਰਣਾਲੀ ਦੇ ਲਗਭਗ ਸਾਰੇ ਵਰਗ ਇਸ ਗੱਲ ਨਾਲ ਸਹਿਮਤ ਹਨ ਕਿ ਪ੍ਰਭੂ ਪ੍ਰਾਪਤੀ ਲਈ ਸ਼ਰਧਾ, ਨਿਮਰਤਾ, ਪ੍ਰਭੂ ਦੀ ਸ਼ਰਨ, ਤਿਆਗ ਸੰਤ ਸੰਗ, ਸਾਧ ਸੰਗਤਿ, ਗੁਰ ਪ੍ਰਸਾਦ ਬਹੁਤ ਜ਼ਰੂਰੀ ਹੈ। ਗੀਤਾ ਵਿਚ ਲਿਖਿਆ ਹੈ ਕਿ ਮਨੁੱਖ ਸ਼ਰਧਾਮਈ ਹੈ। ਇਹ ਸ਼ਰਧਾ ਉਸਦੇ ਅੰਤਹਕਰਣ ਦੇ ਅਨੁਸਾਰ ਹੀ ਹੁੰਦੀ ਹੈ। ਜਿਹੜਾ ਵਿਅਕਤੀ ਜਿਸ ਸ਼ਰਧਾ ਵਾਲਾ ਹੁੰਦਾ ਹੈ, ਉਸ ਦਾ ਸਰੂਪ ਵੀ ਉਸੇ ਤਰ੍ਹਾਂ ਦਾ ਹੋ ਜਾਂਦਾ ਹੈ।[230] ਭਾਈ ਗੁਰਦਾਸ ਨੇ ਵੀ ਪਰਮਾਤਮਾ ਪ੍ਰਾਪਤੀ ਲਈ ਗੁਰੂ ਗੁਰ-ਪ੍ਰਸਾਦਿ ਅਤੇ ਸਾਧ ਸੰਗਤਿ ਤੇ ਬਹੁਤ ਜ਼ੋਰ ਦਿੱਤਾ ਹੈ।

ਭਾਈ ਸਾਹਿਬ ਨੇ ਪਰਮਾਤਮਾ ਪ੍ਰਾਪਤੀ ਲਈ ਗੁਰਸਿੱਖੀ ਜੀਵਨ ਤੇ ਬਹੁਤ ਜ਼ੋਰ ਦਿੱਤਾ ਹੈ। ਸਤਿਗੁਰੂ ਜਾਂ ਗੁਰੂ ਗੁਰਸਿੱਖੀ ਜੀਵਨ ਦਾ ਮਾਰਗ ਦਰਸ਼ਕ ਹੈ।ਗੁਰੂ ਤੋਂ ਬਿਨਾ ਭਗਤਾਂ ਦੀ ਸਾਧਨਾ ਪੂਰੀ ਹੀ ਨਹੀਂ ਹੋ ਸਕਦੀ। ਭਾਈ ਗੁਰਦਾਸ ਦੀ ਰਚਨਾ ਵਿਚ ਥਾਂ ਪੁਰ ਥਾਂ ਗੁਰੂ ਦੀ ਮਹਿਮਾ ਗਾਈ ਗਈ ਹੈ ਕਿਉਂਕਿ ਅਗੰਮੀ ਰਾਹਾਂ ਅਤੇ ਰਹੱਸ-ਵਾਦੀ ਵਿਚਾਰਾਂ ਤੱਕ ਪਹੁੰਚਣਾ ਕੇਵਲ ਗੁਰੂ ਕ੍ਰਿਪਾ ਨਾਲ ਹੀ ਸੰਭਵ ਹੋ ਸਕਦਾ ਹੈ। ਉਪਨਿਸ਼ਦਾਂ ਵਿਚ ਬ੍ਰਹਮ ਪ੍ਰਾਪਤੀ ਲਈ ਗੁਰੂ ਬਾਰੇ ਦੱਸਿਆ ਗਿਆ ਹੈ ਕਿ ਜਦੋਂ ਤੱਕ ਸਾਧਕ ਕਿਸੇ ਗੁਰੂ ਪਾਸੋਂ ਉਪਦੇਸ਼ ਨਾ ਲਵੇ ਤਦ ਤਕ ਉਸ ਦੀ ਪ੍ਰਾਪਤੀ ਨਹੀਂ ਹੋ ਸਕਦੀ ਕਿਉਂਕਿ ਉਹ ਪਰਮ ਤੱਤ ਇੰਨਾ ਸੂਖਮ ਹੈ ਕਿ ਵਿਚਾਰ ਦੀ ਹੱਦ ਵਿਚ ਨਹੀਂ ਆਉਂਦਾ । ਉਹ ਅਨਿਰਵਚਨੀਯ ਅਤੇ ਅਕਥਨੀਯ ਹੈ। ਭਾਈ ਗੁਰਦਾਸ ਦੀ ਰਚਨਾ ਵਿਚ ਕਿਸੇ ਨਾ ਕਿਸੇ ਰੂਪ ਵਿਚ ਗੁਰੂ ਜਾਂ ਸਤਿਗੁਰ ਪ੍ਰਤੀ ਭਾਵਨਾ ਨੂੰ ਪ੍ਰਗਟਾਇਆ ਗਿਆ ਹੈ। ਕਿਉਂਕਿ ਪੂਰਾ ਸਤਿਗੁਰੂ ਅਲੱਖ ਵਾਹਿਗੁਰੂ ਦਾ ਰੂਪ ਹੋਣ ਦੇ ਬਾਵਜੂਦ ਵੀ ਆਪਣੇ ਆਪ ਨੂੰ ਨਹੀਂ ਜਣਾਉਂਦਾ:-

ਪੂਰਾ ਸਤਿਗੁਰੁ ਆਪਿ ਨ ਅਲਖੁ ਲਖਾਵਈ।[231]

ਸਤਿਗੁਰੂ ਤਾਂ ਸੱਚਾ ਪਾਤਸ਼ਾਹ ਹੈ ਅਤੇ ਪਾਤਸ਼ਾਹਾਂ ਦੇ ਪਾਤਸ਼ਾਹਾਂ ਦਾ ਸਿਰਜਨ ਵਾਲਾ ਹੈ। ਭਾਈ ਸਾਹਿਬ ਅਨੁਸਾਰ ਗੁਰੂ ਹੀ ਪਰਮੇਸ਼ੁਰ ਰੂਪ ਹੁੰਦਾ ਹੈ ਕਿਉਂਕਿ ਸੱਚੇ ਪਰਮੇਸਰ ਨੇ ਹੀ ਆਪਣਾ ਸੱਚਾ ਨਾਮ ਧਰਾਇਆ ਹੈ:-

1. ਸਤਿਗੁਰੂ ਸਚਾ ਪਾਤਿਸ਼ਾਹੁ ਪਾਤਿਸਾਹਾ ਪਾਤਿਸਾਹੁ ਸਿਰੰਦਾ।[232]
2. ਗੁਰ ਪਰਮੇਸਰੁ ਜਾਣੀਐ ਸਚੇ ਸਚਾ ਨਾਉ ਧਰਾਇਆ।[233]

ਸਤਿਗੁਰੂ ਹੀ ਸੱਭ ਤੋਂ ਵੱਡਾ ਹੈ ਤੇ ਉਸ ਵੱਡੇ ਦੀ ਵਡਿਆਈ ਵੀ ਵੱਡੀ ਹੈ। ਓਅੰਕਾਰੁ ਨੇ ਹੀ ਗੁਰੂ ਦਾ ਸਰੀਰ ਧਾਰਨ ਕਰਿਆ ਹੈ, ਇਸ ਲਈ ਉਸ ਦੀ ਕੀਮਤ ਨਹੀਂ ਪਾਈ ਜਾ ਸਕਦੀ:-

ਸਤਿਗੁਰੁ ਵੱਡਾ ਆਖੀਐ ਵਡੇ ਦੀ ਵਡੀ ਵਡਿਆਈ।
ਓਅੰਕਾਰਿ ਅਕਾਰੁ ਕਰਿ ਲਖ ਦਰਿਆਉ ਨ ਕੀਮਤ ਪਾਈ।[234]

ਭਾਈ ਸਾਹਿਬ ਦੀ ਰਚਨਾ ਦਾ ਮੂਲ ਮਨੋਰਥ ਗੁਰਬਾਣੀ ਦੀ ਵਿਆਖਿਆ ਹੈ ਅਤੇ ਗੁਰੂ ਦੇ ਮਹੱਤਵ ਉੱਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਗੁਰੂ ਦੀ ਮਹੱਤਤਾ ਦਾ ਜ਼ਿਕਰ ਕਰਦੇ ਡਾ. ਰਤਨ ਸਿੰਘ ਜੱਗੀ ਲਿਖਦੇ ਹਨ ਕਿ ਅੱਧਿਆਤਮਕ ਖੇਤਰ ਦੀ ਜਗਿਆਸਾ ਅਤੇ ਕੌਤੂਹਲ ਨੂੰ ਸ਼ਾਂਤ ਕਰਨ ਲਈ ਉੱਤਮ ਮਾਰਗ ਦਰਸ਼ਕ ਪਰਮ ਪੁਰਖ ਦੀ ਅਤਿਅੰਤ ਲੋੜ ਹੁੰਦੀ ਹੈ। ਜਿਵੇਂ ਅੰਧਕਾਰ ਨੂੰ ਦੂਰ ਕਰਨ ਲਈ ਪ੍ਰਕਾਸ਼ ਦੀ ਜ਼ਰੂਰਤ ਹੈ, ਅਗਿਆਨ ਨੂੰ ਦੂਰ ਕਰਨ ਲਈ ਗਿਆਨ ਦੀ ਜ਼ਰੂਰਤ ਹੈ, ਇਸੇ ਤਰ੍ਹਾਂ ਮਾਇਆ ਦੇ ਅੰਧਕਾਰ ਨੂੰ ਛਿਣ ਭੰਗ ਕਰਨ ਲਈ ਗੁਰੂ ਦੀ ਜ਼ਰੂਰਤ ਹੈ।[235]

ਪਰਮਾਤਮਾ ਦੀ ਪ੍ਰਾਪਤੀ ਲਈ ਗੁਰੂ ਦੇ ਨਾਲ ਨਾਲ ਗੁਰ-ਪ੍ਰਸਾਦਿ ਵੀ ਬਹੁਤ ਜ਼ਰੂਰੀ ਹੈ। 'ਪ੍ਰਸਾਦ' ਦੀ ਭਾਵਨਾ ਨੂੰ ਪ੍ਰਗਟ ਕਰਨ ਲਈ ਨਦਰ, ਕ੍ਰਿਪਾ ਕਰਮ ਆਦਿ ਅਨੇਕਾਂ ਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਵੀ 'ਜਪੁਜੀ' ਵਿਚ ਦਿੱਤੇ ਮੂਲ ਮੰਤਰ ਵਿਚ ਪਰਮਾਤਮਾ ਦੀ ਪ੍ਰਾਪਤੀ ਗੁਰ-ਪ੍ਰਸਾਦਿ ਰਾਹੀਂ ਹੀ ਦੱਸੀ ਹੈ। ਗੁਰੂ ਨਾਨਕ ਦੇਵ ਜੀ ਤਾਂ ਡੰਕੇ ਦੀ ਚੋਟ ਨਾਲ ਕਹਿੰਦੇ ਹਨ ਕਿ ਸਤਿਗੁਰ ਤੋਂ ਬਿਨਾ ਪਰਮਾਤਮਾ ਨੂੰ ਕਿਸੇ ਨੇ ਵੀ ਪ੍ਰਾਪਤ ਨਹੀਂ ਕੀਤਾ। ਕਿਉਂਕਿ ਪਰਮਾਤਮਾ ਨੇ ਆਪਣੇ ਆਪ ਨੂੰ ਸਤਿਗੁਰੂ ਵਿਚ ਰੱਖਿਆ ਹੋਇਆ ਹੈ। ਸਤਿਗੁਰ ਨਾਲ ਮਿਲਿਆਂ 'ਸਦਾ ਮੁਕਤੀ' ਮਿਲਦੀ ਹੈ ਅਤੇ ਸੌਖੇ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ।[236] ਇਸ ਤਰ੍ਹਾਂ ਪ੍ਰਭੂ ਪ੍ਰਾਪਤੀ ਲਈ ਗੁਰੂ ਦੀ ਲੋੜ ਗੁਰਮਤਿ ਦਾ ਮੁੱਢਲਾ ਸਿਧਾਂਤ ਹੈ। ਗੁਰੂ ਹੀ ਇਕ ਅਜਿਹਾ ਸਾਧਨ ਹੈ, ਜਿਸ ਤੋਂ ਪ੍ਰਭੂ ਦੇ ਗਿਆਨ ਰਾਹੀਂ ਪ੍ਰਭੂ ਦਾ ਅਨੁਭਵ ਪ੍ਰਾਪਤ ਹੁੰਦਾ ਹੈ। ਗੁਰੂ ਨੇ ਹੀ ਗਿਆਨ ਦੇ ਚਾਨਣ ਨਾਲ ਮਨ ਨੂੰ ਰੋਸ਼ਨ ਕਰਨਾ ਹੈ ਤੇ ਅਗਿਆਨਤਾ ਦਾ ਹਨੇਰਾ ਦੂਰ ਕੀਤਾ ਜਾ ਸਕਦਾ ਹੈ:—

ਗਿਆਨੁ ਅੰਜਨੁ ਗੁਰ ਦੀਆ ਅਗਿਆਨੁ ਅੰਧੇਰ ਬਿਨਾਸ।
ਹਰਿ ਕਿਰਪਾ ਤੇ ਸੰਤ ਭੇਟਿਆ, ਨਾਨਕ ਮਨਿ ਪਰਗਾਸੁ।[237]

ਗੁਰੂ ਦੀ ਕ੍ਰਿਪਾ ਨਾਲ ਹੀ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਮਾਇਆ ਮੋਹ ਦਾ ਪਰਦਾ ਲਹਿ ਜਾਂਦਾ ਹੈ:—

1. ਗੁਰਪਰਸਾਦੀ ਪਾਇਆ। ਤਿਥੈ ਮਾਇਆ ਮੋਹੁ ਚੁਕਾਇਆ।[238]
2. ਗੁਰ ਪਰਸਾਦਿ ਰਤਨੁ ਹਰਿ ਲਾਭੈ, ਮਿਟੈ ਅਗਿਆਨੁ ਹੋਇ ਉਜੀਆਰਾ।[239]
3. ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ।
   ਗੁਰਪਰਸਾਦੀ ਪਾਈਐ ਅੰਤਰਿ ਕਪਟ ਖੁਲਾਹੀ।[240]

ਸਿੱਖ ਮੱਤ ਵਿਚ ਗੁਰੂ ਗਾਈਡ, ਰੋਸ਼ਨੀ ਦੇਣ ਵਾਲਾ ਅਤੇ ਨੀਚਾਂ ਨੂੰ ਉਚ ਜਾਂ ਪਤਿਤ ਉਧਾਰਨ ਹੈ। ਹੋਰ ਦੇਣ ਕਿ ਉਹ ਮਨੁੱਖੀ ਮਨ ਵਿਚੋਂ ਭੈਅ ਖਤਮ ਕਰਨ ਵਾਲਾ ਅਤੇ ਮਨੁੱਖੀ ਵਿਅਕਤਿਤੱਵ ਵਿਚ ਭੈਹਰਨ ਦੀਆਂ ਵਿਸ਼ੇਸ਼ਤਾਵਾਂ ਭਰਨ ਵਾਲਾ ਹੈ। ਉਹ ਸਾਰਿਆਂ ਦਾ ਭਲਾ ਮੰਗਣ ਅਤੇ ਅਧਿਆਤਮਕ ਜੀਵਨ ਦੇਣ ਵਾਲਾ ਅਤੇ ਪਰਮਾਤਮਾ ਦੇ ਪਿਆਰ ਲਈ ਜੀਅ ਦਾਨ ਬਖਸ਼ਣ ਵਾਲਾ ਹੈ। ਉਹ ਜੀਵ ਨੂੰ ਮੁਕਤੀ ਦਿਵਾਉਣ ਅਤੇ ਪਰਮਤੱਤ ਵਿਚ ਅਭੇਦ ਹੋਣ ਲਈ ਸਹਾਈ ਹੁੰਦਾ ਹੈ।[241]

ਭਾਈ ਗੁਰਦਾਸ ਨੇ ਵੀ ਆਪਣੀ ਰਚਨਾ ਵਿਚ ਸਤਿਗੁਰ ਦੀ ਮਹਿਮਾ ਦਾ ਭਰਪੂਰ ਵਰਣਨ ਕੀਤਾ ਹੈ। ਭਾਈ ਸਾਹਿਬ ਸਤਿਗੁਰੂ ਦਾ ਦਰਜਾ ਸੱਭ ਤੋਂ ਉੱਚਾ ਮੰਨਦੇ ਹਨ। ਗੁਰੂ ਹੀ ਸੱਭ ਤੋਂ ਵੱਡਾ ਉਪਕਾਰੀ ਹੈ, ਸੱਚੇ ਨਾਮ ਦੀ ਸੋਝੀ ਦਿੰਦਾ ਹੈ। ਜਨਮ ਮਰਨ ਦੇ ਗੇੜ ਵਿਚੋਂ ਕੱਢ ਕੇ ਸਾਰੇ ਸ਼ੰਕੇ ਨਿਵਰਤ ਕਰ ਦਿੰਦਾ ਹੈ:-

ਨਮਸਕਾਰ ਗੁਰਦੇਵ ਕੋ ਸਤਿਨਾਮੁ ਜਿਸ ਮੰਤ੍ਰ ਸੁਣਾਯਾ।
ਭਉਜਲ ਵਿਚੋਂ ਕੱਢ ਕੇ ਮੁਕਤਿ ਪਦਾਰਥਿ ਮਾਂਹਿ ਸਮਾਯਾ।
ਜਨਮ ਮਰਨ ਭਉ ਕੱਟਿਆ ਸੰਸਾ ਰੋਗ ਵਿਜੋਗ ਮਿਟਾਯਾ।
ਸੰਸਾ ਇਹੁ ਸੰਸਾਰ ਹੈ ਜਨਮ ਮਰਨ ਵਿਚ ਦੁਖੁ ਸਬਾਯਾ।
ਜਮਦੰਡ ਸਿਰੋਂ ਨ ਉਤਰੇ ਸਾਕਤ ਦੁਰਜਨ ਜਨਮ ਗਵਾਯਾ।
ਚਰਣ ਗਹੇ ਗੁਰਦੇਵ ਕੇ ਸਤਿ ਸ਼ਬਦ ਦੇ ਮੁਕਤ ਕਰਾਯਾ।
ਭਾਉ ਭਗਤਿ ਗੁਰ ਪੁਰਬ ਕਰੁ ਨਾਮੁ ਦਾਨੁ ਇਸ਼ਨਾਨ ਦ੍ਰਿੜਾਯਾ।[242]

ਗੁਰੂ ਸਾਹਿਬਾਨ ਨੇ ਗੁਰੂ ਵਿਚ ਅਡੋਲ ਸ਼ਰਧਾ ਅਤੇ ਨਿਸ਼ਠਾ ਤੇ ਜ਼ੋਰ ਦਿੱਤਾ ਹੈ ਕਿਉਂਕਿ ਗੁਰੂ ਤੋਂ ਬਿਨਾ ਨਾ ਯੋਗ ਵਿਚ ਸਿੱਧੀ ਮਿਲਦੀ ਹੈ ਤੇ ਨਾ ਹੀ ਮੁਕਤੀ ਪ੍ਰਾਪਤ ਹੋ ਸਕਦੀ ਹੈ। ਸਤਿਗੁਰੂ ਦੀ ਪ੍ਰਾਪਤੀ ਤੋਂ ਬਿਨਾ ਮਨੁੱਖ ਨੂੰ ਦੁੱਖ ਸਹਿਣਾ ਪੈਂਦਾ ਹੈ। ਗੁਰੂ ਤੋਂ ਬਿਨਾ ਸਾਰਾ ਸੰਸਾਰ ਡੁੱਬਿਆ ਹੀ ਸਮਝਣਾ ਚਾਹੀਦਾ ਹੈ। ਜੋਗ ਦੀ ਸਿਧੀ, ਨਾਮ ਦੀ ਪ੍ਰਾਪਤੀ, ਮੁਕਤੀ ਆਦਿ ਸੱਭ ਪਰਮਾਤਮਾ ਪ੍ਰਾਪਤੀ ਲਈ ਜ਼ਰੂਰੀ ਹੈ:-

1. ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ।। ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ
   ਬਿਨੁ ਸਤਿਗੁਰੁ ਭੇਟੇ ਨਾਮ ਨ ਪਾਇਆ ਜਾਇ।। ਬਿਨੁ ਸਤਿਗੁਰ ਭੇਟੇ
   ਮਹਾਂ ਦੁਖ ਪਾਇ।[243]

ਪਰਮਾਤਮਾ ਦੀ ਪ੍ਰਾਪਤੀ ਲਈ ਮਾਇਆ ਦੇ ਅੰਧਕਾਰ ਅਤੇ ਅਗਿਆਨਤਾ ਨੂੰ ਖਤਮ ਕਰਨ ਲਈ ਗੁਰੂ ਦੀ ਅਤਿਅੰਤ ਜ਼ਰੂਰਤ ਹੈ। ਕਿਉਂ ਕਿ ਗੁਰੂ ਅਧਿਆਤਮਕਤਾ ਦੇ ਬੀਜਾਂ ਨੂੰ ਫੁੱਟਣ ਵਿਚ ਮਦਦ ਕਰਦਾ ਹੈ, ਮਨ ਦੇ ਸੰਤਾਪ ਦਾ ਇਲਾਜ ਕਰਕੇ ਆਤਮਾ ਦੇ ਸਰੂਪ ਤੋਂ ਮਾਇਆ ਦਾ ਪਰਦਾ ਲਾਹੁੰਦਾ ਹੈ। ਉਹ ਆਪਣੇ ਅਨੁਭਵ ਦੇ ਗਿਆਨ ਨਾਲ ਸਿੱਖ ਦੇ ਵਿਅਕਤਿਤਵ ਅਤੇ ਚਰਿੱਤਰ ਦਾ ਵਿਕਾਸ ਕਰਦਾ ਹੈ। ਉਸ ਦੀਆਂ ਸ਼ੰਕਾਵਾਂ ਮਿਟਾਂਦਾ ਹੈ, ਭਗਤੀ ਮਾਰਗ ਦੀਆਂ ਕਠਨਾਈਆਂ ਦੂਰ ਕਰਦਾ ਹੈ। ਸਿੱਖ ਦੇ ਬਾਲਕ ਵਰਗੇ ਗਿਆਨ ਨੂੰ ਪ੍ਰੌੜ੍ਹਤਾ ਬਖਸ਼ਦਾ ਹੈ। ਅਜਿਹਾ ਕਲਿਆਣਕਾਰੀ ਮਹਾਤਮਾ ਸਿੱਖ ਲਈ ਧਰਤੀ ਉੱਤੇ ਵਸਦਾ ਆਪ ਪਰਮਾਤਮਾ ਹੀ ਹੁੰਦਾ ਹੈ, ਜੋ ਬਾਹੋਂ ਫੜ ਕੇ ਸਿੱਖ ਨੂੰ ਭਵ ਸਾਗਰ ਵਿਚੋਂ ਪਾਰ ਉਤਾਰ ਦਿੰਦਾ ਹੈ। ਸੰਸਾਰਿਕਤਾ ਵਿਚ ਮਘਨ ਵਿਅਕਤੀ ਨੂੰ ਵਿਰਕਤ ਕਰਕੇ ਪਰਮਾਤਮਾ ਨਾਲ ਇਕਮਿਕ ਹੋਣ ਲਈ ਸੋਝੀ ਦਿੰਦਾ ਹੈ ਅਤੇ ਸਾਧਕ ਦੇ ਮਨ ਵਿਚ ਈਸ਼ਵਰੀ ਪ੍ਰੇਮ ਦੀ ਚਿਣਗ ਚਮਕਾਂਦਾ ਹੈ।[245]

ਭਾਈ ਗੁਰਦਾਸ ਨੇ ਵੀ ਗੁਰੂ ਵਿਚ ਅਡਿੱਗ ਸ਼ਰਧਾ ਤੇ ਨਿਸ਼ਠਾ ਤੇ ਜ਼ੋਰ ਦਿੰਦਿਆਂ ਗੁਰੂ ਦੀ ਲੋੜ ਨੂੰ ਜੀਵ ਦੇ ਕਲਿਆਣ ਲਈ ਜ਼ਰੂਰੀ ਦੱਸਿਆ ਹੈ। ਸਤਿਗੁਰੂ ਤੋਂ ਬਿਨਾ ਸੋਝੀ ਪ੍ਰਾਪਤ ਨਹੀਂ ਹੋ ਸਕਦੀ। ਗੁਰੂ ਤਾਂ ਬ੍ਰਹਮ ਰੂਪ ਹੁੰਦਾ ਹੈ ਇਸ ਲਈ ਗੁਰੂ ਦੀ ਬਰਾਬਰੀ ਨਹੀਂ ਕੀਤੀ ਜਾ ਸਕਦੀ। ਭਾਈ ਸਾਹਿਬ ਨੂੰ ਗੁਰੂ ਤੋਂ ਬਿਨਾ ਸਾਰਾ ਜਗ ਡੁੱਬਿਆ ਹੋਇਆ ਪ੍ਰਤੀਤ ਹੋਇਆ। ਗੁਰੂ ਤਾਂ ਸਾਧ ਰੂਪ ਹੈ ਪਰ ਉਸ ਸਮੇਂ ਅਜਿਹੇ ਸਾਧਾਂ ਦੀ ਅਣਹੋਂਦ ਸੀ। ਭਾਈ ਸਾਹਿਬ ਅਜਿਹੇ ਗੁਰੂ, ਸਤਿਗੁਰੂ, ਸਾਧ ਦਾ ਚਿੱਤਰ ਆਪਣੀ ਰਚਨਾ ਵਿਚ ਉਲੀਕਦੇ ਹੋਏ ਲਿਖਦੇ ਹਨ:-

1. ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ।
   ਗੁਰ ਪਰਮੇਸਰੁ ਇਕ ਹੈ ਸਚਾ ਸਾਹੁ ਜਗਤ ਬਣਜਾਰਾ।
   ਚੜ੍ਹੇ ਸੂਰ ਮਿਟ ਜਾਇ ਅੰਧਾਰਾ।[246]

2. ਸਤਿਗੁਰ ਸੱਚਾ ਪਾਤਿਸ਼ਾਹ ਕੂੜੇ ਬਾਦਸ਼ਾਹ ਦੁਨੀਆਵੇ।
   ਸਤਿਗੁਰ ਨਾਥਾਂ ਨਾਥ ਹੈ ਹੋਇ ਨਉ ਨਾਥ ਅਨਾਥ ਨਿਥਾਵੇ।
   ਸਤਿਗੁਰ ਸਚ ਦਾਤਾਰ ਹੈ ਹੋਰ ਦਾਤੇ ਫਿਰਦੇ ਪਾਛਾਵੇ।
   ਸਤਿਗੁਰ ਕਰਤਾ ਪੁਰਖ ਹੈ ਕਰ ਕਰਤੂਤ ਨ ਨਾਵਾਨ ਨਾਵੇ।

ਸਤਿਗੁਰ ਸੱਚਾ ਸ਼ਾਹ ਹੈ, ਹੋਰ ਸ਼ਾਹ ਵੇਸਾਹ ਉਪਾਵੇ।
ਸਤਿਗੁਰ ਸੱਚਾ ਵੈਦ ਹੈ, ਹੋਰ ਵੈਦ ਸਭ ਕੈਦ ਕੂੜਾਵੇ।
ਵਿਨ ਸਤਿਗੁਰ ਸਭ ਨਿਗੋ ਸਾਵੇ।[247]

3. ਬਾਝੁ ਗੁਰੂ ਡੁਬਾ ਜਗ ਸਾਰਾ।।[248]
4. ਭਵ-ਸਾਗਰ ਗੁਰ ਸਾਗਰ ਸਾਰਾ।।[249]
5. ਬਾਝੁ ਗੁਰੂ ਅੰਧੇਰੁ ਹੈ ਖਹਿ ਖਹਿ ਮਰਦੇ ਬਹੁ ਬਿਧਿ ਲੋਆ।
ਵਰਤਿਆ ਪਾਪੁ ਜਗਤ੍ਰ ਤੇ ਧਉਲ ਉਡੀਣਾ ਨਿਸ ਦਿਨ ਰੋਆ।
ਬਾਝੁ ਦਇਆ ਬਲਹੀਣ ਹੋਇ ਨਿਘਰ ਚਲੋ ਰਸਾਤਲਿ ਟੋਆ।
ਖੜਾ ਇਕ ਤੇ ਪੈਰ ਤੇ ਪਾਪ ਸੰਗਿ ਬਹੁ ਭਾਰਾ ਹੋਆ।
ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗ ਵਿਚਿ ਕੋਆ।[250]

ਸੰਸਾਰ ਵਿਚ ਅਜਿਹੀ ਤਰਥੱਲੀ ਤੇ ਲੋਕਾਈ ਦੀ ਹੋ ਰਹੀ ਦੁਰਦਸ਼ਾ ਨੂੰ ਵੇਖ ਕੇ ਅਕਾਲ ਪੁਰਖ ਨੇ ਜਗਤ ਜਲੰਦੇ ਦੀ ਪੁਕਾਰ ਵਜੋਂ ਗੁਰੂ ਦੀ ਲੋੜ ਮਹਿਸੂਸ ਕੀਤੀ ਤੇ ਉਸਨੇ ਗੁਰੂ ਨਾਨਕ ਨੂੰ ਗੁਰੂ ਬਣਾਕੇ ਜਗਤ ਜਲੰਦੇ ਨੂੰ ਠਾਰਨ ਲਈ ਇਸ ਜਗਤ ਵਿਚ ਭੇਜਿਆ। ਉਨ੍ਹਾਂ ਨੇ ਹੀ 'ਸਤਿਨਾਮ' ਦਾ ਮੰਤ੍ਰ ਦੁਨੀਆਂ ਨੂੰ ਦਿੱਤਾ:-

ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰੂ ਨਾਨਕ ਜਗ ਮਾਹਿ ਪਠਾਯਾ।
ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿੱਖਾਂ ਪੀਲਾਇਆ।
ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰਿ ਇਕ ਦਿਖਾਇਆ।
ਕਲਿਜੁਗ ਬਾਬੇ ਤਾਰਿਆ ਸਤਿਨਾਮੁ ਪੜ੍ਹ ਮੰਤ੍ਰ ਸੁਣਾਇਆ।
ਕਲਿ ਤਾਰਣ ਗੁਰੂ ਨਾਨਕ ਆਇਆ।[251]

ਗੁਰੂ ਨਾਨਕ ਨੇ ਲੋਕਾਈ ਨੂੰ ਬੁਰੀ ਅਵਸਥਾ ਵਿਚ ਵੇਖਿਆ ਉਨ੍ਹਾਂ ਨੇ ਅਨੁਭਵ ਕੀਤਾ:-

ਬਾਬਾ ਦੇਖੈ ਧਿਆਨ ਧਰ, ਜਲਤੀ ਸਭਿ ਪ੍ਰਿਥਮੀ ਦਿਸ ਆਈ।।
ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਤੀ ਸੁਣੀ ਲੁਕਾਈ।।[252]

ਅਸਲ ਵਿਚ ਗੁਰੂ ਪਾਰਬ੍ਰਹਮ ਦਾ ਹੀ ਰੂਪ ਹੁੰਦਾ ਹੈ। ਪਾਰਬ੍ਰਹਮ ਹੀ ਤਾਂ ਗੁਰੂ ਰੂਪ ਹੋਕੇ ਸਾਧ ਸੰਗਤ ਵਿਚ ਗੁਰ ਸ਼ਬਦ ਵਿਚ ਸਮਾਇਆ ਹੁੰਦਾ ਹੈ। ਸਰਗੁਣ ਬ੍ਰਹਮ ਦੀ ਮੂਰਤੀ ਗੁਰੂ ਸੂਰਜ ਦੀ ਤਰ੍ਹਾਂ ਘਟਿ ਘਟਿ ਅੰਦਰ ਪ੍ਰਕਾਸ਼ ਕਰਦਾ ਹੈ। ਉਸ ਗੁਰੂ ਰੂਪ

ਸੂਰਜ ਨਾਲ ਗੁਰਮੁਖ ਰੂਪ ਕਵਲੁ ਦੀ ਪ੍ਰੀਤ ਹੋਣ ਕਰਕੇ ਗੁਰਮੁਖ ਆਪਣੀ ਪ੍ਰੇਮਾ ਭਗਤੀ ਰਾਹੀਂ ਗੁਰੂ ਨੂੰ ਬੁੱਝ ਲੈਂਦਾ ਹੈ। ਗੁਰਾਂ ਦਾ ਸ਼ਬਦ ਨਿਰਗੁਣ ਬ੍ਰਹਮ ਦਾ ਰੂਪ ਹੈ:–

1. ਪਾਰਬ੍ਰਹਮ ਗੁਰ ਰੂਪ ਹੋਇ ਸਾਧ ਸੰਗਤਿ ਗੁਰ ਸਬਦ ਸਮਾਇਆ।[253]
2. ਗੁਰ ਮੂਰਤਿ ਪੂਰਨ ਬ੍ਰਹਮੁ ਘਟਿ ਘਟਿ ਅੰਦਰ ਸੂਰਜੁ ਸੁਝੈ।
   ਸੂਰਜ ਕਵਲੁ ਪਰੀਤਿ ਹੈ ਗੁਰਮੁਖਿ ਪ੍ਰੇਮ ਭਗਤਿ ਕਰਿ ਬੁਝੈ।
   ਪਾਰਬ੍ਰਹਮ ਗੁਰਸਬਦੁ ਹੈ ਨਿਝਰਧਾਰ ਵਰੈ, ਗੁਣ ਗੁਝੈ॥[254]

ਪਰਮਾਤਮਾ ਦੀ ਪ੍ਰਾਪਤੀ ਲਈ ਧਿਆਨ ਕਿਸੇ ਕੇਂਦਰ ਬਿੰਦੂ ਤੇ ਧਰਨ ਦੀ ਜ਼ਰੂਰਤ ਹੁੰਦੀ ਹੈ ਤਾਂ ਹੀ ਸਹੀ ਨਿਸ਼ਾਨਾ ਮਿਥਿਆ ਜਾ ਸਕਦਾ ਹੈ। ਉਹ ਕੇਂਦਰ ਬਿੰਦੂ ਹੈ ਬ੍ਰਹਮ ਦੀ ਸਰਗੁਣ ਮੂਰਤੀ ਗੁਰੂ। ਸਾਰੇ ਧਿਆਨਾਂ ਦਾ ਮੂਲ ਗੁਰਾਂ ਦਾ ਦਰਸ਼ਨ ਹੈ। ਪਰ ਇਸ ਗੱਲ ਨੂੰ ਕੋਈ ਵਿਰਲਾ ਹੀ ਜਾਣਦਾ ਹੈ। ਸਤਿਗੁਰੂ ਦੇ ਚਰਨ ਹੀ ਪੂਜਾ ਦਾ ਮੁੱਢ ਹੈ। ਕਿਉਂ ਕਿ ਗੁਰੂ ਦੇਵ ਦੀ ਸੇਵਾ ਸਾਰੇ ਸੁੱਖਾਂ ਦਾ ਸੋਮਾ ਹੈ। ਸਾਰੇ ਮੰਤਰਾਂ ਦਾ ਮੂਲ ਗੁਰਾਂ ਦੇ ਬਚਨ ਹਨ। ਪਰ ਇਨ੍ਹਾਂ ਬਚਨਾਂ ਨੂੰ ਇਕਮਨ ਹੋ ਕੇ ਅਰਾਧਣ ਦੀ ਜ਼ਰੂਰਤ ਹੈ। ਗੁਰੂ ਦੇ ਸ਼ਬਦ ਨੂੰ ਇੱਕ ਮਨ ਇਕ ਚਿੱਤ ਹੋਕੇ ਅਰਾਧਨ ਨਾਲ ਗੁਰੂ ਦੀ ਕ੍ਰਿਪਾ ਰਾਹੀਂ ਸਾਧ ਸੰਗਤ ਵਿੱਚ ਹੀ ਮੁਕਤੀ ਮਿਲ ਜਾਂਦੀ ਹੈ। ਜੀਵ ਅੰਦਰੋਂ ਆਪਾ ਭਾਵ ਖਤਮ ਹੋ ਜਾਂਦਾ ਤੇ ਚੇਲਾ ਗੁਰੂ ਰੂਪ ਹੋ ਜਾਂਦਾ ਹੈ:–

ਧਿਆਨੁ ਮੂਲੁ ਗੁਰ ਦਰਸਨੋ ਪੂਰਨ ਬ੍ਰਹਮੁ ਜਾਣਿ ਜਾਣੋਈ।
ਪੂਜ ਮੂਲੁ ਸਤਿਗੁਰ ਚਰਣ ਕਰਿ ਗੁਰਦੇਵ ਸੇਵ ਸੁਖ ਹੋਈ।
ਮੰਤ੍ਰ ਮੂਲੁ ਸਤਿਗੁਰ ਬਚਨ ਇਕ ਮਨਿ ਹੋਇ ਅਰਾਧੈ ਕੋਈ।
ਮੰਤ੍ਰ ਮੂਲੁ ਕਿਰਪਾ ਗੁਰੂ ਜੀਵਨੁ ਮੁਕਤਿ ਸਾਧ ਸੰਗਿ ਸੋਈ।
ਆਪੁ ਗਣਾਇ ਨ ਪਾਈਐ ਆਪੁ ਗਵਾਇ ਮਿਲੈ ਵਿਰਲੋਈ।
ਆਪੁ ਗਵਾਏ ਆਪ ਹੈ ਸਭ ਕੋ ਆਪਿ ਆਪੇ ਸਭੁ ਕੋਈ।
ਗੁਰ ਚੇਲਾ ਚੇਲਾ ਗੁਰੂ ਹੋਈ।[255]

ਭਾਈ ਸਾਹਿਬ ਅਨੁਸਾਰ ਪੂਰੇ ਗੁਰੂ ਤੋਂ ਬਿਨਾਂ ਗਤੀ ਨਹੀਂ ਹੁੰਦੀ। ਪੂਰੇ ਗੁਰੂ ਤੋਂ ਬਿਨਾਂ ਅੰਤ ਨੂੰ ਪਛਤਾਉਣਾ ਪੈਂਦਾ ਹੈ।[256] ਸਤਿਗੁਰੂ ਦੇ ਦਰਸ਼ਨ ਅਠਾਹਠ ਤੀਰਥਾਂ ਦੇ ਬਰਾਬਰ ਹਨ, ਜੋ ਗੁਰੂ ਦੀ ਸ਼ਰਣ ਵਿਚ ਆਉਂਦਾ ਹੈ ਉਸ ਨੂੰ ਇਨ੍ਹਾਂ ਸਾਰੇ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ। ਸਤਿਗੁਰ ਅਭੇਉ ਦੇਵਤਾ, ਪਾਰਸ ਅਤੇ ਕਲਪ

ਬਿਛ ਹੈ। ਸਤਿਗੁਰ ਤਾਂ ਗੁਣਾਂ ਦਾ ਸਮੁੰਦਰ ਹੈ। ਉਸ ਦੇ ਚਰਨ ਚਿੰਤਾ ਮਣੀ ਹਨ ਜੋ ਚਿੰਤਾਮਣੀ ਦੀ ਚਿੰਤਾ ਤੋਂ ਵੀ ਅਚਿੰਤ ਕਰਾਉਂਦੇ ਹਨ। ਸਤਿਗੁਰ ਦੀ ਸੇਵਾ ਤੋਂ ਬਿਨਾ ਹੋਰ ਸਾਰੇ ਦ੍ਵੈਤ-ਭਾਵ ਵਿਚ ਫਸੇ ਹੋਏ ਹਨ:-

ਸਤਿਗੁਰ ਤੀਰਥ ਜਾਣੀਐ ਅਠਸਠਿ ਤੀਰਥ ਸਰਣੀ ਆਏ।
ਸਤਿਗੁਰੁ ਦੇਉ ਅਭੇਉ ਹੈ ਹੋਰੁ ਦੇਵ ਗੁਰੁ ਸੇਵ ਤਰਾਏ।
ਸਤਿਗੁਰੁ ਪਾਰਸਿ ਪਰਸਿਐ ਲਖ ਪਾਰਸ ਪਾ ਖਾਕੁ ਸੁਹਾਏ।
ਸਤਿਗੁਰੁ ਪੂਰਾ ਪਾਰਿਜਾਤ ਪਾਰਜਾਤ ਲਖ ਸਫਲ ਧਿਆਏ।
ਸੁਖ ਸਾਗਰੁ ਸਤਿਗੁਰ ਪੁਰਖੁ ਰਤਨ ਪਦਾਰਥ ਸਿਖ ਸੁਣਾਏ।
ਚਿੰਤਾਮਣੀ ਸਤਿਗੁਰ ਚਰਣ ਚਿੰਤਾਮਣੀ ਅਚਿੰਤ ਕਰਾਏ।
ਵਿਣੁ ਸਤਿਗੁਰ ਸਭਿ ਦੂਜੈ ਭਾਏ।[257]

ਸਤਿਗੁਰ ਨੂੰ ਵਿਸਾਰ ਕੇ ਸੁੱਖ ਨਹੀਂ ਮਿਲਦਾ, ਸਗੋਂ ਜੂਨਾਂ ਵਿਚ ਭਟਕਣਾ ਪੈਂਦਾ ਹੈ। ਦੁਨਿਆਵੀ ਨੌਕਰ ਬਣ ਕੇ ਜੀ ਹਜ਼ੂਰੀ ਕਰਦਾ, ਅੱਠੇ ਪਹਿਰ ਹੱਥ ਜੋੜ ਕੇ ਸਲਾਮ ਕਰਦਾ, ਤਰ੍ਹਾਂ ਤਰ੍ਹਾਂ ਦੇ ਦੁੱਖ ਸਹਿੰਦਾ।[258] ਦੁਨਿਆਵੀ ਰਿਸ਼ਤੇ ਝੂਠੇ ਹਨ। ਇਕੋ ਰਿਸ਼ਤਾ ਸੱਚਾ ਹੈ ਜੋ ਤੋੜ ਤੱਕ ਨਿਭਦਾ ਹੈ, ਉਹ ਗੁਰੂ ਪਿਆਰ ਤੇ ਉਸਦਾ ਉਪਦੇਸ਼ ਮੰਨਣਾ। ਜਿੰਨਾ ਪਿਆਰ ਜੀਵ ਆਪਣੇ ਸਕੇ ਸੰਬੰਧੀਆਂ ਨਾਲ ਕਰਦਾ ਹੈ ਜੇ ਇੰਨਾ ਪਿਆਰ ਗੁਰ ਉਪਦੇਸ਼ ਨਾਲ ਕਰੇ ਤਾਂ ਜਮਾਂ ਦੀ ਮਾਰ ਤੋਂ ਬਚਕੇ ਚੌਰਾਸੀ ਦੇ ਗੇੜ ਤੋਂ ਮੁਕਤ ਹੋਕੇ ਨਿਰੰਕਾਰ ਦੇ ਚਰਨਾਂ ਵਿਚ ਜਾ ਵਸਦਾ ਹੈ।[259] ਇਸ ਲਈ ਬੇਅੰਤ ਸ਼ਾਹ ਸਤਿਗੁਰੂ ਨੂੰ ਛੱਡਕੇ ਹੋਰ ਸਾਰਾ ਦੁਨਿਆਵੀ ਵਪਾਰ ਝੂਠਾ ਹੈ ਜੋ ਜੀਵ ਨੂੰ ਜਨਮ ਮਰਨ ਤੇ ਸੰਜੋਗ ਵਿਯੋਗ ਵਿਚ ਪਾਈ ਰਖਦਾ ਹੈ। ਪਰ ਜੋ ਜੀਵ ਗੁਰੂ ਉਪਦੇਸ਼ ਤੇ ਚੱਲਦੇ ਹਨ ਉਹ ਅਬਿਨਾਸ਼ੀ ਸੁੱਖ ਦਾ ਆਨੰਦ ਭੋਗਦੇ ਹਨ।[260]

ਪਰਮਾਤਮਾ ਦੀ ਪ੍ਰਾਪਤੀ ਲਈ ਕਾਮ, ਕ੍ਰੋਧ, ਮੋਹ, ਅਹੰਕਾਰ ਆਦਿ ਦੂਤਾਂ ਨੂੰ ਵਸ ਕਰਨਾ ਜ਼ਰੂਰੀ ਹੈ। ਇਹ ਗੁਰੂ ਦੀ ਸ਼ਰਣ ਰਾਹੀਂ ਹੀ ਸੰਭਵ ਹੋ ਸਕਦਾ ਹੈ:-

ਜਬ ਗੁਰ ਮਿਲਿਆ, ਤਬ ਮਨੁ ਵਸਿ ਆਇਆ।
ਧਾਵਤ ਪੰਚ ਰਹੇ, ਹਰਿ ਧਿਆਇਆ॥[261]

ਭਾਈ ਗੁਰਦਾਸ ਵੀ ਇਨ੍ਹਾਂ ਨੂੰ ਵਸ ਕਰਨ ਲਈ ਪੂਰੇ ਗੁਰੂ ਦੀ ਲੋੜ ਤੇ ਜ਼ੋਰ ਦਿੰਦੇ ਹਨ:–

ਸਤਿਗੁਰ ਵੈਦੁ ਨ ਸੇਵਿਓ ਰੋਗੀ ਵੈਦੁ ਨ ਰੋਗੁ ਮਿਟਾਵੈ।
ਕਾਮਿ ਕ੍ਰੋਧਿ ਵਿਚਿ ਲੋਭੁ ਮੋਹੁ ਦੁਬਿਧਾ ਕਰਿ ਕਰਿ ਧ੍ਰੋਹ ਵਧਾਵੈ।
ਆਧਿ ਬਿਆਧਿ ਉਪਾਧਿ ਵਿਚਿ ਮਰਿ ਮਰਿ ਜੰਮੈ ਦੁਖਿ ਵਿਹਾਵੈ।
ਆਵੈ ਜਾਇ ਭਵਾਈਐ ਭਵਜਲ ਅੰਦਰਿ ਪਾਰੁ ਨ ਪਾਵੈ।
ਆਸਾ ਮਨਸਾ ਮੋਹਣੀ ਤਾਮਸੁ ਤ੍ਰਿਸਨਾ ਸਾਂਤਿ ਨ ਆਵੈ।
ਬਲਦੀ ਅੰਦਰਿ ਤੇਲੁ ਪਾਇ ਕਿਉ ਮਨੁ ਮੂਰਖੁ ਅਗਿ ਬੁਝਾਵੈ।
ਗੁਰ ਪੂਰੇ ਵਿਣੁ ਕਉਣੁ ਛੁਡਾਵੈ।।[262]

ਗੁਰੂ ਤਾਂ ਕਲਪ ਬ੍ਰਿਛ ਹੈ। ਗੁਰੂ ਰੂਪੀ ਕਲਪ ਬ੍ਰਿਛ ਨੂੰ ਛੱਡ ਕੇ ਦੁਨਿਆਵੀ ਜੜ੍ਹ ਰੂਪੀ ਕਲਪ ਬ੍ਰਿਛ ਤੋਂ ਫਲ ਦੀ ਆਸ ਕਰਨਾ ਵਿਅਰਥ ਹੈ। ਸਗੋਂ ਜੀਵ ਦੁਨਿਆਵੀ ਭੋਗਾਂ ਵਿਚ ਖਚਿਤ ਹੋਕੇ ਹਰੀ ਤੋਂ ਦੂਰ ਹੁੰਦਾ ਜਾਂਦਾ ਹੈ ਤੇ ਜਨਮ ਮਰਨ ਦੇ ਗੇੜ ਵਿਚ ਪੈਦਾ ਹੈ। ਭਾਵੇਂ ਜੀਵ ਕਿੰਨੇ ਹੀ ਜਪ-ਤਪ ਆਦਿਕ ਕਰੇ, ਉਨ੍ਹਾਂ ਦਾ ਫਲ ਸਵਰਗ ਭੋਗ ਕੇ ਫਿਰ ਵੀ ਉਸ ਨੂੰ ਜਨਮ ਮਰਨ ਤੋਂ ਮੁਕਤੀ ਨਹੀਂ ਮਿਲੇਗੀ। ਹਰੀ ਕੇਵਲ ਜਪ ਤਪ ਕਰਨ ਨਾਲ ਹੀ ਖੁਸ਼ ਨਹੀਂ ਹੁੰਦਾ, ਹਰੀ ਨੂੰ ਖੁਸ਼ ਕਰਨ ਲਈ ਤਾਂ ਗੁਰੂ ਦੇ ਉਪਦੇਸ਼ ਦੀ ਲੋੜ ਹੈ:--

ਪਾਰਿਜਾਤੁ ਗੁਰੁ ਛਾਡਿ ਕੈ ਮੰਗਨਿ ਕਲਪ ਤਰੋਂ ਫਲ ਕਚੇ।
ਪਾਰਜਾਤੁ ਲਖ ਸੁਰਗੁ ਸਣੁ ਆਵਾਗਵਣੁ ਭਵਣ ਵਿਚਿ ਪਚੇ।
- - - - - - - - - - - - - - - - - - - - - -
ਗੁਰ ਪੂਰੇ ਵਿਣੁ ਹਰਿ ਨ ਪਰਚੇ।।[263]

ਗੁਰੂ ਤਾਂ ਕਰਣ ਕਾਰਣ ਸਮਰੱਥ ਹੈ। ਉਸ ਦੀ ਸੇਵਾ ਕਰਨ ਨਾਲ ਸੱਭ ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ। ਇਸ ਲਈ ਸੁੱਖਾਂ ਦੇ ਸਾਗਰ ਗੁਰੂ ਨੂੰ ਛੱਡਕੇ ਜੀਵ ਭਵ ਸਾਗਰ ਵਿਚ ਧੱਕੇ ਖਾਂਦਾ ਹੈ। ਚਿੰਤਾ ਦੀਆਂ ਲਹਿਰਾਂ ਅਤੇ ਹਉਮੈਂ ਦੀ ਅੱਗ ਉਸ ਨੂੰ ਅੰਦਰੋਂ ਅੰਦਰ ਸਾੜ ਸੁੱਟਦੀ ਹੈ। ਅਜਿਹਾ ਜੀਵ ਜਮਪੁਰੀ ਵਿਚ ਜਮਦੂਤਾਂ ਦੇ ਧੱਕੇ ਖਾਂਦਾ ਮਾਰਿਆ ਜਾਂਦਾ ਹੈ:--

ਸੁਖੁ ਸਾਗਰੁ ਗੁਰੂ ਛਡਿ ਕੈ ਭਵਜਲਿ ਅੰਦਰਿ ਭੰਭਲਭੂਸੇ।
ਲਹਰੀ ਨਾਲਿ ਪਛਾੜਿਅਨਿ ਹਉਮੈ ਅੰਦਰਿ ਲੂਸੇ।

ਜਮ ਦਰਿ ਬਧੇ ਮਾਰੀਅਨਿ ਜਮਦੂਤਾਂ ਦੇ ਧਕੇ ਧੂਸੇ।[264]

ਇਸ ਤਰ੍ਹਾਂ ਭਾਈ ਗੁਰਦਾਸ ਨੇ ਆਪਣੀ ਰਚਨਾ ਵਿਚ ਪਰਮਾਤਮਾ ਦੀ ਪ੍ਰਾਪਤੀ ਲਈ ਥਾਂ ਪੁਰ ਥਾਂ ਗੁਰੂ ਦੀ ਲੋੜ ਤੇ ਉਪਦੇਸ਼ ਤੇ ਪ੍ਰਕਾਸ਼ ਪਾਇਆ ਹੈ।

ਹਉਮੈ ਦਾ ਤਿਆਗ

ਪਰਮਾਤਮਾ ਦੀ ਪ੍ਰਾਪਤੀ ਲਈ ਪਰਮ ਹਸਤੀ ਦਾ ਹੁਕਮ ਮੰਨਣਾ ਜ਼ਰੂਰੀ ਹੈ। ਹਉਮੈਂ ਹੁਕਮ ਦਾ ਵਿਰੋਧ ਹੈ। ਗੁਰਬਾਣੀ ਵਿਚ ਹੁਕਮ ਪਛਾਨਣ ਅਤੇ ਹਉਮੈ ਦੇ ਤਿਆਗ ਤੇ ਬਲ ਦਿੱਤਾ ਗਿਆ ਹੈ:-

ਨਾਨਕ ਹਉਮੈ ਜੇ ਬੁਝੈ ਤਾਂ ਹਉਮੈ ਕਹੈ ਨ ਕੋਇ।।[265]

ਹਉਮੈ ਨੂੰ ਠੀਕ ਸੇਧ ਦੇਣ ਤੋਂ ਬਿਨਾ ਪ੍ਰਭੂ ਨਾਲ ਇਕਮਿਕ ਨਹੀਂ ਹੋਇਆ ਜਾ ਸਕਦਾ। ਹਉਮੈ ਤੇ ਨਾਮ ਇਕ ਥਾਂ ਨਹੀਂ ਟਿਕ ਸਕਦੇ। ਹਉਮੈਂ ਤਾਂ ਪਰਮ ਸੁਖ ਦੀ ਪ੍ਰਾਪਤੀ ਵਿਚ ਵੱਡੀ ਰੁਕਾਵਟ ਹੈ:-

1. ਹਉਮੈ ਨਾਵੈ ਨਾਲ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।[266]
2. ਹਉਮੈ ਕਰਤਿਆ ਨ ਸੁਖੁ ਹੋਇ।। ਮਨਮਤਿ ਝੂਠੀ ਸਚਾ ਸੋਇ।[267]

ਭਾਈ ਗੁਰਦਾਸ ਵੀ ਹਉਮੈਂ ਨੂੰ ਪਰਮਾਤਮਾ ਦੇ ਰਸਤੇ ਵਿਚ ਵੱਡੀ ਰੁਕਾਵਟ ਸਮਝਦੇ ਹਨ। ਮਨੁੱਖ ਹਉਮੈਂ ਕਾਰਨ ਹੀ ਆਪਣੇ ਮੂਲ ਪਰਮਾਤਮਾ ਤੋਂ ਵਿਛੜ ਕੇ ਚੋਟਾਂ ਖਾਂਦਾ ਹੈ। ਅਜਿਹੇ ਜੀਵ ਨੂੰ ਕਿਤੇ ਵੀ ਢੋਈ ਨਹੀਂ ਮਿਲਦੀ। ਹਉਮੈਂ ਸਭ ਤੋਂ ਵੱਡਾ ਬੱਜਰ ਭਾਰ ਹੈ, ਜਿਸ ਕਰਕੇ ਬੁਰਿਆਈਆਂ ਦਾ ਘਰ ਬੇਟੀ ਬੁੱਧੀ ਪੈਂਦਾ ਹੁੰਦੀ ਹੈ। ਗੁਰਮਤਿ ਤੇ ਚਲਦਿਆਂ ਆਪਾ ਭਾਵ ਖਤਮ ਕਰਕੇ ਗੁਰੂ ਦਾ ਸਿੱਖ ਪਰਮਾਤਮਾ ਨਾਲ ਸੌਖਿਆਂ ਹੀ ਮਿਲਾਪ ਕਰ ਲੈਂਦਾ ਹੈ:-

1. ਹਉਮੈ ਅੰਦਰਿ ਵਰਤਣਾ ਦਰਿ ਥਾਇ ਨ ਪਾਈ।
   ਗੁਰਮੁਖਿ ਸੁਖ ਫਲ ਅਗਮ ਹੈ ਸਤਿਗੁਰ ਸਰਣਾਈ।।[268]
2. ਹਉਮੈ ਬਜਰੁ ਭਾਰ ਹੈ ਦੁਰਮਤਿ ਦੁਰਾਲਾ।
   ਗੁਰਮਤਿ ਆਪੁ ਗਵਾਇਕੈ ਸਿਖੁ ਜਾਇ ਸੁਖਾਲਾ।।[269]

ਇਸ ਹਉਮੈ ਰੋਗ ਤੋਂ ਅਰੋਗ ਹੋ ਕੇ ਹੀ ਜੀਵ ਸੰਜੋਗ ਵਿਯੋਗ ਰੂਪੀ ਕਰਮਾਂ ਤੋਂ ਛੁਟਕਾਰਾ ਪ੍ਰਾਪਤ ਕਰ ਸਕਦਾ ਹੈ। ਗੁਰਮੁਖ ਲੋਕ ਗੁਰੂ ਤੇ ਪਰਮੇਸ਼ਰ ਨੂੰ ਇਕ ਜਾਣਕੇ ਦੂਜਾ ਭਾਉ ਖਤਮ ਕਰਕੇ, ਹਉਮੈ ਦੀ ਖਾਲ ਢਾਹ ਕੇ ਈਸ਼ਵਰ ਦੀ ਏਕਤਾ ਪ੍ਰਾਪਤ ਕਰ ਲੈਂਦਾ ਹੈ:

1. ਹਉਮੈ ਰੋਗ ਅਰੋਗ ਹੋਇ ਕਰਿ ਸੰਜੋਗੁ ਵਿਜੋਗ ਖਲਾਸੀ।
   ਸਾਧ ਸੰਗਤਿ ਦੁਰਮਤਿ ਸ਼ਾਬਾਸੀ।।[270]

2. ਗੁਰ ਪਰਮੇਸਰੁ ਇਕੁ ਜਾਨਿ ਗੁਰਮੁਖਿ ਦੂਜਾ ਭਾਉ ਮਿਟਾਇਆ।
   ਹਉਮੈ ਪਾਲਿ ਢਹਾਇ ਕੈ ਤਾਲ ਨਦੀ ਦਾ ਨੀਰੁ ਮਿਲਾਇਆ।[271]

ਹਉਮੈ ਤੇ ਅਹੰਕਾਰ ਦੂਰ ਹੋ ਜਾਣ ਤੇ ਗੁਰਮੁਖ ਦੇ ਹਿਰਦੇ ਵਿਚ ਗਿਆਨ ਪੈਦਾ ਹੋ ਜਾਣ ਨਾਲ ਚਾਨਣ ਹੋ ਜਾਂਦਾ ਹੈ ਤੇ ਅਗਿਆਨਤਾ ਦਾ ਹਨੇਰਾ ਮਿਟ ਜਾਂਦਾ ਹੈ। ਫਿਰ ਜੀਵ ਨਿਮਾਣਾ ਹੋ ਕੇ ਪਰਮਾਤਮਾ ਦੀ ਦਰਗਾਹ ਵਿਚ ਮਾਣ ਪਾਉਂਦਾ ਹੈ:—

ਹਉਮੈ ਗਰਬੁ ਨਿਵਾਰੀਐ ਗੁਰਮੁਖਿ ਰਿਦੈ ਗਰੀਬੀ ਆਵੈ।
ਗਿਆਨ ਮਤੀ ਘਟ ਚਾਨਣਾ ਭਰਮ ਅਗਿਆਨੁ ਅੰਧੇਰੁ ਮਿਟਾਵੈ।
ਹੋਇ ਨਿਮਾਣਾ ਢਹਿ ਪਵੈ ਦਰਗਹ 'ਮਾਣੁ ਨਿਮਾਣਾ ਪਾਵੈ।[272]

ਇਸ ਹਉਮੈ ਦੇ ਰੋਗ ਤੋਂ ਗੁਰੂ ਉਪਦੇਸ਼ ਰਾਹੀਂ ਹੀ ਬਚਿਆ ਜਾ ਸਕਦਾ ਹੈ। ਗੁਰੂ ਦੀ ਕ੍ਰਿਪਾ ਨਾਲ ਜੀਵ ਨਿਮਰਤਾ ਧਾਰਨ ਕਰਦਾ ਹੈ, ਜਿਸ ਕਾਰਨ ਨਾ ਮਿਟਣ ਵਾਲਾ ਹਉਮੈ ਰੋਗ ਮਿਟ ਜਾਂਦਾ ਹੈ:—

ਪੈਰੀ ਪਾਇ ਨਿਵਾਇਕੈ ਹਉਮੈ ਰੋਗੁ ਅਸਾਧੁ ਮਿਟਾਇਆ।[273]

ਫਿਰ ਜੀਵ ਵਾਹਿਗੁਰੂ ਦੇ ਹੁਕਮ ਵਿਚ ਚੱਲਦਾ ਹੈ:—

ਹੁਕਮਿ ਰਜਾਈ ਚਲਣਾ ਗੁਰਮੁਖਿ ਗਾਡੀ ਰਾਹੁ ਚਲਾਇਆ।[274]

ਗੁਰਾਂ ਦਾ ਮੰਤ੍ਰ 'ਵਾਹਿਗੁਰੂ' ਅਜਿਹਾ ਨਾਮ ਜਪ ਮੰਤ੍ਰ ਹੈ ਜਿਸਦੇ ਜਪਣ ਨਾਲ ਹਉਮੈ ਦਾ ਨਾਸ਼ ਹੋ ਜਾਂਦਾ ਹੈ ਫਿਰ ਜੀਵ ਅੰਦਰੋਂ ਆਪਾ ਭਾਵ ਖਤਮ ਹੋ ਜਾਂਦਾ ਹੈ, ਉਹ ਆਪ ਹੀ ਗੁਰੂ ਰੂਪ ਹੋ ਜਾਂਦਾ ਹੈ:—

ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।
ਆਪੁ ਗਵਾਏ ਆਪਿ ਹੈ ਗੁਣ ਗੁਣੀ ਪਰੋਈ।।[275]

ਜਦੋਂ ਗੁਰੂ ਦਾ ਸਿੱਖ ਨਿਮਰਤਾ ਧਾਰਨ ਕਰਕੇ, ਗੁਰੂ ਦੇ ਚਰਨਾਂ ਦੀ ਖਾਕ ਹੋ ਮਨ, ਬਾਣੀ ਅਤੇ ਸਰੀਰ ਰਾਹੀਂ ਕਰਮ ਕਰਦਾ ਹੋਇਆ ਭਰਮ, ਭਉ ਦਾ ਨਾਸ਼ ਕਰਦਾ ਹੈ ਤਾਂ ਉਹ ਕਾਮਾਦਿਕ ਪੰਜਾਂ ਨੂੰ ਮਾਰ ਕੇ, ਸਤਿ ਸੰਗਤ ਦਾ ਵਾਸੀ ਹੋ ਕੇ ਵਡਿਆਈ ਪਾਉਂਦਾ ਹੈ:-

ਪੈਰੀ ਪੈ ਪਾ ਖਾਕ ਹੋਇ ਮਨ ਬਚ ਕਰਮ ਭਰਮ ਭਉ ਖੋਈ।
ਹੋਇ ਪੰਚਾਇਣੁ ਪੰਜਿ ਮਾਰ ਬਾਹਰਿ ਜਾਦਾ ਰਖਿ ਸਗੋਈ।[276]

ਭਾਉ-ਭਗਤੀ

ਪਰਮਾਤਮਾ ਦੀ ਪ੍ਰਾਪਤੀ ਲਈ ਭਾਉ-ਭਗਤੀ ਦਾ ਮਹੱਤਵ ਪੂਰਨ ਸਥਾਨ ਹੈ। ਇਸ ਵਿਚ ਪ੍ਰੇਮ ਦੀ ਪ੍ਰਧਾਨਤਾ ਹੋਣ ਕਰਕੇ ਇਸ ਨੂੰ ਪ੍ਰੇਮਾ-ਭਗਤੀ ਵੀ ਕਿਹਾ ਗਿਆ ਹੈ। ਇਹ ਹਿਰਦੇ ਤੋਂ ਫੁੱਟਦੀ ਹੈ। ਇਸ ਨੂੰ 'ਸਹਿਜ ਭਗਤੀ' ਦਾ ਨਾਂ ਵੀ ਦਿੱਤਾ ਜਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਭਵ ਸਾਗਰ ਨੂੰ ਤਰਨ ਲਈ ਇਸ ਭਗਤੀ ਨੂੰ ਹੀ ਇੱਕੋ ਇੱਕ ਸਾਧਨ ਮੰਨਦੇ ਹਨ:-

ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ।[277]

ਭਾਈ ਸਾਹਿਬ ਵੀ ਭਾਉ ਭਗਤੀ ਦੇ ਮਹੱਤਵ ਨੂੰ ਪ੍ਰਗਟਾਉਂਦੇ ਲਿਖਦੇ ਹਨ ਕਿ ਕਲਜੁਗ ਵਿਚ ਭਗਵਾਨ ਦੇ ਭਜਨ ਅਤੇ ਭਾਉ-ਭਗਤਿ ਤੋਂ ਬਿਨਾ ਜੀਵ ਨੂੰ ਠਹਿਰਨ ਲਈ ਥਾਂ ਨਹੀਂ ਮਿਲਦੀ। ਕਰਮ ਕਿਰਤ ਦੀ ਕੋਈ ਪੇਸ਼ ਨਹੀਂ ਜਾਂਦੀ:-

ਕਲਿਜੁਗ ਕੀ ਸੁਣ ਸਾਧਨਾ ਕਰਮ ਕਿਰਤਿ ਕੀ ਚਲੈ ਨ ਕਾਈ।
ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨੁ ਠਉੜਿ ਨ ਪਾਈ।।[278]

ਭਾਈ ਸਾਹਿਬ ਕਲਜੁੱਗ ਵਿਚ ਪਰਮਾਤਮਾ ਪ੍ਰਾਪਤੀ ਲਈ ਪ੍ਰੇਮਾ ਭਗਤੀ ਨੂੰ ਹੀ ਪ੍ਰਵਾਨ ਮੰਨਦੇ ਹਨ। ਉਨ੍ਹਾਂ ਅਨੁਸਾਰ ਜੋਗ ਤੇ ਹੋਮ ਤਾਂ ਪੂਰਬਲੇ ਜੁੱਗਾਂ ਦੀ ਕਮਾਈ ਸੀ। ਅਥਰਬਣ ਵੇਦ ਵੀ ਇਸ ਗੱਲ ਦੀ ਗਵਾਹੀ ਭਰਦਾ ਹੈ। ਪ੍ਰੇਮਾ ਭਗਤੀ ਕਰਕੇ ਨੀਚ ਸਦਾਉਣ ਨਾਲ ਪ੍ਰਭੂ ਦੀ ਦਰਗਾਹ ਵਿਚ ਜੀਵ ਦੀ ਭਗਤੀ ਕਬੂਲੀ ਜਾਂਦੀ ਹੈ। ਇਸ ਤਰ੍ਹਾਂ ਕਲਜੁੱਗ ਵਿਚ ਨਾਮ ਦੀ ਹੀ ਵਡਿਆਈ ਹੈ:-

ਕਲਿਜੁਗ ਕੇ ਉਪਕਾਰਿ ਸੁਣਿ ਜੈਸੇ ਵੇਦ ਅਰਥਵਣ ਗਾਇ।
ਭਾਉ ਭਗਤਿ ਪਰਵਾਨ ਹੈ ਜਗ ਹੋਮ ਗੁਰ ਪੁਰਬਿ ਕਮਾਇ।
ਕਰਿ ਕੇ ਨੀਚ ਸਦਾਵਣਾ ਤਾਂ ਪ੍ਰਭੂ ਲੇਖੇ ਅੰਦਰਿ ਪਾਇ।
ਕਲਿਜੁਗ ਨਾਵੈ ਕੀ ਵਡਿਆਇ।[279]

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤੀਰਥਾਂ ਤੇ ਘੁੰਮਦਿਆਂ ਸਾਰੇ ਪੁਰਬ ਵੇਖੇ। ਉਨ੍ਹਾਂ ਨੇ ਲੋਕਾਂ ਨੂੰ ਪਿਛਲੇ ਜੁੱਗਾਂ ਦੇ ਕਰਮ ਆਦਿ ਧਰਮ ਕਰਦਿਆਂ ਡਿੱਠਿਆ। ਉਹ ਇਸ ਨਤੀਜੇ ਤੇ ਪਹੁੰਚੇ ਕਿ ਇਹ ਸਾਰੇ ਧਰਮ ਕਰਮ ਪ੍ਰੇਮਾ ਭਗਤੀ ਤੋਂ ਬਿਨਾ ਵਿਅਰਥ ਹਨ। ਕਲਿਜੁੱਗ ਵਿਚ ਜੀਵ ਤਾਂ ਭਰਮ-ਭੁਲੇਖਿਆਂ ਤੇ ਭੇਖਾਂ ਵਿਚ ਫਸੇ ਹੋਏ ਹਨ, ਹੰਕਾਰੀ ਬਣ ਬੈਠੇ ਹਨ। ਜਿਸ ਕਰਕੇ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ:-

ਬਾਬਾ ਆਇਆ ਤੀਰਥੈ ਤੀਰਥਿ ਪੁਰਬਿ ਸਭੇ ਫਿਰਿ ਦੇਖੈ।
ਪੁਰਬਿ ਧਰਮਿ ਬਹੁ ਕਰਮਿ ਕਰਿ ਭਾਉ ਭਗਤਿ ਬਿਨੁ ਕਿਤੈ ਨ ਲੇਖੈ।
- - - - - - - - - - - - - - - - - - - - - - - - -
ਕਲਿਜੁਗ ਧੁੰਧੂਕਾਰੁ ਹੈ ਭਰਮਿ ਭੁਲਾਈ ਬਹੁ ਬਿਧਿ ਭੇਖੈ।
ਭੇਖੀ ਪ੍ਰਭੂ ਨ ਪਾਈਐ ਆਪੁ ਗਵਾਏ ਰੂਪ ਨ ਰੇਖੈ।[280]

ਪ੍ਰੇਮਾ ਭਗਤੀ ਵਿਚ ਪ੍ਰਵੇਸ਼ ਕਰਕੇ ਜਗਿਆਸੂ ਬ੍ਰਹਮ ਸੁਖ ਦੀ ਪ੍ਰਾਪਤੀ ਕਰ ਲੈਂਦਾ ਹੈ। ਭਗਤਾਂ ਦੇ ਪਿਆਰ ਵਿਚ ਤਾਂ ਬੱਧਾ ਪ੍ਰਭੂ ਨਿਮਾਣਿਆਂ ਨੂੰ ਵੀ ਮਾਣ ਬਖਸ਼ਦਾ ਹੈ। ਸਤਿਸੰਗ ਵਿਚ ਰਹਿੰਦਿਆਂ ਪ੍ਰੇਮਾ ਭਗਤੀ ਕਰਦਿਆਂ ਹੀ ਪ੍ਰਭੂ ਦੇ ਦਰ ਵਿਚ ਵਡਿਆਈ ਮਿਲਦੀ ਹੈ। ਇਸ ਤੋਂ ਬਿਨਾ ਸਾਰਾ ਸਿਮਰਨ ਵਿਅਰਥ ਹੈ:-

ਪ੍ਰੇਮ ਭਗਤਿ ਆਵੇਸੁ ਸਹਜਿ ਸੁਖਾਣਿਆ।
ਭਗਤਿ ਵਛਲੁ ਪਰਵੇਸੁ ਮਾਣੁ ਨਿਮਾਣਿਆ।
- - - - - - - - - - - - - - - - -
ਗੁਰਮੁਖਿ ਦਰ ਦਰਵੇਸੁ ਸਚੁ ਸੁਹਾਣਿਆ।[281]

ਪ੍ਰੇਮਾ ਭਗਤੀ ਵਾਲਾ ਜੀਵ ਵਾਹਿਗੁਰੂ ਦੀ ਮਿਹਰ ਪ੍ਰਾਪਤ ਕਰਦਾ ਹੈ। ਅਜਿਹੇ ਜੀਵਾਂ ਅੰਦਰੋਂ ਮੌਤ ਦਾ ਡਰ ਖਤਮ ਹੋ ਜਾਂਦਾ ਹੈ ਅਤੇ ਉਹ ਸਰੇਸ਼ਟ ਸੰਤਾਂ ਦਾ ਰੂਪ ਧਾਰਨ ਕਰ ਜਾਂਦੇ ਹਨ:-

1. ਅੰਤਰਿ ਪ੍ਰੇਮ ਭਗਤਿ ਨਦਰਿ ਨਿਹਾਲੀਐ।[282]

2. ਭਾਉ ਭਗਤਿ ਭਉ ਭੇਲੁ ਸਾਧ ਸਰੀਮਿਆ।[283]

ਹਜ਼ਾਰਾਂ, ਲੱਖਾਂ ਸਿਆਣਪਾਂ, ਗਿਆਨ ਧਿਆਨ ਦੀ ਵਿਚਾਰ, ਲੱਖਾਂ ਚੰਦਰਮਾ, ਸੂਰਜ ਤੇ ਦਿਨ ਰਾਤ ਦਾ ਚੜ੍ਹਨਾ, ਲੱਖਾਂ ਕਰਮ-ਧਰਮ, ਹੰਕਾਰ, ਦੀਨ-ਇਮਾਨ ਤੇ ਸਮਾਧੀਆਂ ਨਾਲ ਪਰਮਾਤਮਾ ਨਹੀਂ ਮਿਲਦਾ। ਪ੍ਰੇਮਾ ਭਗਤੀ ਨਾਲ ਹੀ ਉਸ ਦੇ ਦਰ ਤਕ ਪੁੱਜੀਦਾ ਹੈ:-

ਸਹਸ ਸਿਆਣਪ ਲਖ ਕੰਮਿ ਨ ਆਵਈ।
ਗਿਆਨ ਧਿਆਨ ਉਨਮਾਨੁ ਅੰਤੁ ਨ ਪਾਵਹੀ।
ਲਖ ਸਸੀਅਰ ਲਖ ਧਾਨੁ ਅਹਿਨਿਸਿ ਧਿਆਵਹੀ।
ਲਖ ਪਰਕਿਰਤਿ ਪਰਾਣ ਕਰਨ ਕਮਾਵਹੀ।
ਲਖ ਲਖ ਗਰਬ ਗੁਮਾਨ ਲੱਜ ਲਜਾਵਹੀ।
ਲਖ ਲਖ ਦੀਨ ਈਮਾਨ ਤਾੜੀ ਲਾਵਹੀ।
ਭਾਉ ਭਗਤਿ ਭਗਵਾਨ ਸਚਿ ਸਮਾਵਹੀ।।[284]

ਭਾਈ ਸਾਹਿਬ ਨੇ ਗੁਰੂ ਤੋਂ ਬਿਨਾ ਕਿਸੇ ਹੋਰ ਨਾਲ ਪ੍ਰੀਤ ਪਾਣ ਨੂੰ ਠੀਕ ਨਹੀਂ ਸਮਝਿਆ ਕਿਉਂਕਿ ਅਜਿਹੇ ਮਾਰਗ ਤੇ ਚਲਦਾ ਜੀਵ ਠੱਗਿਆ ਜਾਂਦਾ ਹੈ। ਅਸਲ ਵਿਚ ਦੂਜੇ ਦੀ ਆਸ ਹੀ ਨਾਸ਼ ਹੈ। ਦਵੈਤ ਭਾਵ ਦੀ ਵਿਰੋਧਤਾ ਕਰਦੇ ਭਾਈ ਸਾਹਿਬ ਲਿਖਦੇ ਹਨ:-

ਦੂਜੀ ਆਸ ਵਿਣਾਸ ਹੈ ਪੂਰੀ ਕਿਉ ਹੋਵੈ।
ਦੂਜਾ ਮੋਹ ਸੁ ਧੋਹ ਸਭੁ ਓਹੁ ਅੰਤਿ ਵਿਗੋਵੈ।
ਦੂਜਾ ਕਰਮੁ ਸੁਭਰਮ ਹੈ ਕਰਿ ਅਵਗਣ ਰੋਵੈ।
ਦੂਜਾ ਸੰਗੁ ਕੁਢੰਗ ਹੈ ਕਿਉ ਭਰਿਆ ਧੋਵੈ।
ਦੂਜਾ ਭਾਉ ਕੁਦਾਉ ਹੈ ਹਾਰਿ ਜਨਮੁ ਖਲੋਵੈ।
ਕੂੜ ਪੀਰ ਮੁਰੀਦਾ ਪਿਰਹੜੀ ਗੁਣ ਗੁਣੀ ਪਰੋਵੈ।।[285]

ਸਤਿਗੁਰ ਦੀ ਅਪਾਰ ਕ੍ਰਿਪਾ ਨਾਲ ਜੀਵ ਨੂੰ ਅਮੋਲਕ ਮਨੁੱਖਾ ਜਨਮ ਮਿਲਦਾ ਹੈ। ਪ੍ਰੇਮਾ ਭਗਤੀ ਦਾ ਉਪਦੇਸ਼ ਕਰਕੇ ਨਾਮ ਦਾਨ ਤੇ ਇਸ਼ਨਾਨ ਦ੍ਰਿੜ ਕਰਾਂਦਿਆ ਹੈ:-

ਸਤਿਗੁਰ ਸਚੁ ਦਾਤਾਰ ਹੈ ਮਾਣਸੁ ਜਨਮੁ ਅਮੋਲੁ ਦਿਵਾਇਆ।

- - - - - - - - - - - - - - - - - - - - - -

ਭਾਉ ਭਗਤਿ ਉਪਦੇਸੁ ਕਰਿ ਨਾਮੁ ਦਾਨੁ ਇਸਨਾਨੁ ਦਿੜਾਇਆ।[286]

ਸਤਿਗੁਰ ਦੀ ਕ੍ਰਿਪਾ ਪ੍ਰਾਪਤ ਕਰਨ ਲਈ ਆਤਮ ਸਮਰਪਣ ਦੀ ਲੋੜ ਹੈ। ਆਪਾ ਛੱਡ ਕੇ ਗੁਰੂ ਦੀ ਸ਼ਰਣ ਜਾਣਾ ਹੈ। ਆਪਾ ਮਾਰ ਕੇ ਗੁਰੂ ਵਿਚ ਜੀਊਣਾ ਹੈ:–

1. ਤੈਸੇ ਤਨ ਮਨ ਧਨ ਅਰਪਿ ਸਰਨਿ ਗੁਰ,
   ਦੀਖਿਆ ਦਾਨ ਲੈ ਅਮਰ ਸਦ ਸਦ ਜੀਜੀਐ।[287]

2. ਗੁਰ ਉਪਦੇਸ਼ ਪਰਵੇਸ ਰਿਦ ਅੰਤਰ ਹੈ।
   ਸਬਦ ਸੁਰਤਿ ਸੋਈ ਸਿਖ ਜਗ ਜਾਨੀਐ।[288]

ਜਿਸਨੇ ਗੁਰੂ ਦੇ ਚਰਨ ਪਕੜੇ ਹਨ, ਗੁਰੂ ਨੇ ਉਸ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਜਨਮ-ਮਰਨ ਤੋਂ ਰਹਿਤ ਕਰ ਦਿੱਤਾ ਹੈ। ਕਿਉਂਕਿ ਗੁਰੂ ਨਾਲ ਮਿਲਾਪ ਹੋ ਜਾਣ ਤੇ ਪ੍ਰੇਮਾ ਭਗਤੀ ਰਾਹੀਂ ਨਾਮ, ਦਾਨ ਅਤੇ ਇਸ਼ਨਾਨ ਸਾਧਨਾ ਦਾ ਜੀਵ ਨੂੰ ਨਿਸ਼ਚਾ ਹੋ ਜਾਂਦਾ ਹੈ:–

ਚਰਨ ਗਹੇ ਗੁਰਦੇਵ ਦੇ ਸਤਿ ਸਬਦੁ ਦੇ ਮੁਕਤਿ ਕਰਾਇਆ।
ਭਾਉ ਭਗਤਿ ਗੁਰਪੁਰਬਿ ਕਰਿ ਨਾਮ ਦਾਨੁ ਇਸਨਾਨੁ ਦਿੜਾਇਆ।[289]

ਕਿਹਾ ਜਾ ਸਕਦਾ ਹੈ ਕਿ ਜੀਵ ਆਪੇ ਤੋਂ ਮੂੰਹ ਮੋੜ ਕੇ ਸਤਿਗੁਰੂ ਦੀ ਸ਼ਰਨ ਲੈਂਦਾ ਹੈ। ਮਾਇਆ, ਭਰਮ ਦਾ ਤਿਆਗ ਕਰਕੇ ਹੁਕਮ ਵਿਚ ਜੀਊਂਦਾ ਹੈ। ਸਤਿਗੁਰੂ ਦੀ ਸਿੱਖਿਆ ਪਾਲਣਾ ਤੇ ਸੇਵਾ ਦੀ ਔਖੀ ਘਾਲ ਉਸ ਦੇ ਜੀਵਨ ਦਾ ਉਦੇਸ਼ ਬਣ ਜਾਂਦਾ ਹੈ:–

ਮੁਰਦਾ ਹੋਇ ਮੁਰੀਦੁ ਜੋ ਗੁਰ ਗੋਰਿ ਸਮਾਵੈ।
ਸਬਦ ਸੁਰਤਿ ਲਿਵ ਲੀਣੁ ਹੋਇ ਓਹੁ ਆਪੁ ਗਵਾਵੈ।
ਤਨੁ ਧਰਤੀ ਕਰਿ ਧਰਮਸਾਲ ਮਨੁ ਦਭੁ ਵਿਛਾਵੈ।
ਲਤਾ ਹੇਠਿ ਲਤਾੜੀਐ ਗੁਰ ਸ਼ਬਦ ਕਮਾਵੈ।
ਭਾਇ ਭਗਤਿ ਨੀਵਾਣ ਹੋਇ ਗੁਰਮਤਿ ਠਹਰਾਵੈ।
ਵਰਸੈ ਨਿਝਰ ਧਾਰ ਹੋਇ ਸੰਗਤਿ ਚਲ ਆਵੈ।[290]

ਸਾਧਨਾ ਦਾ ਭਾਵੇਂ ਗਿਆਨ ਮਾਰਗ ਹੋਵੇ, ਕਰਮ-ਮਾਰਗ, ਜੋਗ ਮਾਰਗ ਜਾਂ ਭਗਤੀ ਮਾਰਗ, ਸਾਰਿਆਂ ਵਿਚ ਹੀ ਸਤਿ ਸੰਗਤ ਦਾ ਬਹੁਤ ਮਹੱਤਵ ਹੈ। ਇਹ ਅਧਿਆਤਮਕ ਉਨਤੀ ਦਾ ਬਹੁਤ ਜ਼ਰੂਰੀ ਅੰਗ ਹੈ। ਮੱਧ ਯੁੱਗ ਦੇ ਸਾਰੇ ਸਾਧਕਾਂ ਨੇ ਇਸ ਨੂੰ ਮਹੱਤਤਾ ਦਿੱਤੀ ਹੈ। ਸਿੱਖੀ ਮਾਰਗ ਵਿਚ ਸਮਾਨਤਾ ਦੀ ਭਾਵਨਾ ਨੂੰ ਸਦਾ ਜੀਵਿਤ ਰੱਖਣ ਲਈ ਅਤੇ ਸਮੂਹਿਕ ਰੂਪ ਵਿਚ ਮਨੁੱਖਤਾ ਨੂੰ ਹਰਿ ਭਗਤੀ ਵਿਚ ਲੀਨ ਕਰਨ ਲਈ ਸਤਿ ਸੰਗਤ ਸਿੱਖ ਸਾਧਨਾਂ ਦੀ ਵਿਵਹਾਰਿਕ ਤੱਤ ਹੈ। ਇਸ ਤੋਂ ਭਾਵ ਹੈ ਸਦਾਚਾਰੀ ਅਤੇ ਪ੍ਰਭੂ ਦੇ ਨਾਮ ਵਿਚ ਜੁੜੇ ਵਿਅਕਤੀ ਦੀ ਸੰਗਤ।[291]

ਗੁਰਬਾਣੀ ਵਿਚ ਵੀ ਸਤਿਸੰਗਤ ਨੂੰ ਪਰਮਾਤਮਾ ਪ੍ਰਾਪਤੀ ਦਾ ਸਾਧਨ ਕਬੂਲ ਕੀਤਾ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਿਚਾਰ ਹੈ ਕਿ ਵਿਅਕਤੀ ਉੱਤਮ ਸੰਗਤ ਰਾਹੀਂ ਹੀ ਉੱਤਮ ਬਣ ਸਕਦਾ ਹੈ। ਕਿਉਂਕਿ ਇਸ ਤਰ੍ਹਾਂ ਉਹ ਗੁਣਾਂ ਨੂੰ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਦਾ ਹੈ ਅਤੇ ਔਗੁਣਾਂ ਦਾ ਤਿਆਗ ਕਰ ਦਿੰਦਾ ਹੈ:-

ਊਤਮਿ ਸੰਗਤਿ ਊਤਮੁ ਹੋਵੈ।। ਗੁਣ ਕਉ ਧਾਵੈ ਅਵਗੁਣ ਧੋਵੈ।।[292]

ਗੁਰੂ ਸਾਹਿਬਾਨ ਅਨੁਸਾਰ ਮਨੁੱਖੀ ਮਨ ਦੀਆਂ ਦੁਰਵਿਰਤੀਆਂ ਅਤੇ ਵਿਸ਼ੇਸ਼ ਵਿਕਾਰਾਂ ਨੂੰ ਕਾਬੂ ਕਰਨ ਲਈ ਚੰਗੇ ਲੋਕਾਂ ਦੀ ਸੰਗਤ ਵਿਚ ਜਾਣਾ, ਪ੍ਰਭੂ ਗਾਇਨ ਕਰਨਾ, ਸਾਧੂ ਜਨਾਂ ਦੇ ਉਪਦੇਸ਼ ਨੂੰ ਸੁਣਨਾ ਅਤੇ ਭੇਦ-ਭਾਵ ਨੂੰ ਮਿਟਾ ਕੇ ਪ੍ਰੇਮ ਕਰਨਾ ਜ਼ਰੂਰੀ ਹੈ। ਸੰਤ ਨੂੰ ਬ੍ਰਹਮ ਸਤਿ ਦਾ ਅੰਸ਼ ਹੋਣ ਕਰਕੇ ਹਮੇਸ਼ਾ ਬ੍ਰਹਮਨੰਦ ਵਿਚ ਲੀਨ ਉੱਤਮ-ਪੁਰਖ ਕਿਹਾ ਜਾਂਦਾ ਹੈ:-

ਉਤਮ ਜਨੁ ਸੰਤੁ ਭਲੇ ਹਰਿ ਪਿਆਰੇ। ਹਰਿ ਰਸ ਮਾਤੇ ਪਾਰਿ ਉਤਾਰੇ।[293]

ਸਤਿ ਸੰਗਤਿ ਕਿਹੋ ਜਿਹੀ ਹੋਣੀ ਚਾਹੀਦੀ ਹੈ? ਉਸ ਦੇ ਕੀ ਲੱਛਣ ਹਨ ? ਇਸ ਦੇ ਉੱਤਰ ਵਿਚ ਗੁਰੂ ਜੀ ਦੱਸਦੇ ਹਨ ਕਿ ਸਤਿ ਸੰਗਤਿ ਉਹ ਹੈ, ਜਿਥੇ ਨਾਮ ਦਾ ਵਖਿਆਨ ਹੁੰਦਾ ਹੈ। ਪ੍ਰਭੂ ਦੇ ਨਾਮ ਦੀ ਚਰਚਾ ਹੁੰਦੀ ਹੈ। ਜਿਸ ਦੇ ਸਿਮਰਨ ਨਾਲ ਜਨਮ ਜਨਮ ਦੀ ਮੈਲ ਕੱਟੀ ਜਾਂਦੀ ਹੈ:-

1. ਸਤਿ ਸੰਗਤਿ ਕੈਸੀ ਜਾਣੀਐ। ਜਿਥੈ ਏਕੋ ਨਾਮੁ ਵਖਾਣੀਐ।।[294]
2. ਸੰਤ ਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ।।[295]

ਭਾਈ ਗੁਰਦਾਸ ਨੇ ਵੀ ਸਿਖੀ ਮਾਰਗ ਵਿਚ ਪਰਮਾਤਮਾ ਦੀ ਪ੍ਰਾਪਤੀ ਲਈ ਸਤਿ ਸੰਗਤ ਜਾਂ ਸਾਧ ਸੰਗਤ ਦੀ ਮਹਾਨਤਾ ਦਾ ਜ਼ਿਕਰ ਕੀਤਾ ਹੈ। ਸਾਧ ਸੰਗਤ ਹੀ ਸਚਖੰਡ ਹੈ। ਸਾਧ ਸੰਗਤ ਵਿਚ ਹੀ ਪਰਮਾਤਮਾ ਵਸਦਾ ਹੈ ਤੇ ਇਥੋਂ ਹੀ ਸਾਰੇ ਫਲ ਪ੍ਰਾਪਤ ਹੁੰਦੇ ਹਨ:-

ਗੁਰਮੁਖਿ ਸੁਖ ਫਲ ਪਿਰਮ ਰਸੁ ਗੁਰਸਿੱਖਾਂ ਸਤਿਗੁਰੂ ਪਿਆਰਾ।
ਸਾਧ ਸੰਗਤਿ ਸਚੁ ਖੰਡ ਵਿਚਿ ਸਤਿਗੁਰ ਪੁਰਖੁ ਵਸੈ ਨਿਰੰਕਾਰਾ।
ਭਾਇ ਭਗਤਿ ਗੁਰਮੁਖਿ ਨਿਸਤਾਰਾ।[296]

ਗੁਰੂ ਕਰਣ ਕਾਰਣ ਸਮਰਥ ਹੋ ਕੇ ਵੀ ਸਾਧ ਸੰਗਤਿ ਦਾ ਕੀਤਾ ਹੀ ਕਰਦਾ ਹੈ। ਗੁਰੂ ਦੇ ਭੰਡਾਰੇ ਭਰੇ ਪਏ ਹਨ ਤੇ ਦਾਤਾ ਵੀ ਹੈ ਪਰ ਸਾਧ ਸੰਗਤਿ ਦਾ ਦਿਵਾਇਆ ਹੀ ਦੇਂਦਾ ਹੈ। ਪਾਰਬ੍ਰਹਮ ਹੀ ਗੁਰੂ ਰੂਪ ਹੋ ਕੇ ਸਾਧ ਸੰਗਤਿ ਤੇ ਗੁਰੂ ਦੇ ਸ਼ਬਦ ਵਿਚ ਸਮਾਇਆ ਹੋਇਆ ਹੈ। ਵਾਹਿਗੁਰੂ ਦਾ ਦਰਸ਼ਨ ਜੱਗ, ਭੋਗ, ਜੋਗ ਦੇ ਧਿਆਨ ਤੇ ਪੂਜਾ ਚਰਨ ਨਾਲ ਨਹੀਂ ਸਗੋਂ ਸਾਧ ਸੰਗਤਿ ਰੂਪ ਪਿਤਾ ਦਾ ਪੁੱਤਰ ਹੋ ਕੇ ਉਸਦੇ ਦਿੱਤੇ ਪਦਾਰਥ ਖਾਣ ਤੇ ਪਹਿਨਣ ਨਾਲ ਹੁੰਦਾ ਹੈ:-

ਕਰਣ ਕਾਰਣ ਸਮਰਥੁ ਹੈ ਸਾਧ ਸੰਗਤਿ ਦਾ ਕਰੈ ਕਰਾਇਆ।
ਭਰੇ ਭੰਡਾਰ ਦਾਤਾਰੁ ਹੈ ਸਾਧ ਸੰਗਤਿ ਦਾ ਦੇਇ ਦਿਵਾਇਆ।
ਪਾਰਬ੍ਰਹਮ ਗੁਰ ਰੂਪ ਹੋਇ ਸਾਧ ਸੰਗਤਿ ਗੁਰ ਸਬਦ ਸਮਾਇਆ।
ਜਗ ਭੋਗ ਜੋਗ ਧਿਆਨ ਕਰਿ ਪੂਜਾ ਪਰੈ ਨ ਦਰਸਨੁ ਪਾਇਆ।
ਸਾਧ ਸੰਗਤਿ ਪਿਉ ਪੁਤੁ ਹੋਇ ਦਿੱਤਾ ਖਾਇ ਪੈਨ੍ਹੈ ਪੈਨ੍ਹਾਇਆ।।[297]

ਸਾਧ ਸੰਗਤਿ ਅਜਿਹੀ ਥਾਂ ਹੈ ਜਿਥੇ ਗੁਰਮੁਖ ਪਹੁੰਚ ਕੇ ਆਪਾ ਭਾਵ ਗਵਾ ਕੇ ਜਨਮ ਮਰਨ ਤੋਂ ਬਾਹਰ ਹੋ ਕੇ ਜੀਵਨ ਮੁਕਤਿ ਦੀ ਜੁਗਤੀ ਅਨੁਸਾਰ ਜੀਉਂਦਾ ਹੈ।[298] ਭਾਈ ਸਾਹਿਬ ਅਨੁਸਾਰ ਜੇ ਕੋਈ ਸਰਬ ਸ਼ਕਤੀਮਾਨ ਪਰਮਾਤਮਾ ਦਾ ਦਰਸ਼ਨ ਪ੍ਰਾਪਤ ਕਰਨਾ ਚਾਹੁੰਦਾ ਹੈ ਤਾਂ ਉਹ ਸਾਧ ਸੰਗਤ ਰਾਹੀਂ ਹੀ ਕਰ ਸਕਦਾ ਹੈ:-

ਸਾਦਹੁ ਸਬਦਹੁ ਬਾਹਰਾ ਅਕਥ ਕਥਾ ਕਿਉਂ ਜਿਹਬਾ ਜਾਣੈ।

\- - - - - - - - - - - - - - - - - - - - - - -

ਸਾਧ ਸੰਗਤਿ ਸਚ ਖੰਡ ਹੈ ਨਿਰੰਕਾਰ ਗੁਰ ਸਬਦ ਸਿਞਾਣੈ।
ਕੁਦਰਤਿ ਕਾਦਰ ਨੋਂ ਕੁਰਬਾਣੈ।।[299]

ਸਾਧ ਸੰਗਤਿ ਰੂਪ ਸਚਖੰਡ ਵਿਚ ਗੁਰਮੁਖ ਲੋਕ ਜਾਕੇ ਵਾਹਿਗੁਰੂ ਦਾ ਸੱਚਾ ਨਾਮ ਧਿਆਉਂਦੇ ਹਨ। ਗੁਰਾਂ ਦੀ ਦੱਸੀ ਜੁਗਤੀ ਅਨੁਸਾਰ ਪਰਮ ਜੋਤਿ ਪਰਮਾਤਮਾ ਦੇ ਪ੍ਰਕਾਸ਼ ਨੂੰ ਜਗਾਉਂਦੇ ਹਨ। ਇਸ ਤਰ੍ਹਾਂ ਜੋ ਵੀ ਸਤਿ ਸੰਗਤ ਦੀ ਸ਼ਰਨ ਵਿਚ ਆਉਂਦਾ ਹੈ, ਉਸਨੂੰ ਜਮਦੰਡ ਨਹੀਂ ਮਿਲਦਾ। ਘੋਰ ਪਾਪਾਂ ਦਾ ਸਤਿ ਸੰਗਤ ਵਿਚ ਜਾਕੇ ਨਾਸ਼ ਹੋ ਜਾਂਦਾ ਹੈ। ਜੀਵ ਨਰਕ ਤੋਂ ਬਚ ਜਾਂਦਾ ਹੈ:-

ਸਾਧ ਸੰਗਤਿ ਸਚ ਖੰਡੁ ਗੁਰਮੁਖਿ ਜਾਈਐ।
ਸਚੁ ਨਾਉ ਬਲਵੰਡੁ ਗੁਰਮੁਖਿ ਧਿਆਈਐ।
ਪਰਮ ਜੋਤਿ ਪਰਚੰਡੁ ਜੁਗਤਿ ਜਗਾਈਐ।

\- - - - - - - - - - - - - - - -

ਤਿਸੁ ਨਾਹੀ ਜਮ ਡੰਡੁ ਸਰਣਿ ਸਮਾਈਐ।
ਘੋਰ ਪਾਪ ਕਰਿ ਖੰਡੁ ਨਰਕਿ ਨ ਪਾਈਐ।[300]

ਜੋ ਵੀ ਸਾਧ ਸੰਗਤਿ ਵਿਚ ਜਾਂਦਾ ਹੈ ਉਹ ਅਮਰ ਹੋ ਜਾਂਦਾ ਹੈ:-

ਸਾਧ ਸੰਗਤਿ ਸਚਖੰਡੁ ਅਮਰ ਨ ਮਰਸਣਾ।[301]

ਸਾਧ ਸੰਗਤ ਕਿਉਂਕਿ ਗੁਰੂ ਅਤੇ ਸ਼ਬਦ ਦੇ ਦੁਆਲੇ ਕੇਂਦਰਤ ਹੈ। ਇਸ ਲਈ ਸਾਧ ਸੰਗਤ ਨੂੰ 'ਸਚਖੰਡ' ਅਰਥਾਤ ਪਰਮਾਤਮਾ ਦਾ ਨਿਵਾਸ, ਸਤਿਗੁਰੂ ਦਾ ਸਥਾਨ ਅਤੇ ਤਖਤ ਪ੍ਰਵਾਨ ਕੀਤਾ ਗਿਆ ਹੈ। ਸੰਗਤ ਵਿਚੋਂ ਹੀ ਸਤਿਗੁਰੂ ਦਾ ਗਿਆਨ ਵਿਸ਼ੇਸ਼ ਰੂਪ 'ਚ ਮਿਲਦਾ ਹੈ:-

1 ਸਤਿਗੁਰ ਸਚਾ ਪਾਤਿਸਾਹੁ ਸਾਧ ਸੰਗਤਿ ਸਚੁ ਤਖਤ ਸੁਹੇਲਾ।।
ਸਚ ਸਬਦੁ ਟਕਸਾਲੁ ਸਚੁ ਅਸਟ ਧਾਤੁ ਇਕ ਪਾਰਸ ਮੇਲਾ।[302]

2. ਸਾਧ ਸੰਗਤਿ ਹੈ ਗੁਰੂ ਸਭਾ ਰਤਨ ਪਦਾਰਥ ਵਣਜ ਸਹਤਾ।।[303]

3 ਸਤਿਗੁਰ ਸਚਾ ਪਾਤਿਸਾਹੁ ਪਾਤਿਸਾਹਾ ਪਾਤਿਸਾਹੁ ਜਿਰੰਦਾ।।
ਸਚੈ ਤਖਤ ਨਿਵਾਸੁ ਹੈ ਸਾਧ ਸੰਗਤਿ ਸਚ ਖੰਡ ਵਸੰਦਾ।।
ਸਚੁ ਫੁਰਮਾਣ ਨੀਸਾਣੁ ਸਚੁ ਸਚਾ ਹੁਕਮੁ ਨ ਮੂਲਿ ਫਿਰੰਦਾ।।
ਸਚੁ ਸਬਦ ਟਕਸਾਲ ਸਚੁ ਗੁਰ ਤੇ ਗੁਰ ਹੋਇ ਸਬਦ ਮਿਲੰਦਾ।।
ਸਚੋ ਭਗਤਿ ਭੰਡਾਰ ਸਚੁ ਰਾਗ ਰਤਨ ਕੀਰਤਨੁ ਭਾਵੰਦਾ।।
ਗੁਰਮੁਖਿ ਸਚਾ ਪੰਥ ਹੈ ਸਚੁ ਦੋਹੀ ਸਚੁ ਰਾਜ ਕਰੰਦਾ।
ਵੇਹ ਇਕੀਹ ਚੜਾਉ ਚੜੰਦਾ।।[304]

4. ਸਹਜ ਸਮਾਧਿ ਸਾਧ ਸੰਗਤਿ ਮੈਂ ਸਾਚ ਖੰਡ।।
ਸਤਿਗੁਰ ਪੂਰਨ ਬ੍ਰਹਮ ਕੋ ਨਿਵਾਸ ਹੈ।।[305]

5. ਗੁਰਸਿਖ ਏਕ ਮੇਕ ਰੋਮ ਕੀ ਅਕਥ ਕਥਾ।
ਗੁਰਸਿਖ ਸਾਧ ਸੰਗ ਮਹਿਮਾ ਕੋ ਪਾਵਈ।।
ਏਕ ਓਅੰਕਾਰ ਕੇ ਬਿਥਾਰ ਕੋ ਨ ਪਾਰਾਵਾਰ।
ਸਬਦ ਸੁਰਤਿ ਸਾਧ ਸੰਗਤ ਸਮਾਵਸੀ।।
ਪੂਰਨ ਬ੍ਰਹਮ ਗੁਰ ਸਾਧ ਸੰਗ ਮੈ ਨਿਵਾਸ,
ਦਾਸਨ ਦਾਸਾਨ ਮਤਿ ਆਪਾ ਨ ਜਤਾਵਈ।।
ਸਤਿਗੁਰ ਗੁਰ, ਗੁਰਸਿਖ ਸਾਧ ਸੰਗਤਿ ਹੈ।
ਓਤ ਪੋਤ ਵਾਕੀ ਜੋਤਿ ਵਾਹੀ ਬਨਿ ਆਵਈ।।[306]

ਸਿੱਖੀ ਦੇ ਪ੍ਰਚਾਰਕ ਭਾਈ ਗੁਰਦਾਸ ਨੇ ਆਪਣੀ ਰਚਨਾ ਵਿਚ ਹੋਰ ਵੀ ਬਹੁਤ ਥਾਈਂ ਸਾਧ ਸੰਗਤਿ ਤੇ ਸਤਿ ਸੰਗਤ ਦੀ ਮਹਾਨਤਾ ਨੂੰ ਦਰਸਾਇਆ ਹੈ ਅਤੇ ਇਸ ਨੂੰ ਹੀ ਸਚਖੰਡ ਕਰਕੇ ਜਾਣਿਆ, ਮੰਨਿਆ ਤੇ ਦਰਸਾਇਆ ਹੈ।[307] ਸਾਧ ਸੰਗਤ ਵਿਚ ਰਹਿੰਦਿਆਂ ਹੀ ਅਲੱਖ ਪ੍ਰਭੂ ਦਾ ਗਿਆਨ ਪ੍ਰਾਪਤ ਕੀਤਾ ਜਾ ਸਕਦਾ ਹੈ:--

ਸਾਧ ਸੰਗਤਿ ਵਿਚਿ ਅਲਖੁ ਲਖਾਇਆ।।[308]

ਸਾਧ ਸੰਗਤਿ ਵੱਡੇ ਵੱਡੇ ਦੁਸ਼ਟਾਂ ਨੂੰ ਵੀ ਸਾਧ ਦਿੰਦੀ ਹੈ।[309] ਗੁਰਮੁਖ ਲੋਕ ਸਾਧ ਸੰਗਤਿ ਵਿਚ ਮਿਲਕੇ ਹੀ ਮਨ ਨੂੰ ਮਾਰਦੇ ਹਨ।[310] ਸਾਧ ਸੰਗਤਿ ਵਿਚ ਮਿਲ ਬੈਠਣ ਨਾਲ ਵੈਰ ਵਿਰੋਧ, ਕਾਮਾਦਿਕ ਵਿਸ਼ੇ ਵਾਸ਼ਨਾ, ਸਾਰੀਆਂ ਬੁਰਾਈਆਂ ਦੂਰ ਹੋ ਜਾਂਦੀਆਂ ਹਨ। ਮੁਕਤੀ ਵੀ ਇਥੋਂ ਹੀ ਮਿਲਦੀ ਹੈ:--

1. ਸਾਧ ਸੰਗਤਿ ਮਿਲਿ ਬੰਦ ਖਲਾਸੀ।।[311]
2. ਗੁਰਮੁਖ ਸੁਖ ਫਲ ਸੰਗਤ ਮਿਲਾਪ ਦੇਖ,
   ਆਨ ਗਿਆਨ ਧਿਆਨ ਸਭ ਨਿਰਸ ਕਰ ਜਾਨੇ ਹੈਂ।।[312]
3. ਗੁਰਸਿਖ ਸੰਗਤ ਮਿਲਾਪ ਕੇ ਪ੍ਰਤਾਪ ਸਾਰੇ,
   ਲੋਕ ਪਰਲੋਕ ਸੁਖਦਾਈ ਓਤ ਪੋਤ ਹੈ।।[313]

ਸਾਧ ਸੰਗਤ ਵਿਚ ਪਾਪਾਂ ਦੀ ਮੈਲ ਧੋਤੀ ਜਾਂਦੀ ਹੈ। ਪਤਿਤ ਪੁਨੀਤ ਹੋ ਜਾਂਦੇ ਹਨ। ਇਸ ਵਿਚ ਵਿਚਰਦਿਆਂ ਮਨੁੱਖ ਆਤਮਕ ਤੌਰ ਤੇ ਤਾਂ ਬਲਵਾਨ ਹੁੰਦਾ ਹੀ ਹੈ, ਸਗੋਂ ਆਚਰਿਤ੍ਕ ਤੌਰ ਤੇ ਵੀ ਉੱਨਤੀ ਕਰ ਲੈਂਦਾ ਹੈ। ਉਸ ਦਾ ਮਨ ਅਡੋਲ ਤੇ ਸਥਿਰ ਹੋ ਜਾਂਦਾ ਹੈ। ਅਜਿਹਾ ਜੀਵ ਪਰਾਈਆਂ ਇਸਤਰੀਆਂ ਨੂੰ ਮਾਵਾਂ, ਭੈਣਾਂ ਤੇ ਧੀਆਂ ਕਰਕੇ ਜਾਣਦਾ ਹੈ। ਉਸ ਨੂੰ ਹੱਕ ਤੇ ਅਨਹੱਕ ਦੀ ਪਛਾਣ ਹੋ ਜਾਂਦੀ ਹੈ। ਉਸ ਲਈ ਉਸਤਤਿ, ਨਿੰਦਿਆ ਸਮਾਨ ਹੁੰਦੇ ਹਨ। ਆਪਣੀ ਵਡਿਆਈ ਦਾ ਢੰਡੋਰਾ ਫੇਰਕੇ ਹੰਕਾਰ ਵੀ ਨਹੀਂ ਕਰਦਾ। ਇਹ ਸੱਭ ਕੁੱਝ ਸਾਧ ਸੰਗਤ ਹੀ ਦਾ ਤਾਂ ਪਰਤਾਪ ਹੁੰਦਾ ਹੈ।[314]

ਗੁਰਬਾਣੀ ਵਿਚ ਸਾਧੂ ਦੇ ਸੰਪਰਕ ਵਿਚ ਆਉਣਾ ਉਸਦੀ ਚਰਨ ਧੂੜ ਨੂੰ ਮੁਖ ਮਸਤਕ ਤੇ ਲਗਾਣਾ ਹੀ ਅਠਸਠ ਤੀਰਥਾਂ ਦੇ ਇਸ਼ਨਾਨ ਦੇ ਬਰਾਬਰ ਦੱਸਿਆ ਗਿਆ ਹੈ:-

ਸਤ ਸੰਗਤਿ ਸਾਧ ਧੂਰਿ ਮੁਖਿ ਪਰੀ।। ਇਸਨਾਨ ਕੀਓ ਅਠਸਠਿ ਸੁਰਸੁਰੀ।।[305]

ਭਾਈ ਸਾਹਿਬ ਵੀ ਸਾਧ ਸੰਗਤ ਵਿਚ ਜੁੜਨ ਵਾਲੇ ਸਾਧ ਪੁਰਸ਼ਾਂ ਦੀ ਚਰਨ ਧੂੜ ਨੂੰ ਅਮੋਲਕ ਦੱਸਦੇ ਹਨ। ਇਸ ਚਰਨ ਧੂੜ ਨੂੰ ਗੰਗਾ ਗੋਮਤੀ, ਗੋਦਾਵਰੀ ਵੀ ਲੋਚ ਰਹੀਆਂ ਹਨ। ਚੰਗੀ ਭਾਗਾਂ ਨਾਲ ਹੀ ਇਸ ਦੀ ਪ੍ਰਾਪਤੀ ਹੁੰਦੀ ਹੈ:-

ਮਸਤਕ ਲੱਗੀ ਸਾਧ ਰੇਣੁ ਵਡਭਾਗ ਜਿਨ੍ਹਾਂ ਦੇ।।[316]

## ਚਰਨ ਸ਼ਰਣ

ਪਰਮਾਤਮਾ ਦੀ ਪ੍ਰਾਪਤੀ ਲਈ ਜਿਥੇ ਹਉਮੈ ਦਾ ਤਿਆਗ, ਗੁਰ ਪ੍ਰਸਾਦ, ਸਾਧ ਸੰਗਤਿ ਆਦਿ ਜਰੂਰੀ ਹੈ। ਉਥੇ ਪ੍ਰਭੂ ਦਾ ਨਾਮ ਸਿਮਰਨ ਗੁਣ ਗਾਇਨ ਅਤੇ

ਪ੍ਰਭੂ ਦੀ ਸ਼ਰਣ ਵੀ ਜਰੂਰੀ ਹੈ। ਗੀਤਾ ਵਿਚ ਭਗਵਾਨ ਕ੍ਰਿਸ਼ਨ ਅਰਜੁਨ ਨੂੰ ਕਹਿੰਦੇ ਹਨ ਕਿ ਤੂੰ ਸਾਰੇ ਕਰਮਾਂ ਅਤੇ ਧਰਮਾਂ ਦਾ ਤਿਆਗ ਕਰਕੇ ਮੇਰੀ ਸ਼ਰਨ ਵਿਚ ਆ ਜਾ, ਮੈਂ ਤੈਨੂੰ ਸਾਰੇ ਪਾਪਾਂ ਤੋਂ ਮੁਕਤ ਕਰ ਦੇਵਾਂਗਾ ।[317]

ਭਾਈ ਸਾਹਿਬ ਵੀ ਪਰਮਾਤਮਾ ਪ੍ਰਾਪਤੀ ਲਈ ਗੁਰੂ ਦੇ ਚਰਨਾਂ ਦੀ ਸ਼ਰਣ ਜਰੂਰੀ ਦੱਸਦੇ ਹਨ। ਸਤਿਗੁਰੂ ਨੇ ਸਿੱਖਾਂ ਦੀ ਰਹਿਰਾਸ ਹੀ ਪੈਰੀਂ ਪੈਣਾ ਕੀਤੀ ਹੈ ਅਤੇ ਸ਼ਬਦ ਦੁਆਰਾ ਚਰਨ ਕਵਲਾਂ ਦਾ ਪ੍ਰਤਾਪ ਪ੍ਰਗਟ ਕੀਤਾ ਹੈ:-

1. ਪੈਰੀ ਪਵਣਾ ਸਤਿਗੁਰੂ ਗੁਰਮੁਖਿ ਰਹਰਾਸਿ ਸਰੇਖੀ।।[318]
2. ਗੁਰਸਿਖ ਲੈ ਗੁਰਸਿਖ ਹੋਇ ਸਾਧ ਸੰਗਤਿ ਜਗ ਅੰਦਰਿ ਜਾਣੀ।।
   ਪੈਰੀ ਪੈ ਪਾਖਾਕ ਹੋਇ ਗਰਬੁ ਨਿਵਾਰਿ ਗਰੀਬੀ ਆਣੀ।।
   ਪੀ ਚਰਣੋਦਕੁ ਅੰਮ੍ਰਿਤ ਵਾਣੀ।।[319]
3. ਪੈਰੀ ਪੈ ਪਾਖਾਕ ਹੋਇ ਗੁਰਮੁਖਿ ਰਹਿਰਾਸੀ।
   ਮਾਇਆ ਵਿਚਿ ਉਦਾਸੁ ਗਤਿ ਹੋਇ ਆਸ ਨਿਰਾਸੀ।।[320]

ਗੁਰੂ ਦੇ ਚਰਨ ਕਮਲਾਂ ਵਿਚ ਚਿੱਤ ਨੂੰ ਜੋੜਨ ਨਾਲ ਚਿੱਤ ਸਥਿਰ ਹੋ ਜਾਂਦਾ ਹੈ। ਜੀਵ ਨੂੰ ਅਮਰਪਦ ਦੀ ਪ੍ਰਾਪਤੀ ਹੋ ਜਾਂਦੀ ਹੈ ਤੇ ਉਹ ਸਹਜ ਅਵਸਥਾ ਵਿਚ ਵਿਚਰਨ ਲੱਗਦਾ ਹੈ। ਗੁਰੂ ਦੇ ਚਰਨ ਕਮਲਾਂ ਵਿਚ ਧਿਆਨ ਜੋੜਨ ਨਾਲ ਦੁਨਿਆਵੀ ਗਿਆਨ ਧਿਆਨ ਦੀਆਂ ਗੱਲਾਂ ਵਿਸਰ ਜਾਂਦੀਆਂ ਹਨ। ਮਨ ਆਪਣੇ ਅਸਲੀ ਘਰ ਵਿਚ ਆ ਜਾਂਦਾ ਹੈ:-

ਚਰਨ ਕਮਲ ਗੁਰ ਜਬਤੇ ਰਿਦੈ ਬਸਾਏ।
ਤਬ ਤੇ ਸਥਿਰ ਚਿਤ ਅਨਤ ਨ ਧਾਵਈ।।
ਚਰਣ ਕਮਲ ਮਕਰੰਦ ਚਰਣਾਮ੍ਰਿਤ ਕੈ,
ਪ੍ਰਾਪਤਿ ਅਮਰਪਦ ਸਹਜ ਸਮਾਵਈ।।
ਚਰਨ ਕਮਲ ਗੁਰ ਜਬਤੇ ਧਿਆਨ ਧਾਰੇ,
ਆਨ ਗਯਾਨ ਧਯਾਨ ਸਰਬੰਗ ਬਿਸਰਾਵਈ।।
ਚਰਨ ਕਮਲ ਗੁਰ ਮਧੁਪ ਕਮਲ ਗਤਿ,
ਮਨ ਮਨਸਾ ਥਕਤ ਨਿਜ ਗ੍ਰਿਹ ਆਵਈ।।[321]

ਇਸ ਮਨੁੱਖਾ ਜੀਵਨ ਦਾ ਪਾਰ ਉਤਾਰਾ ਸਤਿਗੁਰੂ ਦੀ ਚਰਨ ਸ਼ਰਨ ਵਿਚ ਜਾਣ ਨਾਲ ਹੋ ਸਕਦਾ ਹੈ। ਪਰ ਇਸ ਲਈ ਤਨ ਮਨ ਧਨ ਗੁਰੂ ਨੂੰ ਅਰਪ ਕੇ ਉਸਦੀ ਸ਼ਰਨ ਵਿਚ ਜਾਣ ਦੀ ਲੋੜ ਹੈ:-

1. ਚਿਰੰਕਾਲ ਮਾਨਸ ਜਨਮ ਨਿਰਮੋਲ ਪਾਏ,
   ਸਫਲ ਜਨਮ ਗੁਰ ਚਰਨ ਸਰਨ ਕੈ।।[322]
2. ਤੈਸੇ ਤਨ ਮਨ ਧਨ ਅਰਪਿ ਸਰਨਿ ਗੁਰ,
   ਦੀਖਯਾ ਦਾਨ ਲੈ ਅਮਰ ਸਦ ਸਦ ਜੀਜੀਐ।।[323]

ਚਰਨ ਸ਼ਰਨ ਉਦੋਂ ਹੀ ਅਰਥ ਪੂਰਣ ਹੈ ਜਦੋਂ ਮਨੁੱਖ ਆਪਣਾ ਸਾਰਾ ਆਪਾ, ਮਨ, ਬਚ ਕਰਮ ਕਰਕੇ ਸਤਿਗੁਰੂ ਅੱਗੇ ਸਮਰਪਤ ਕਰ ਦਿੰਦਾ ਹੈ। ਅਜਿਹੇ ਜੀਵ ਦੀ ਸਤਿਗੁਰੂ ਵੀ ਰਖਿਆ ਕਰਦੇ ਹਨ:-

ਮਨ ਬਚ ਕ੍ਰਮ ਗੁਰ ਚਰਨ ਸਰਨ ਸਿਖ,
ਤਾ ਤੇ ਸਤਿਗੁਰ ਜਮ ਦੂਤਹਿ ਨ ਦੇਤ ਹੈ।।[324]

## ਹੁਕਮ ਮੰਨਣਾ

ਪਰਮਾਤਮਾ ਦੀ ਪ੍ਰਾਪਤੀ ਲਈ ਪਰਮਾਤਮਾ ਦਾ ਹੁਕਮ ਮੰਨਣਾ ਬਹੁਤ ਜ਼ਰੂਰੀ ਹੈ। ਕਿਉਂਕਿ ਹੁਕਮ, ਰਜ਼ਾ, ਭਾਣਾ, ਭੈ ਆਦਿ ਰੱਬੀ ਆਦੇਸ਼ ਦੇ ਹੀ ਪ੍ਰਤੀਕ ਹਨ। ਪਰਮਾਤਮਾ ਦੀ ਸ਼ਰਨ ਵਿਚ ਜਾਣ ਵਾਲਾ ਜੀਵ ਸਿਦਕ ਤੇ ਪ੍ਰਤੀਤੀ ਨਾਲ ਰੱਬੀ ਹੁਕਮ ਤੇ ਰੱਬੀ ਵਿਧਾਨ ਨੂੰ ਪ੍ਰਵਾਨ ਕਰਦਾ ਹੈ। ਜੀਵਨ ਵਿਚ ਆਉਣ ਵਾਲੇ ਦੁੱਖਾਂ, ਤਕਲੀਫ਼ਾਂ, ਨੂੰ ਖਿੜੇ ਮੱਥੇ ਮੰਨਦਾ ਹੈ। ਦੁਨਿਆਵੀ ਡਰ, ਲਾਲਚ ਆਦਿ ਉਸ ਨੂੰ ਰੱਬੀ ਹੁਕਮ ਤੋਂ ਨਹੀਂ ਮੋੜ ਸਕਦੇ। ਅਜਿਹਾ ਜੀਵ ਰੱਬੀ ਭਾਣੇ ਨੂੰ ਮਿੱਠਾ ਕਰਕੇ ਮੰਨਦਾ ਹੈ, ਉਸ ਦੀ ਰਜ਼ਾ ਵਿਚ ਰਾਜ਼ੀ ਰਹਿੰਦਾ ਹੈ। ਹਉਮੈਂ ਦਾ ਤਿਆਗ ਕਰਕੇ ਪੂਰਨ ਸਿਦਕ ਤੇ ਭਰੋਸੇ ਵਿਚ ਜੀਉਂਦਾ ਹੈ:-

1. ਗੁਰਮੁਖਿ ਹਉਮੈ ਪਰਹਰੈ ਮਨਿ ਭਾਵੈ ਖਸਮੈ ਦਾ ਭਾਣਾ।।
   ਪੈਰੀ ਪੈ ਪਾ ਖਾਕ ਹੋਇ ਦਰਗਹ ਪਾਵੈ ਮਾਣੁ ਨਿਮਾਣਾ।।
   ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ।।

ਕਾਰਣੁ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ।।
ਰਾਜੀ ਹੋਇ ਰਜਾਇ ਵਿਚਿ ਦੁਨੀਆ ਅੰਦਰਿ ਜਿਉ ਮਿਹਮਾਣਾ।।
ਵਿਸਮਾਦੀ ਵਿਸਮਾਦ ਵਿਚ ਕੁਦਰਤਿ ਕਾਦਰ ਨੋ ਕੁਰਬਾਣਾ।।
ਲੇਖ ਅਲੇਪ ਸਦਾ ਨਿਰਬਾਣਾ।।[325]

2. ਚਲਣੁ ਹੁਕਮੁ ਰਜਾਇ ਗੁਰਮੁਖਿ ਜਾਣਿਆ।।
ਗੁਰਮੁਖਿ ਪੰਥਿ ਚਲਾਇ ਚਲਣੁ ਭਾਣਿਆ।।
ਸਿਦਕ ਸਬੂਰੀ ਪਾਇ ਕਰਿ ਸੁਕਰਾਣਿਆ।।[326]

ਸਾਰੇ ਜੀਵ ਪਰਮਾਤਮਾ ਦੇ ਹੁਕਮ ਵਿਚ ਹਨ, ਪਰ ਉਸ ਸੱਚ ਵਿਚ ਉਹੀ ਸਮਾਉਂਦਾ ਹੈ ਜੋ ਉਸਦਾ ਹੁਕਮ ਮੰਨਦਾ ਹੈ। ਅਜਿਹਾ ਜੀਵ ਹੀ ਉਸ ਨੂੰ ਚੰਗਾ ਲਗਦਾ ਹੈ:-

ਹੁਕਮੈ ਅੰਦਰਿ ਸਭ ਕੋ ਮੰਨੈ ਹੁਕਮੁ ਸੁ ਸਚਿ ਸਮਾਇਆ।।
ਸਬਦ ਸੁਰਤਿ ਲਿਵ ਅਲਖੁ ਲਖਾਇਆ।।[327]

ਹੁਕਮ ਮੰਨਣ ਦੇ ਨਾਲ ਨਾਲ ਪ੍ਰਭੂ ਪ੍ਰਾਪਤੀ ਲਈ ਆਤਮ ਸਮਰਪਣ ਵੀ ਜ਼ਰੂਰੀ ਹੈ ਕਿਉਂ ਕਿ ਹੁਕਮ ਦੀ ਕਮਾਈ ਹੀ ਪਰਮਾਤਮਾ ਅੱਗੇ ਸੰਪੂਰਨ ਆਤਮ ਸਮਰਪਣ ਹੈ। ਹਉਮੈ ਦਾ ਤਿਆਗ ਕਰਕੇ, ਹਰ ਪ੍ਰਕਾਰ ਦੇ ਦਾਅਵੇ ਛੱਡ ਕੇ ਨਿਮਾਣਾ ਹੋ ਕੇ ਪਰਮਾਤਮਾ ਦੇ ਦਰ ਤੇ ਢਹਿ ਪੈਣ ਨਾਲ ਹੀ ਮਾਣ ਪ੍ਰਾਪਤ ਹੋ ਸਕਦਾ ਹੈ:-

ਹਉਮੈ ਗਰਬੁ ਨਿਵਾਰੀਐ ਗੁਰਮੁਖਿ ਰਿਦੈ ਗਰੀਬੀ ਆਵੈ।
ਗਿਆਨ ਮਤੀ ਘਟਿ ਚਾਨਣਾ ਭਰਮ ਅਗਿਆਨੁ ਅੰਧੇਰੁ ਮਿਟਾਵੈ।
ਹੋਇ ਨਿਮਾਣਾ ਢਹਿ ਪਵੈ ਦਰਗਹ ਮਾਣੁ ਨਿਮਾਣਾ ਪਾਵੈ।
ਖਸਮੈ ਸੋਈ ਭਾਵਦਾ ਖਸਮੈ ਦਾ ਜਿਸੁ ਭਾਣਾ ਭਾਵੈ।
ਭਾਣਾ ਮੰਨੈ ਮੰਨੀਐ ਆਪਣਾ ਭਾਣਾ ਆਪਿ ਮਨਾਵੈ।
ਦੁਨੀਆ ਵਿਚਿ ਪਰਾਹੁਣਾ ਦਾਵਾ ਛਡਿ ਰਹੈ ਨਾ ਦਾਵੈ।
ਸਾਧ ਸੰਗਤਿ ਮਿਲਿ ਹੁਕਮਿ ਕਮਾਵੈ।।[328]

ਨਾਮ ਸਿਮਰਨ

ਸਿੱਖੀ ਮਾਰਗ ਵਿਚ ਪਰਮਾਤਮਾ ਦੀ ਪ੍ਰਾਪਤੀ ਲਈ ਨਾਮ ਸਿਮਰਨ ਨੂੰ ਮਹੱਤਵ ਪੂਰਨ ਥਾਂ ਪ੍ਰਾਪਤ ਹੈ। ਭਾਵੇਂ ਹਰ ਸੰਪ੍ਰਦਾਇ ਵਿਚ ਨਾਮ ਦੀ ਮਹਾਨਤਾ ਮੰਨੀ ਗਈ ਹੈ। ਪਰ ਗੁਰੂ ਸਾਹਿਬਾਨ ਨੇ ਆਪਣੇ ਭਗਤੀ ਮਾਰਗ ਵਿਚ ਇਸ ਤੇ ਜ਼ਿਆਦਾ ਜ਼ੋਰ ਦਿੱਤਾ ਹੈ। ਸਿਰਫ਼ ਨਾਮ ਨੂੰ ਰਟਣ ਨਾਲ ਹੀ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਜਾਂਦੀ, ਸਗੋਂ ਇਸ ਲਈ ਉਸ ਨੂੰ ਅੰਦਰ ਪਹਿਚਾਨਣਾ ਪੈਂਦਾ ਹੈ। ਜਿਵੇਂ ਜਲ ਕਹਿਣ ਨਾਲ ਤ੍ਰਿਪਤੀ ਨਹੀਂ ਹੁੰਦੀ, ਜਲ ਪੀਣਾ ਪੈਂਦਾ ਹੈ। ਇਸੇ ਤਰ੍ਹਾਂ ਨਾਮ ਰੂਪੀ ਜਲ ਪੀ ਕੇ ਹੀ ਤ੍ਰਿਪਤੀ ਮਿਲ ਸਕਦੀ ਹੈ। 'ਜਪੁਜੀ' ਵਿਚ ਨਾਮ ਦੀ ਮਹੱਤਤਾ ਪੂਰੀ ਤਰ੍ਹਾਂ ਸਵੀਕਾਰ ਕੀਤੀ ਗਈ ਹੈ। ਪਾਪਾਂ ਨਾਲ ਭਰੀ ਹੋਈ ਮਤਿ ਨਾਮ ਦੇ ਰੰਗ ਨਾਲ ਹੀ ਧੋਤੀ ਜਾ ਸਕਦੀ ਹੈ:-

ਭਰੀਐ ਮਤਿ ਪਾਪਾ ਕੈ ਸੰਗਿ। ਓਹੁ ਧੋਪੈ ਨਾਵੈ ਕੈ ਰੰਗਿ।।[329]

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਤ ਅਨੁਸਾਰ ਨਾਮ ਕੰਟਰੋਲ ਕਰਨ ਵਾਲੀ ਪ੍ਰਮੁੱਖ ਸ਼ਕਤੀ ਹੈ। ਰਾਗ ਆਸਾ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਅਨਾਦਿ, ਅਨੰਤ, ਅਸੀਮਤ, ਅਭੇਦ ਸਦੀਵੀ ਅਤੇ ਪਰਮ ਸੱਚ ਕਹਿ ਕੇ ਪੁਕਾਰਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਜਪੁਜੀ ਸਾਹਿਬ ਵਿਚ ਨਾਮ ਨੂੰ ਅਜਿਹੀ ਅਧਿਆਤਮਕ ਸ਼ਕਤੀ ਮੰਨਿਆ ਹੈ ਜੋ ਸਮੁੱਚੇ ਬ੍ਰਹਿਮੰਡ ਨੂੰ ਚਲਾਉਣ ਵਾਲੀ ਹੈ।[330] ਗੁਰੂ ਜੀ ਨੇ ਨਾਮ ਸੁਣਨ ਤੋਂ ਸਤਿ ਸੰਤੋਖ ਤੇ ਗਿਆਨ ਦੀ ਪ੍ਰਾਪਤੀ ਦੱਸੀ ਹੈ। ਅਠਾਹਠ ਤੀਰਥਾਂ ਦਾ ਇਸ਼ਨਾਨ ਹੁੰਦਾ ਹੈ। ਨਾਮ ਸੁਣਨ ਨਾਲ ਹੀ ਧਿਆਨ ਸਹਿਜ ਅਵਸਥਾ ਵਿਚ ਜੁੜਦਾ ਹੈ:-

ਸੁਣਿਐ ਸਤੁ ਸੰਤੋਖੁ ਗਿਆਨੁ।। ਸੁਣਿਐ ਅਠਸਠਿ ਕਾ ਇਸਨਾਨੁ।।
ਸੁਣਿਐ ਪੜਿ ਪੜਿ ਪਾਵਹਿ ਮਾਨੁ।। ਸੁਣਿਐ ਲਾਗੈ ਸਹਜਿ ਧਿਆਨੁ।[331]

ਨਾਮ ਮੰਨਿਆਂ ਮਨ ਅਤੇ ਬੁੱਧੀ ਦੀ ਸ਼ੁੱਧੀ ਹੁੰਦੀ ਹੈ। ਇੱਜ਼ਤ ਮਿਲਦੀ ਹੈ ਅਜਿਹਾ ਜੀਵ ਆਪ ਤਰਦਾ ਹੈ ਅਤੇ ਬਾਕੀਆਂ ਨੂੰ ਵੀ ਤਾਰਦਾ ਹੈ।[332]

ਭਾਈ ਗੁਰਦਾਸ ਨੇ ਵੀ ਸਿੱਖ ਗੁਰੂਆਂ ਦੀ ਇਸ ਪ੍ਰਵਿਰਤੀ ਨੂੰ ਮੁੱਖ ਰਖਦਿਆਂ ਨਾਮ ਜਪਣ ਦੇ ਮਹੱਤਵ ਨੂੰ ਆਪਣੀ ਰਚਨਾ ਵਿਚ ਵਿਸ਼ੇਸ਼ ਥਾਂ ਦਿੱਤੀ ਹੈ। ਭਾਈ ਸਾਹਿਬ

ਨੇ ਆਪਣੀ ਰਚਨਾ ਵਿਚ ਥਾਂ ਪੁਰ ਥਾਂ ਨਾਮ ਦਾਨ, ਇਸ਼ਨਾਨ ਦੇ ਮਹੱਤਵ ਨੂੰ ਦਰਸਾਂਦਿਆਂ ਜਗਿਆਸੂਆਂ ਨੂੰ ਇਸ ਰਸਤੇ ਚੱਲਣ ਦੀ ਪ੍ਰੇਰਨਾ ਕੀਤੀ। ਗੁਰੂ ਨੂੰ ਅਕਾਲ ਪੁਰਖ ਦੇ ਬਰਾਬਰ ਸਮਝਦੇ ਹੋਏ ਭਾਈ ਸਾਹਿਬ ਗੁਰੂ ਤੋਂ ਹੀ ਨਾਮ ਦਾਨ ਦੀ ਪ੍ਰਾਪਤੀ ਤੇ ਜ਼ੋਰ ਦਿੰਦੇ ਹਨ:-

ਨਮਸਕਾਰ ਗੁਰਦੇਵ ਕੋ, ਸਤਿਨਾਮ ਜਿਸ ਮੰਤ੍ਰ ਸੁਣਾਇਆ।।

\- - - - - - - - - - - - - - - - - - - - - -

ਭਾਉ ਭਗਤਿ ਗੁਰ ਪੁਰਬ ਕਰਿ ਨਾਮ ਦਾਨ ਇਸ਼ਨਾਨ ਦ੍ਰਿੜ੍ਹਾਇਆ।।[333]

ਭਾਈ ਸਾਹਿਬ ਪਾਤੰਜਲੀ ਦੇ ਜੋਗ ਮਾਰਗ ਤੇ ਚੋਟ ਕਰਦੇ ਹੋਏ ਕਹਿੰਦੇ ਹਨ ਕਿ ਗੁਰਸਿੱਖਾਂ ਲਈ 'ਨਾਮ ਦਾਨ' ਹੀ ਜੋਗ ਹੈ:-

ਸੇਖ ਨਾਗ ਪਾਤੰਜਲ ਮਥਿਆ ਗੁਰਮੁਖਿ ਸਾਸਤ੍ਰ ਨਾਗ ਸੁਣਾਈ।।

\- - - - - - - - - - - - - - - - - - - - - - -

ਹਥੇ ਹਥੀ ਪਾਈਐ ਭਗਤਿ ਜੋਗ ਕੀ ਪੂਰ ਕਮਾਈ।।ਨਾਮ ਦਾਨੁ ਇਸਨਾਨੁ ਸੁਭਾਈ।।[334]

ਕਲਿਜੁਗ ਵਿੱਚ ਤਾਂ ਵਡਿਆਈ ਹੀ ਨਾਮ ਦੀ ਹੈ। ਕਿਰਿਆ ਕਰਮ ਦੀ ਕੋਈ ਪੇਸ਼ ਨਹੀਂ ਚਲਦੀ। ਭਗਵਾਨ ਦੇ ਭਜਨ ਤੇ ਪ੍ਰੇਮਾ ਭਗਤੀ ਤੋਂ ਬਿਨਾ ਜੀਵ ਨੂੰ ਕਿਤੇ ਠਹਿਰਨ ਲਈ ਵੀ ਥਾਂ ਨਹੀਂ ਮਿਲਦੀ:-

1. ਕਲਿਜੁਗ ਕੀ ਸੁਣ ਸਾਧਨਾ ਕਰਮ ਕਿਰਤਿ ਕੀ ਚਲੈ ਨ ਕਾਈ।
   ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨੁ ਠਉੜਿ ਨ ਪਾਈ।।

   \- - - - - - - - - - - - - - - - - - - - - -

   ਕਲਿਜੁਗ ਨਾਵੈ ਕੀ ਵਡਿਆਈ।।[335]
2. ਸਤੁ ਸੰਤੋਖ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜ੍ਹਾਇਆ।[336]

'ਰਾਜਾ ਜਨਕ' ਪ੍ਰਸੰਗ ਵਿਚ ਮੁਕਤੀ ਅਤੇ ਜੁਗਤੀ ਨੂੰ ਨਾਮ ਦੀਆਂ ਦਾਸੀਆਂ ਬਿਆਨਿਆ ਗਿਆ ਹੈ:-

ਮੁਕਤਿ ਜੁਗਤਿ ਨਾਵੈ ਦੀ ਦਾਸੀ॥[337]

'ਗਨਿਕਾ' ਦੇ ਪ੍ਰਸੰਗ ਵਿਚ ਰਾਮ ਨਾਮ ਨੂੰ ਪਾਪੀਆਂ ਦਾ ਉਧਾਰ ਅਤੇ ਖੋਟੀ ਮਤ ਦੇ ਨਾਸ਼ ਕਰਨ ਵਾਲਾ ਦੱਸਿਆ ਗਿਆ ਹੈ।[338] ਅਜਾਮਲ੍ਹ ਦੇ ਪ੍ਰਸੰਗ ਵਿਚ ਨਾਮ ਨੂੰ ਦੁੱਖਾਂ ਦਾ ਡੇਰਾ ਢਾਹੁਣ ਵਾਲਾ ਦਰਸਾਇਆ ਗਿਆ ਹੈ:-

ਨਾਇ ਲਏ ਦੁਖੁ ਡੇਰਾ ਢਹਿਆ॥[339]

ਗੁਰੂ ਸਾਹਿਬ ਅਨੁਸਾਰ ਤਾਂ ਸਤਿ ਸੰਗਤ ਹੀ ਉਹ ਹੈ ਜਿਥੇ ਪ੍ਰਭੂ ਦੇ ਨਾਂ ਦਾ ਸਿਮਰਨ ਹੁੰਦਾ ਹੈ:-

ਸਤਿ ਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥[340]

ਸਿਮਰਨ ਜਾਂ ਜਾਪ ਦਾ ਮਨੋਰਥ ਪਰਮਾਤਮਾ ਦੇ ਗੁਣ ਗਾਇਨ ਰਾਹੀਂ ਉਸਨੂੰ ਆਪਣੇ ਹਿਰਦੇ ਵਿਚ ਸਥਾਪਤ ਕਰਨਾ ਹੈ। ਮਨ ਨੂੰ ਦੁਨੀਆਵੀ ਮੈਲ ਤੋਂ ਰਹਿਤ ਕਰਕੇ ਪਰਮਾਤਮਾ ਵਿਚ ਸਮਾ ਜਾਣਾ ਹੈ। ਅਕੁਲ ਪ੍ਰਭੂ ਦਾ ਨਾਮ ਸਿਮਰਨ ਨਾਲ ਕੁਲ ਦਾ ਵਿਚਾਰ ਖਤਮ ਹੋ ਜਾਂਦਾ ਹੈ ਅਤੇ ਅਟਲ ਪ੍ਰਭੂ ਦੀ ਸ਼ਰਨ ਵਿਚ ਆਉਣ ਨਾਲ ਆਵਾਗਵਨ ਮਿਟ ਜਾਂਦਾ ਹੈ:-

ਚਿੰਤਾਮਨਿ ਚਿਤਵਤ ਚਿੰਤਾ ਚਿਤ ਤੇ ਚੁਰਾਈ,
ਅਜੋਨੀ ਅਰਾਧੇ ਜੋਨਿ ਸੰਕਟ ਕਟਾਏ ਹੈਂ॥
ਜਪਤ ਅਕਾਲ ਕਾਲ ਕੰਟਕ ਕਲੇਸ ਨਾਸੇ,
ਨਿਰਭੈ ਭਜਨ ਭ੍ਰਮ ਭੈ ਦਲ ਭਜਾਏ ਹੈਂ॥
ਸਿਮਰਤ ਸ੍ਰੀ ਨਾਥ ਨਿਰਵੈਰ ਵੈਰ ਭਉ ਤਿਆਗਯੋ,
ਭਾਗਯੋ ਭੇਦ ਵੇਦ ਨਿਰਭੇਦ ਗੁਣ ਗਾਇ ਹੈ।
ਅਕੁਲ ਅੰਚਲ ਗਹਿਕੁਲ ਨ ਬਿਚਾਰੈ ਕੋਊ,
ਅਟਲ ਸ਼ਰਣ ਆਵਾਗਵਨ ਮਿਟਾਏ ਹੈਂ॥[341]

ਸਪਸ਼ਟ ਹੈ ਭਾਈ ਗੁਰਦਾਸ ਪਰਮਾਤਮਾ ਦੀ ਪ੍ਰਾਪਤੀ ਲਈ ਨਾਮ ਸਿਮਰਨ, ਹੁਕਮ ਅਤੇ ਸ਼ਰਨ ਨੂੰ ਜਰੂਰੀ ਸਮਝਦੇ ਹਨ। ਪ੍ਰਭੂ ਦੀ ਸ਼ਰਨ ਰਾਹੀਂ ਦੁਰ ਵਿਰਤੀਆਂ ਦਾ ਨਾਸ਼ ਕਰਕੇ ਆਵਾਗਵਨ ਨੂੰ ਖਤਮ ਕਰ ਲੈਂਦਾ ਹੈ।

## ਸ਼ਬਦ

ਪਰਮਾਤਮਾ ਦੀ ਪ੍ਰਾਪਤੀ ਲਈ ਗੁਰਬਾਣੀ ਵਿਚ ਨਾਮ ਸਿਮਰਨ ਲਈ 'ਸ਼ਬਦ' ਦੀ ਕਮਾਈ ਬਹੁਤ ਜ਼ਰੂਰੀ ਹੈ। ਸ਼ਬਦ ਦੀ ਅਰਾਧਨਾ ਨਾਲ ਮਨ ਤਨ ਨਿਰਮਲ ਹੋ ਜਾਂਦਾ ਹੈ ਅਤੇ ਪ੍ਰਭੂ ਰੂਪੀ ਵਰ ਦੀ ਪ੍ਰਾਪਤੀ ਹੋ ਜਾਂਦੀ ਹੈ। 'ਸ਼ਬਦ ਹੀ ਅੰਮ੍ਰਿਤ ਹੈ, ਪਰ ਗੁਰਮੁਖਾਂ ਨੂੰ ਹੀ ਇਸ ਸ਼ਬਦ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਦੇ ਸ਼ਬਦ ਦੀ ਕਮਾਈ ਤੋਂ ਬਿਨਾ ਜਪ, ਤਪੁ, ਸੰਜਮੁ ਵਿਅਰਥ ਹੈ। ਗੁਰੂ ਦੇ ਸ਼ਬਦ ਦੀ ਪ੍ਰਾਪਤੀ ਨਾਲ ਹੀ ਉਸ ਸੱਚ ਦੀ ਪ੍ਰਾਪਤੀ ਹੋ ਸਕਦੀ ਹੈ:-

1. ਸਬਦੈ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ।।
   ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ।।
   ਅੰਮ੍ਰਿਤ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ।।[342]
2. ਜਪੁ ਤਪੁ ਸੰਜਮੁ ਹੋਰ ਕੋਈ ਨਾਹੀ।। ਜਬ ਲਗੁ ਗੁਰ ਕਾ ਸਬਦੁ ਨ ਕਮਾਈ।।[343]

ਭਾਈ ਗੁਰਦਾਸ ਨੇ ਗੁਰੂ ਸ਼ਬਦ ਨੂੰ ਗੁਰੂ ਦੀ ਮੂਰਤ ਜਾਂ ਸਰੂਪ ਮੰਨਕੇ ਇਸ ਨੂੰ ਸਾਧ ਸੰਗਤ ਵਿਚ ਪ੍ਰਗਟ ਦੱਸਿਆ ਹੈ:-

ਗੁਰ ਮੂਰਤਿ ਗੁਰ ਸਬਦ ਹੈ ਸਾਧ ਸੰਗਤਿ ਵਿਚਿ ਪਰਗਟੀ ਆਇਆ।[344]

ਸਿਮਰਨ ਕਿਉਂਕਿ ਪਰਮਾਤਮਾ ਦਾ ਹੀ ਜਪ ਹੈ। ਇਸ ਲਈ ਜਿਥੇ ਗੁਰੂ ਦੇ ਜਾਪ ਦਾ ਜ਼ਿਕਰ ਆਉਂਦਾ ਹੈ, ਉਥੇ ਗੁਰੂ ਨੂੰ ਵੀ ਪਰਮਾਤਮਾ ਦੀ ਉਪਾਧੀ ਰੂਪ ਵਿਚ ਦਰਜਾ ਦਿੱਤਾ ਜਾਂਦਾ ਹੈ। ਇਹ ਸਿਮਰਨ ਵਾਹਿਗੁਰੂ, ਸ਼ਬਦ, ਮੂਲ ਮੰਤਰ, ਗੁਰਬਾਣੀ ਜਾਂ ਗੁਰ ਸ਼ਬਦ ਆਦਿ ਕਿਸੇ ਦਾ ਵੀ ਹੋ ਸਕਦਾ ਹੈ। ਜਿਸ ਦੇ ਸਿਮਰਨ ਨਾਲ ਹਉਮੈ ਖਤਮ ਹੋ ਜਾਂਦੀ ਹੈ। ਜੀਵ ਅੰਦਰੋਂ ਆਪਾ ਭਾਵ ਖਤਮ ਹੋ ਜਾਂਦਾ ਹੈ ਅਤੇ ਉਹ ਪ੍ਰਭੂ ਦੇ ਗੁਣਾਂ ਵਿਚ ਪਰੋਇਆ ਜਾਂਦਾ ਹੈ:-

1. ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।।
   ਆਪੁ ਗਵਾਏ ਆਪਿ ਹੈ ਗੁਣ ਗੁਣੀ ਪਰੋਈ।।[345]

2. ਸਤਿਗੁਰ ਸਤਿ ਸਰੂਪ ਹੈ ਧਿਆਨ ਮੂਲੁ ਗੁਰ ਮੂਰਤਿ ਜਾਣੈ॥
ਸਤਿਨਾਮੁ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣੁ ਪਰਵਾਣੈ॥[346]

3. ਗੁਰ ਮੂਰਤਿ ਕਰਿ ਧਿਆਨ ਸਦਾ ਹਜੂਰ ਹੈ॥
ਗੁਰਮੁਖਿ ਸਬਦੁ ਗਿਆਨੁ ਨੇੜਿ ਨ ਦੂਰਿ ਹੈ॥[347]

ਗੁਰੂ ਅਰਜਨ ਦੇਵ ਜੀ ਗੁਰੂ ਦੀ ਮੂਰਤ ਵਿਚ ਧਿਆਨ ਧਰਕੇ ਗੁਰੂ ਦੇ ਸ਼ਬਦ ਨੂੰ ਮੰਤ੍ਰ ਜਾਣ ਕੇ, ਗੁਰ ਪਾਰਬ੍ਰਹਮ ਨੂੰ ਨਮਸਕਾਰ ਕਰਨ ਦੀ ਪ੍ਰੇਰਨਾ ਕਰਦੇ ਹਨ:-

ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਗੁਰ ਕੈ ਸਬਦਿ ਮੰਤ੍ਰ ਮਨੁ ਮਾਨ।
ਗੁਰ ਕੇ ਚਰਨ ਰਿਦੈ ਲੈ ਧਾਰਉ॥ ਗੁਰ ਪਾਰਬ੍ਰਹਮ ਸਦਾ ਨਮਸਕਾਰਉ।[348]

ਸਿਖ ਧਰਮ ਦਾ ਮਹਾਨ ਮੰਤਰ, ਮੂਲ ਮੰਤ੍ਰ ਹੈ ਜੋ ਆਦਿ ਗ੍ਰੰਥ ਦੇ ਆਰੰਭ ਵਿਚ ਦਿੱਤਾ ਹੋਇਆ ਹੈ। ਦੂਜਾ ਕੁਝ ਅੱਖਰਾਂ ਦੇ ਜੋੜ ਨਾਲ ਬਣਿਆ ਬੀਜ ਮੰਤ੍ਰ ਹੈ ਤੇ ਇਹ 'ਵਾਹਿਗੁਰੂ' ਸ਼ਬਦ ਹੈ। ਇਸ ਬੀਜ-ਮੰਤ੍ਰ 'ਵਾਹਿਗੁਰੂ' ਵਿਚ ਗੁਰੂ ਸ਼ਬਦ ਪਾਰਬ੍ਰਹਮ ਵਾਸਤੇ ਹੈ ਤੇ 'ਵਾਹੁ' ਸ਼ਬਦ ਅਪਾਰ ਅਸਚਰਜਤਾ ਦਾ ਸੂਚਕ ਹੈ। ਇਹ 'ਵਾਹੁ' ਸ਼ਬਦ 'ਵਾ' ਤੇ 'ਹ' ਦੇ ਸੰਜੋਗ ਨਾਲ ਬਣਿਆ ਹੈ। 'ਵਾ' ਤੇ 'ਹ' ਦਾ ਇਹ ਜੋੜ ਤੈਤ੍ਰੀਯ ਉਪਨਿਸ਼ਦ ਦੇ ਦਸਵੇਂ ਅਧਿਆਇ ਵਿਚ ਇਸ ਪ੍ਰਕਾਰ ਆਇਆ ਹੈ। "ਹਾ ਵੁ ਹਾ ਵੁ ਹਾ ਵੁ" ਤੇ ਇਸਦਾ ਅਰਥ ਹੈ, ਅਸਚਰਜ, ਅਸਚਰਜ, ਅਸਚਰਜ।[349]

ਭਾਈ ਕਾਨ੍ਹ ਸਿੰਘ ਨੇ 'ਵਾਹਿਗੁਰੂ' ਸ਼ਬਦ ਦਾ ਅਰਥ "ਮਨ ਬੁੱਧਿ ਤੋਂ ਪਰੇ ਸੱਭ ਤੋਂ ਵੱਡਾ ਪਾਰਬ੍ਰਹਮ, ਧਨਯਤਾ ਯੋਗਯ ਕਰਤਾਰ।" ਕੀਤਾ ਹੈ।[350] ਭੱਟਾਂ ਨੇ ਵੀ ਲਿਖਿਆ ਹੈ:-

ਆਦਿ ਪੁਰਖ ਸਦਾ ਤੁਹੀ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਵਾਹਿ ਜੀਉ।[351]

ਭਾਈ ਸਾਹਿਬ ਧਿਆਨ ਦਾ ਮੂਲ ਗੁਰ ਮੂਰਤਿ ਨੂੰ ਜਾਣਦੇ ਹੋਏ ਸਤਿਨਾਮੁ ਕਰਤਾ ਪੁਰਖ ਮੂਲ ਮੰਤ੍ਰ ਦਾ ਸਿਮਰਣ ਗੁਰਮੁਖਾਂ ਲਈ ਜ਼ਰੂਰੀ ਦੱਸਦੇ ਹਨ:-

ਸਤਿਗੁਰ ਸਤਿ ਸਰੂਪ ਹੈ ਧਿਆਨ ਮੂਲੁ ਗੁਰ ਮੂਰਤਿ ਜਾਣੈ॥
ਸਤਿਨਾਮੁ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣੁ ਪਰਵਾਣੈ॥[352]

ਗੁਰੂ ਨਿਰਗੁਣ ਪਰਮਾਤਮਾ ਦਾ ਸਾਕਾਰ ਰੂਪ ਹੈ। ਇਸ ਪਰਮਾਤਮਾ ਰੂਪ ਗੁਰੂ ਨੇ ਵੇਦ ਕਤੇਬਾਂ ਤੋਂ ਅਗੋਚਰਾ 'ਵਾਹਿਗੁਰੂ' ਸ਼ਬਦ ਗੁਰਮੁਖਿ ਦੇ ਜਪਣ ਲਈ ਦਿੱਤਾ ਹੈ:-

1. ਨਿਰੰਕਾਰ ਆਕਾਰੁ ਕਰਿ ਜੋਤਿ ਸਰੂਪੁ ਅਨੂਪ ਦਿਖਾਇਆ।
   ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ।।[353]
2. ਪਾਰਬ੍ਰਹਮੁ ਪੂਰਨੁ ਬ੍ਰਹਮੁ ਸਬਦਿ ਸੁਰਤਿ ਸਤਿਗੁਰੂ ਗੁਰ ਚੇਲਾ।।[354]

ਭਾਈ ਸਾਹਿਬ ਅਨੁਸਾਰ ਗੁਰ ਸ਼ਬਦ, ਗੁਰਮੰਤਰ ਜਾਂ ਨਾਮ ਵਾਹਿਗੁਰੂ ਹੀ ਹੈ। ਇਹ ਗੁਪਤ ਨਾ ਹੋ ਕੇ ਪਰਗਟ ਹੈ। ਨਾਮ ਗੁਰੂ ਪਾਸੋਂ ਹੀ ਮਿਲਦਾ ਹੈ:-

1. ਵਾਹਿਗੁਰੂ ਗੁਰ ਸਬਦ ਲੈ ਪਿਰਮ ਪਿਆਲਾ ਚੁਪ ਚਬੋਲਾ।[355]
2. ਸ਼ਬਦ ਗੁਰੂ ਗੁਰ ਵਾਹ ਗੁਰਮੁਖ ਪਾਇਆ।।[356]

ਵਾਹਿਗੁਰੂ ਅਜਿਹਾ ਮੰਤਰ ਹੈ ਜੋ ਅੰਧਕਾਰ ਵਿਚ ਪ੍ਰਕਾਸ਼ ਕਰਨ ਵਾਲਾ ਅਸਚਰਜ ਰੂਪ ਹੈ। ਹਉਮੈਂ ਹੀ ਸੱਭ ਤੋਂ ਵੱਡਾ ਅੰਧਕਾਰ ਹੈ। ਭਾਈ ਸਾਹਿਬ ਨੇ ਵਾਹਿਗੁਰੂ ਸ਼ਬਦ ਰਾਹੀਂ ਹਉਮੈਂ ਦਾ ਨਾਸ਼ ਕਰਨ ਤੇ ਜ਼ੋਰ ਦਿੱਤਾ ਹੈ:-

ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।।[357]

ਗੁਰੂ ਅਸਲ ਵਿਚ ਸ਼ਬਦ ਹੀ ਹੈ, ਜਿਸ ਦਾ ਪਰਚਾ ਕੇਵਲ ਸੁਰਤ ਦੁਆਰਾ ਹੀ ਹੋ ਸਕਦਾ ਹੈ:-

1. ਸ਼ਬਦੁ ਗੁਰੂ ਗੁਰ ਜਾਣੀਐ, ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ।।
   ਸਾਧ ਸੰਗਤਿ ਸਚ ਖੰਡ ਵਿਚਿ ਪ੍ਰੇਮ ਭਗਤਿ ਪਰਚੈ ਹੋਇ ਮੇਲਾ।।[358]

ਸ਼ਬਦ ਦਾ ਸੁਰਤ ਵਿਚ ਲੱਗ ਜਾਣਾ ਮਾਇਆ ਦੀ ਨੀਂਦ ਤੋਂ ਜਾਗਣ ਦੇ ਬਰਾਬਰ ਹੈ। ਜਿਸ ਨਾਲ ਦੁਨਿਆਵੀ ਸੁਖਾਂ ਦੀ ਪ੍ਰਾਪਤੀ ਉਸ ਨੂੰ ਹੋ ਜਾਂਦੀ ਹੈ:-

1. ਸ਼ਬਦ ਸੁਰਤਿ ਨੀਂਦ ਉਘੜੀ ਜਾਗਦਿਆਂ ਸੁਖ ਰੈਣਿ ਵਿਹਾਣੀ।।[359]
2. ਗੁਰ ਉਪਦੇਸ਼ ਵੇਸ ਬਜਰ ਕਪਾਟ ਖੁਲੇ,
   ਸਬਦਿ ਸੁਰਤਿ ਮੂਰਛਤ ਮਨ ਜਾਗੇ ਹੈ।।[360]

3. ਸਬਦ ਸੁਰਤਿ ਲਿਵ ਸੋਹੰ ਸੋ ਅਜਪਾ ਜਾਪ,
ਸਹਜਿ ਸਮਾਧਿ ਸੁਖ ਸਾਗਰ ਸਮਾਏ ਹੈਂ।।[361]

ਭਾਈ ਗੁਰਦਾਸ ਦੇ ਪਰਮਾਤਮਾ ਦੀ ਪ੍ਰਾਪਤੀ ਸੰਬੰਧੀ ਦਰਸਾਏ ਸਾਧਨਾਂ ਤੇ ਵਿਚਾਰ ਕਰਨ ਤੋਂ ਸ਼ਾਇਦ ਇਹ ਗੱਲ ਨਿਸ਼ਚੇ ਨਾਲ ਕਹੀ ਜਾ ਸਕਦੀ ਹੈ ਕਿ ਉਨ੍ਹਾਂ ਨੇ ਪਰਮਾਤਮਾ ਦੀ ਪ੍ਰਾਪਤੀ ਲਈ ਗੁਰੂ, ਗੁਰ ਪ੍ਰਸਾਦਿ, ਸਾਧ ਸੰਗਤ, ਹਉਮੈ ਦਾ ਤਿਆਗ, ਹੁਕਮ, ਪ੍ਰਭੂ ਦੀ ਸ਼ਰਨ, ਨਾਮ ਸਿਮਰਨ ਅਤੇ ਸ਼ਬਦ ਦੀ ਕਮਾਈ ਕਰਨ ਤੇ ਜੋਰ ਦਿੱਤਾ ਹੈ, ਪਰ ਸਭ ਤੋਂ ਵਧ ਜੋਰ ਸਾਧ ਸੰਗਤਿ ਤੇ ਦਿੱਤਾ ਗਿਆ ਹੈ। ਸਾਧ ਸੰਗਤ ਵਿਚ ਰਹਿੰਦਿਆਂ ਹੀ ਜੀਵ ਪ੍ਰਭੂ ਦੀ ਪ੍ਰਾਪਤੀ ਕਰ ਸਕਦਾ ਹੈ। ਇਹ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਭਾਈ ਸਾਹਿਬ ਨੇ ਜੈਸੇ ਨਾਮ ਦੀ ਗੁਰ ਕ੍ਰਿਪਾ ਤੇ ਸਾਧ ਸੰਗਤਿ ਵਿਚ ਰਹਿਕੇ ਕਮਾਈ ਕਰਨ ਤੇ ਜੋਰ ਦਿੰਦਿਆਂ ਪ੍ਰਭੂ ਦੇ ਨਾਮ ਨੂੰ ਮਨ ਵਿਚ ਵਸਾ ਕੇ ਸੁਰਤ ਨੂੰ ਬਿਬੇਕ ਕਰਨ ਤੇ ਜੋਰ ਦਿੱਤਾ ਹੈ। ਸੁਰਤ ਦੇ ਬਿਬੇਕ ਹੋਣ ਨਾਲ ਜਦੋਂ ਸਾਧਕ ਲੌਕਿਕ ਸੁੱਖਾਂ ਦੀ ਥਾਂ ਅਲੌਕਿਕ ਸੁੱਖਾਂ ਦੀ ਪ੍ਰਾਪਤੀ ਕਰ ਲੈਂਦਾ ਹੈ ਤਾਂ ਆਪਣੇ ਪਿਤਾ ਪ੍ਰਭੂ ਨਾਲ ਉਸ ਦਾ ਮੇਲ ਹੋ ਜਾਂਦਾ ਹੈ। ਜਿਵੇਂ ਭਾਂਡੇ ਵਿਚ ਕੋਈ ਹੋਰ ਵਸਤੂ ਪਾਉਣ ਤੋਂ ਪਹਿਲਾਂ ਉਸ ਭਾਂਡੇ ਨੂੰ ਸਾਫ਼ ਕਰਨਾ ਪੈਂਦਾ ਹੈ, ਤਿਵੇਂ ਹੀ ਮਨ ਰੂਪੀ ਭਾਂਡੇ ਨੂੰ ਸਾਫ਼ ਕਰਕੇ ਹੀ ਇਸ ਵਿਚ ਪ੍ਰਭੂ ਦੇ ਨਾਮ ਨੂੰ ਸਮਾਇਆ ਜਾ ਸਕਦਾ ਹੈ। ਪ੍ਰਭੂ ਹੈ ਤਾਂ ਹਰ ਸਮੇਂ ਸਾਡੇ ਅੰਦਰ, ਪਰ ਉਸ ਨੂੰ ਪ੍ਰਗਟ ਕਰਨ ਦੀ ਜ਼ਰੂਰਤ ਹੈ। ਜਿਵੇਂ ਪਾਣੀ ਦੀ ਭਾਫ਼ ਵਿਚ ਤਾਕਤ ਤਾਂ ਪਹਿਲਾਂ ਹੀ ਸੀ, ਪਰ ਸਿੱਧ ਕਰਨਾ ਕਿਸੇ ਭਾਗਾਂ ਵਾਲੇ ਨੂੰ ਹੀ ਪ੍ਰਾਪਤ ਹੋਇਆ ਹੈ। ਇਸ ਤਰ੍ਹਾਂ ਆਪਣੇ ਅੰਦਰੋਂ ਪਰਮਾਤਮਾ ਨੂੰ ਲੱਭਣ ਦੇ ਸਿੱਧ ਕਰਨਾ ਕਿਸੇ ਗੁਰਮੁਖਿ, ਸੰਤਜਨ ਤੇ ਭਗਤ ਦੇ ਹਿੱਸੇ ਹੀ ਆਇਆ ਹੈ। ਪ੍ਰਭੂ ਨੂੰ ਅੰਦਰੋਂ ਪ੍ਰਗਟ ਕਰਨ ਲਈ ਪਹਿਲਾਂ ਅੰਦਰ ਸਾਫ਼ ਕਰਨਾ ਜ਼ਰੂਰੀ ਹੈ।

## (ਅ) ਜੀਵ ਦਾ ਸੰਕਲਪ;-ਆਤਮ ਨਿਰੂਪਣ

ਗੁਰਬਾਣੀ ਵਿਚ ਬ੍ਰਹਮ ਅਤੇ ਜੀਵਾਤਮਾ ਦੇ ਸੰਬੰਧ ਨੂੰ ਵੀ ਮਹੱਤਵਪੂਰਨ ਮੰਨਿਆ ਗਿਆ ਹੈ। ਜੀਵਾਤਮਾ ਦਾ ਲਖਸ਼ ਪਰਮ-ਆਤਮਾ ਤੱਕ ਦੀ ਸਫਲ ਯਾਤਰਾ ਕਰਨਾ ਦੱਸਿਆ ਗਿਆ ਹੈ। ਗੁਰਬਾਣੀ ਅਨੁਸਾਰ ਜਦੋਂ ਜੀਵ ਆਤਮ ਤੱਤ ਨੂੰ ਪਛਾਣ ਲੈਂਦਾ ਹੈ ਤਾਂ

ਉਹ ਪਰਮਾਤਮਾ ਰੂਪ ਹੋ ਜਾਂਦਾ ਹੈ। ਜਿਨ੍ਹਾਂ ਨੇ ਪਰਮਾਤਮਾ ਰੂਪੀ ਬ੍ਰਿਖ ਦਾ ਅੰਮ੍ਰਿਤ ਰੂਪੀ ਫਲ ਚਖ ਲਿਆ ਹੈ ਉਹ ਸਤ ਸਰੂਪ ਪਰਮਾਤਮਾ ਵਿਚ ਸਮਾ ਜਾਂਦੇ ਹਨ:-

1. ਜਿਨੀ ਆਤਮ ਚੀਨਿਆ ਪਰਮਾਤਮੁ ਸੋਈ।।
   ਏਕੋ ਅੰਮ੍ਰਿਤ ਬਿਰਖੁ ਹੈ ਫਲ ਅੰਮ੍ਰਿਤ ਹੋਇ।।
   ਅੰਮ੍ਰਿਤ ਫਲ ਜਿਨੀ ਚਾਖਿਆ ਸਚਿ ਰਹੇ ਅਘਾਇ।।
   ਤਿੰਨਾ ਭਰਮ ਨ ਭੇਦ ਹੈ ਹਰਿ ਰਸਨ ਰਸਾਇ।।[362]

2. ਸਤ ਸੰਤੋਖਿ ਰਹਹੁ ਜਨ ਭਾਈ।। ਖਿਮਾ ਗਹਹੁ ਸਤਿਗੁਰ ਸਰਣਾਈ।
   ਆਤਮੁ ਚੀਨਿ ਪਰਾਤਮੁ ਚੀਨਹੁ।। ਗੁਰ ਸੰਗਤਿ ਇਹੁ ਨਿਸ ਤਾਰਾ ਹੇ।[363]

ਭਾਈ ਸਾਹਿਬ ਦੀ ਰਚਨਾ ਵਿਚ ਜੀਵਾਤਮਾ ਬਾਰੇ ਬਹੁਤ ਘੱਟ ਵਿਚਾਰ ਹੋਈ ਹੈ। ਫਿਰ ਵੀ ਭਾਈ ਸਾਹਿਬ ਸਤੁ, ਸੰਤੋਖ, ਦਇਆ, ਧਰਮ ਆਦਿ ਧਾਰਨ ਕਰਕੇ ਗੁਰੂ ਗ੍ਰੰਥ ਸਾਹਿਬ ਦੇ ਯਥਾਰਥ ਸਿਧਾਂਤ ਅਨੁਸਾਰ ਸਤਿਸੰਗ ਵਿਚ ਗੁਰੂ ਦੇ ਸ਼ਬਦ ਰਾਹੀਂ ਪੰਜ ਭੂਤਕ ਆਤਮਾ ਨੂੰ ਸਾਧਣ ਦੀ ਗੱਲ ਕਰਦੇ ਹਨ:-

ਸਤਿ ਸੰਤੋਖ ਦਇਆ ਧਰਮੁ ਅਰਥੁ ਸੁ ਗਰੰਥੁ ਪੰਚ ਪਰਵਾਣਾ।।

- - - - - - - - - - - - - - - - - - - - - - -

ਗੁਰਮੁਖਿ ਪੰਚ ਭੂ ਆਤਮਾ ਸਾਧ ਸੰਗਤਿ ਮਿਲਿ ਸਾਧ ਸੁਹਾਣਾ।।
ਸਹਜ ਸਮਾਧਿ ਨ ਆਵਣ ਜਾਣਾ।।[364]

ਭਾਈ ਸਾਹਿਬ ਨੇ ਇਕ ਹੋਰ ਥਾਂ ਵੀ 'ਆਤਮ' ਸ਼ਬਦ ਦੀ ਵਰਤੋਂ ਕੀਤੀ ਹੈ ਪਰ ਉਥੇ ਇਸ ਤੋਂ 'ਮਨ' ਦਾ ਅਰਥ ਲਿਆ ਗਿਆ ਹੈ:-

ਆਤਮ ਅਗਹ ਗਹੇਉ ਸਬਦੁ ਪਰੋਇਆ।।[365]

ਭਾਵ ਨਾ ਪਕੜੇ ਜਾਣ ਵਾਲੇ ਮਨ ਨੂੰ ਚੰਗੀ ਤਰ੍ਹਾਂ ਪਕੜ ਕੇ ਨਾਮ ਜਪਣ ਵਿਚ ਪਰੋ ਦਿੱਤਾ ਹੈ।[366]

ਗੁਰਬਾਣੀ ਵਿਚ ਆਤਮਾ ਨੂੰ ਪਰਮਾਤਮਾ ਦਾ ਅੰਸ਼ ਮੰਨਦੇ ਹੋਏ ਬੂੰਦ ਅਤੇ ਸਮੁੰਦਰ ਦੇ ਸੰਬੰਧ ਵਾਂਗ ਆਤਮਾ ਤੇ ਪ੍ਰਮਾਤਮਾ ਦਾ ਸੰਬੰਧ ਵੀ ਅਖੰਡ ਅਤੇ ਅਭੇਦ ਰੂਪ ਵਾਲਾ ਮੰਨਿਆ ਗਿਆ ਹੈ। ਸਮੁੰਦਰ ਤੋਂ ਬਿਨਾਂ ਬੂੰਦ ਦੀ ਕੋਈ ਕੀਮਤ ਨਹੀਂ ਅਤੇ ਬੂੰਦ

ਬੂੰਦ ਰਲ ਕੇ ਹੀ ਸਮੁੰਦਰ ਬਣਦਾ ਹੈ। ਇਨ੍ਹਾਂ ਨੂੰ ਅਲੱਗ ਨਹੀਂ ਕੀਤਾ ਜਾ ਸਕਦਾ। ਇਹੋ ਸੰਬੰਧ ਆਤਮਾ ਤੇ ਪਰਮਾਤਮਾ ਦਾ ਹੈ ਪਰ ਇਸ ਰਹੱਸ ਨੂੰ ਉਹੀ ਜਾਣ ਸਕਦਾ ਹੈ ਜੋ ਜੀਵਨ ਦੀ ਅਸਲ ਚਾਲ ਨੂੰ ਜਾਣਦਾ ਹੈ:—

1. ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ।।[367]
2. ਜਲ ਤਰੰਗ ਜਿਉ ਜਲਹਿ ਸਮਾਇਆ।। ਤਿਉ ਜੋਤੀ ਸੰਗਿ ਜੋਤਿ ਮਿਲਾਇਆ।।[368]

ਭਾਈ ਸਾਹਿਬ ਨੇ ਵੀ ਇਸ ਅੰਸ਼-ਅੰਸ਼ੀ ਦੇ ਸੰਬੰਧ ਨੂੰ ਬਿਆਨ ਕੀਤਾ ਹੈ:—

ਜਲ ਤਰੰਗੁ ਅਵਲੋਇ ਸਲਿਲ ਸਮਾਇਆ।
ਜੋਤੀ ਜੋਤਿ ਸਮੋਇ ਦੀਪੁ ਦੀਪਾਇਆ।।[369]

ਇਹ ਜੀਵਨ ਰਾਹ ਸਤਿਗੁਰੂ ਦੀ ਮੱਦਦ ਨਾਲ ਹੀ ਲੰਘਿਆ ਜਾ ਸਕਦਾ ਹੈ। ਸਤਿਗੁਰੂ ਮਿਹਰ ਕਰਕੇ ਪਰਮਾਤਮਾ ਦਾ ਨਾਮ ਬਖਸ਼ਦਾ ਹੈ ਤੇ ਫਿਰ ਜੀਵ ਪਰਮਾਤਮਾ ਦੇ ਚਰਨਾਂ ਵਿਚ ਇਉਂ ਮਿਲ ਜਾਂਦਾ ਹੈ ਜਿਵੇਂ ਪਾਣੀ ਵਿਚ ਪਾਣੀ ਰਲ ਜਾਂਦਾ ਹੈ:—

ਸਲਲੈ ਸਲਲਿ ਸੰਜੋਗੁ ਤ੍ਰਿਬੇਣੀ ਚਾਲਿਆ।
- - - - - - - - - - - - - - - -
ਬ੍ਰਹਮੈ ਬ੍ਰਹਮੁ ਮਿਲਾਇ ਸਹਜਿ ਸੁਖਾਲਿਆ।।[370]

ਗੁਰਬਾਣੀ ਵਿਚ ਵੀ ਇਸ ਵਿਚਾਰ ਦੀ ਪ੍ਰੋੜ੍ਹਤਾ ਕੀਤੀ ਗਈ ਹੈ:—

ਸਤਿਗੁਰ ਬਾਝੁ ਨ ਬੇਲੀ ਕੋਈ।। ਐਥੈ ਓਥੈ ਰਾਖਾ ਪ੍ਰਭੁ ਸੋਈ।।
ਰਾਮ ਨਾਮੁ ਦੇਵੈ ਕਰਿ ਕਿਰਪਾ।। ਇਉ ਸਲਲੈ ਸਲਲ ਮਿਲਾਤਾ ਹੇ।।[371]

ਸਾਰੀ ਸ੍ਰਿਸ਼ਟੀ ਵਿਚ ਉਸ ਇਕ ਪਰਮਾਤਮਾ ਦੀ ਜੋਤ ਹੀ ਪਸਰੀ ਹੋਈ ਹੈ:—

ਜਗ ਮਗ ਜੋਤਿ ਨਿਰੰਤਰੀ ਜਗ ਜੀਵਨ ਜਗ ਜੈ ਜੈ ਕਾਰਾ।।[372]

ਜਿਹੜੇ ਜੀਵ ਆਪਣੀ ਜੋਤਿ ਨੂੰ ਪੂਰਨ ਜੋਤਿ ਵਿਚ ਸਮਾਕੇ ਪੂਰਨ ਜੋਤਿ ਨੂੰ ਚਿਤ ਵਿਚ ਯਾਦ ਕਰਦੇ ਹਨ, ਉਨ੍ਹਾਂ ਨੂੰ ਸੰਸਾਰਕ ਗੁਣ ਤੇ ਗਿਆਨ ਦਾ ਭੇਦ ਮਿਲ ਜਾਂਦਾ ਹੈ:—

ਜੋਤੀ ਜੋਤਿ ਸਮਾਇ ਕੈ ਪੂਰਨ ਪਰਮ ਜੋਤਿ ਚਿਤਿ ਚੇਤੈ।
ਲੋਕ ਭੇਦ ਗੁਣ ਗਿਆਨ ਮਿਲਿ ਪਿਰਮ ਪਿਆਲਾ ਮਜਲਸ ਭੇਤੈ।[373]

ਪਰ ਇਸ ਜੋਤਿ ਦਾ ਗਿਆਨ ਗੁਰੂ ਦੀ ਸਿੱਖਿਆ ਰਾਹੀਂ ਹੀ ਹੁੰਦਾ ਹੈ। ਹਉਮੈਂ ਨੂੰ ਮਾਰ ਕੇ ਹੀ ਇਹ ਜੋਤਿ ਨਜ਼ਰੀ ਆਉਂਦੀ ਹੈ। ਫਿਰ ਜਿਸ ਤੇ ਪ੍ਰਭੂ ਦੀ ਮਿਹਰ ਹੁੰਦੀ ਹੈ ਉਸਨੂੰ ਹਰ ਜੀਵ ਵਿਚ ਉਸ ਇਕ ਦੀ ਜੋਤਿ ਹੀ ਦਿਸਦੀ ਹੈ:-

ਗੁਰਮੁਖ ਸਬਦ ਸੁਰਤਿ ਹੋਮੈ ਮਾਰਿ ਮਰੈ,
ਜੀਵਨ ਮੁਕਤ ਜਗ ਜੀਵਨ ਕੈ ਜਾਨੀਐ।।
ਪਿੰਡ ਬ੍ਰਹਮੰਡ ਬ੍ਰਹਮੰਡ ਪਿੰਡ ਓਤਿ ਪੋਤਿ
ਜੋਤਿ ਮਿਲ ਜੋਤਿ ਗੋਤਿ ਬ੍ਰਹਮ ਗਿਆਨੀਐ।।[374]

ਗੁਰਬਾਣੀ ਵਿਚ ਗੁਰੂ ਜੋਤਿ ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ। ਇਕੋ ਜੋਤਿ ਇਕੋ ਅੰਸ਼ ਅੱਗੇ ਤੋਂ ਅੱਗੇ ਦਸ ਗੁਰੂ ਸਾਹਿਬਾਨ ਤੱਕ ਪਹੁੰਚੀ। ਇਸ ਗੁਰੂ ਜੋਤਿ ਤੋਂ ਭਾਵ ਗੁਰੂ ਦੀ ਆਤਮਾ ਦੇ ਉਸ ਸਰੂਪ ਤੋਂ ਹੈ ਜਿਹੜੀ ਪਰਮਾਤਮਾ ਦੀ ਪ੍ਰਕਾਸ਼ ਰੂਪ ਪਰਮ ਸਤ੍ਹਾ ਨਾਲ ਤਦਰੂਪਤਾ ਗ੍ਰਹਿਣ ਕਰ ਚੁੱਕੀ ਹੈ। ਇਹ ਪਰਮਾਤਮਾ ਨਾਲ ਤਦਰੂਪ ਹੋਈ ਗੁਰੂ ਨਾਨਕ ਦੀ ਜੋਤਿ ਉਨ੍ਹਾਂ ਦੇ ਪਰਵਰਤੀ ਗੁਰੂਆਂ ਦੇ ਵੱਖ ਵੱਖ ਸਰੀਰਾਂ ਵਿਚ ਪ੍ਰਵੇਸ਼ ਹੁੰਦੀ ਰਹੀ ਹੈ। ਸ਼੍ਰੀ ਗੁਰੂ ਅਮਰਦਾਸ ਜੀ ਇਸ ਜੋਤਿ ਮਿਲਾਪ ਅਤਿ ਅਲੌਕਿਕ ਕ੍ਰਿਸ਼ਮੇ ਦੀ ਅਸਚਰਜਤਾ ਦਾ ਵਰਣਨ ਕਰਦੇ ਹਨ:-

ਨਾਨਕ ਗੁਰ ਤੇ ਗੁਰੂ ਹੋਇਆ ਵੇਖਹੁ ਤਿਸ ਕੀ ਰਜਾਇ।।
ਇਹ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ।।[375]

ਮਥਰਾ ਭੱਟ ਗੁਰੂ ਜੋਤਿ ਦੀ ਇਕ ਸਰੀਰ ਤੋਂ ਦੂਜੇ ਸਰੀਰ ਤੱਕ ਦੀ ਅਲੌਕਿਕ ਯਾਤਰਾ ਨੂੰ ਪ੍ਰਦਰਸ਼ਿਤ ਕਰਦੇ ਲਿਖਦੇ ਹਨ ਕਿ ਪ੍ਰਕਾਸ਼ ਸਰੂਪ ਪਰਮਾਤਮਾ ਨੇ ਖੁਦ ਹੀ ਗੁਰੂ ਨਾਨਕ ਦੇ ਸਰੀਰ ਵਿਚ ਪ੍ਰਵੇਸ਼ ਕੀਤਾ ਸੀ। ਫਿਰ ਇਹੋ ਜੋਤਿ ਗੁਰਤਾ ਦੇ ਤੱਤ ਦੇ ਰੂਪ ਵਿਚ ਅੱਗੇ ਚਲਦੀ ਹੈ:-

ਜੋਤਿ ਰੂਪ ਹਰਿ ਆਪਿ ਗੁਰੂ ਨਾਨਕ ਕਹਾਯਉ।।
ਤਾਤੇ ਅੰਗਦ ਭਯਉ ਤੱਤ ਸਿਉ ਤੱਤ ਮਿਲਾਯਉ।।
ਅੰਗਦ ਕਿਰਪਾ ਧਾਰਿ ਅਮਰੁ ਸਤਿਗੁਰੂ ਥਿਰ ਕੀਅਉ।।

ਅਮਰਦਾਸ ਅਮਰਤੁ ਛਤ੍ਰ ਗੁਰ ਰਾਮਹਿ ਦੀਅਉ।।
ਗੁਰੂ ਰਾਮਦਾਸ ਦਰਸਨੁ ਪਰਸਿ, ਕਹਿ ਮਥੁਰਾ ਅੰਮ੍ਰਿਤ ਬਯਣ।।
ਮੂਰਤਿ ਪੰਚ ਪ੍ਰਮਾਣੁ ਪੁਰਖੁ ਗੁਰੁ ਅਰਜਨੁ ਪਿਖਹੁ ਨਯਣ।।[376]

ਭਾਈ ਗੁਰਦਾਸ ਜੀ ਗੁਰੂ ਨਾਨਕ ਦੇਵ ਜੀ ਨੂੰ ਪਰਮੇਸਰੁ ਰੂਪ ਮੰਨਦੇ ਹੋਏ ਇਸ ਗੁਰੂ ਜੋਤਿ ਦੀ ਇੱਕ ਸਰੀਰ ਤੋਂ ਦੂਜੇ ਸਰੀਰ ਤੱਕ ਦੀ ਅਲੌਕਿਕ ਯਾਤਰਾ ਨੂੰ ਬਿਆਨ ਕਰਦੇ ਲਿਖਦੇ ਹਨ:--

ਸਤਿਗੁਰ ਨਾਨਕ ਦੇਉ ਹੈ ਪਰਮੇਸਰੁ ਸੋਈ।
ਗੁਰੁ ਅੰਗਦੁ ਗੁਰੁ ਅੰਗ ਤੇ ਜੋਤੀ ਜੋਤਿ ਸਮੋਈ।।
ਅਮਰਾਪਦੁ ਗੁਰੁ ਅੰਗਦਹੁ ਹੁਇ ਜਾਣੁ ਜਣੋਈ।
ਗੁਰੁ ਅਮਰਹੁ ਗੁਰੁ ਰਾਮਦਾਸ ਅੰਮ੍ਰਿਤ ਰਸੁ ਭੋਈ।
ਰਾਮਦਾਸਹੁ ਅਰਜਨੁ ਗੁਰੂ ਗੁਰੁ ਸਬਦ ਸਥੋਈ।
ਹਰਿ ਗੋਵਿੰਦ ਗੁਰੂ ਅਰਜਨਹੁ ਗੁਰੁ ਗੋਬਿੰਦੁ ਹੋਈ।
ਗੁਰਮੁਖਿ ਸੁਖ ਫਲ ਪਿਰਮ ਰਸੁ ਸਤਿਸੰਗ ਅਲੋਈ।
ਗੁਰੁ ਗੋਵਿੰਦਹੁ ਬਾਹਿਰਾ ਦੂਜਾ ਨਹੀਂ ਕੋਈ।।[377]

ਇਸ ਤਰ੍ਹਾਂ ਭਾਈ ਗੁਰਦਾਸ ਦੀ ਰਚਨਾ ਵਿਚ ਵਰਣਿਤ ਆਤਮਾ ਦਾ ਜੋਤਿ ਸਰੂਪ ਹੋਣਾ ਗੁਰਬਾਣੀ ਦੀ ਧਾਰਨਾ ਨਾਲ ਮੇਲ ਖਾਂਦਾ ਹੈ। ਗੁਰੂ ਸਾਹਿਬਾਨ ਵੀ ਆਤਮਾ ਨੂੰ ਜੋਤਿ ਸਰੂਪ, ਪ੍ਰਕਾਸ਼ ਮਈ ਬਿਆਨ ਕਰਦੇ ਹਨ। ਜਿਹੜੀ ਜੋਤਿ ਸਾਰੀ ਸ੍ਰਿਸ਼ਟੀ ਵਿਚ ਫੈਲੀ ਹੋਈ ਹੈ। ਹਉਮੈਂ ਨੂੰ ਮਾਰਕੇ ਹੀ ਇਹ ਜੋਤਿ ਨਜ਼ਰ ਆਉਂਦੀ ਹੈ ਤੇ ਫਿਰ ਗੁਰੂ ਦੀ ਮਿਹਰ ਸਦਕਾ ਚਾਰੇ ਪਾਸੇ ਉਸੇ ਇਕੋ ਜੋਤਿ ਦਾ ਪ੍ਰਕਾਸ਼ ਨਜ਼ਰੀ ਆਉਂਦਾ ਹੈ।

## ਜੀਵ ਨਿਰੂਪਣ

ਪਿੱਛੇ ਅਸੀਂ ਵੇਖਿਆ ਹੈ ਕਿ ਆਤਮਾ ਪਰਮਾਤਮਾ ਦਾ ਅੰਸ਼ ਹੈ ਅਤੇ ਦੋਵੇਂ ਇਕ ਹਨ, ਅਸਲ ਵਿਚ ਕੋਈ ਅੰਤਰ ਨਹੀਂ ਹੈ। 'ਜੀਵ' ਸ਼ਬਦ ਆਤਮਾ

ਵਾਸਤੇ ਹੀ ਵਰਤਿਆ ਜਾਂਦਾ ਹੈ। ਡਾ. ਰਤਨ ਸਿੰਘ ਜੱਗੀ ਅਨੁਸਾਰ ਆਤਮਾ ਅਤੇ ਜੀਵ ਵਿਚ ਕਿਸੇ ਤਰ੍ਹਾਂ ਦਾ ਕੋਈ ਤਾਤਵਿਕ ਅੰਤਰ ਨਹੀਂ ਹੈ। ਜੋ ਭੇਦ ਮਾਲੂਮ ਹੁੰਦਾ ਹੈ, ਉਹ ਮਾਇਆ ਦੇ ਪ੍ਰਭਾਵ ਦੇ ਪਰਿਣਾਮ ਸਰੂਪ ਹੈ। ਸਤ, ਨਿਤਯ, ਸ਼ੁਧ-ਬੁੱਧ ਅਤੇ ਮੁਕਤ ਸਰੂਪ ਆਤਮਾ ਹੀ ਮਾਇਆ ਦੇ ਪ੍ਰਭਾਵ ਅਧੀਨ ਆਪਣੇ ਮੂਲ ਰੂਪ ਨੂੰ ਭੁੱਲ ਜਾਣ ਤੇ ਜੀਵ ਕਹਿਲਾਉਂਦਾ ਹੈ।[378] ਜੀਵ ਬ੍ਰਹਮ ਦਾ ਅੰਸ਼ ਤੇ ਰੂਪ ਹੈ। ਭੌਤਿਕ ਸਰੀਰ ਦੇ ਅੰਦਰ ਜੋ ਚਿੱਤ ਹੈ, ਉਹ ਹੀ ਪਰਮਸੱਤ ਦਾ ਚੇਤਨ ਅੰਸ਼ ਹੈ।[379] ਗੀਤਾ ਵਿਚ ਵੀ ਜੀਵ ਨੂੰ ਪਰਮਾਤਮਾ ਦਾ ਅੰਸ਼ ਮੰਨਿਆ ਗਿਆ ਹੈ।[380] ਪਰ ਜੀਵ ਅਵਿਨਾਸ਼ੀ ਹੈ ਅਤੇ ਸਰੀਰ ਦੇ ਨਸ਼ਟ ਹੋ ਜਾਣ ਤੇ ਵੀ ਨਸ਼ਟ ਨਹੀਂ ਹੁੰਦਾ।[381]

ਗੁਰਬਾਣੀ ਵਿਚ ਵੀ ਜੀਵ ਨੂੰ ਬ੍ਰਹਮ ਦਾ ਅੰਸ਼ ਮੰਨਿਆ ਗਿਆ ਹੈ ਅਤੇ ਇਸ ਨੂੰ ਪ੍ਰਭੂ ਨਾਲ ਅਭੇਦ ਦੱਸਿਆ ਗਿਆ ਹੈ। ਜੀਵ ਕਿਥੋਂ ਆਉਂਦਾ ਹੈ? ਕਿਸ ਤਰ੍ਹਾਂ ਪੈਦਾ ਹੁੰਦਾ ਹੈ? ਅਤੇ ਕਿਸ ਵਿਚ ਜਾ ਕੇ ਸਮਾਉਂਦਾ ਹੈ? ਜੀਵ ਕਰਮ ਕਰਦਾ ਹੋਇਆ ਕਿਸ ਤਰ੍ਹਾਂ ਸੰਸਾਰਕ ਬੰਧਨਾਂ ਵਿਚ ਬੰਨ੍ਹਿਆ ਜਾਂਦਾ ਹੈ? ਕਰਮ ਬੰਧਨ ਵਿਚ ਬੰਨ੍ਹਿਆ ਜੀਵ ਕਿਵੇਂ ਮੁਕਤੀ ਪ੍ਰਾਪਤ ਕਰਦਾ ਹੈ? ਅਤੇ ਪਰਮਾਤਮਾ ਵਿਚ ਕਿਸ ਤਰ੍ਹਾਂ ਸਮਾਉਂਦਾ ਹੈ ? ਆਦਿ ਪ੍ਰਸ਼ਨ ਗੁਰੂ ਨਾਨਕ ਬਾਣੀ ਵਿਚ ਕੀਤੇ ਗਏ ਹਨ ਅਤੇ ਗੁਰੂ ਨਾਨਕ ਬਾਣੀ ਹੀ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਵੀ ਸਪੱਸ਼ਟ ਕਰਦੀ ਹੈ:-

ਜਾਤੇ ਜਾਇ ਕਹਾ ਤੇ ਆਵੈ।। ਕਹ ਉਪਜੈ ਕਹ ਜਾਇ ਸਮਾਵੈ।।
ਕਿਉ ਬਾਧਿਓ ਕਿਉ ਮੁਕਤੀ ਪਾਵੈ।। ਕਿਉ ਅਬਿਨਾਸੀ ਸਹਜਿ ਸਮਾਵੈ।।[382]

ਗੁਰੂ ਜੀ ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਦਿੰਦੇ ਸਪਸ਼ਟ ਕਰਦੇ ਹਨ ਕਿ ਜੀਵ ਕੁਦਰਤੀ ਨਿਯਮ ਪੈਦਾ ਹੁੰਦਾ ਹੈ। ਕੁਦਰਤੀ ਨਿਯਮ ਅਨੁਸਾਰ ਹੀ ਮੁੱਕ ਜਾਂਦਾ ਹੈ। ਮਨਮੁੱਖਤਾ ਦੀ ਹਾਲਤ ਵਿਚ ਮਨ ਤੋਂ ਪੈਦਾ ਹੋ ਕੇ ਆਪਣੇ ਆਤਮ ਸਰੂਪ ਦਾ ਗਿਆਨ ਹੋ ਜਾਣ ਤੇ ਮਨ ਵਿਚ ਹੀ ਖਤਮ ਹੋ ਜਾਂਦਾ ਹੈ:-

ਸਹਜੇ ਆਵੈ ਸਹਜੇ ਜਾਇ।। ਮਨ ਤੇ ਉਪਜੈ ਮਨ ਮਾਹਿ ਸਮਾਇ।।
ਗੁਰਮੁਖਿ ਮੁਕਤੋਂ ਬੰਧ ਨ ਪਾਇ।। ਸਬਦੁ ਬੀਚਾਰਿ ਛੂਟੈ ਹਰਿ ਨਾਇ।[383]

ਭਾਈ ਸਾਹਿਬ ਇਸ ਘੋਰ ਕਲਿਜੁਗ ਵਿਚ ਜੀਵ ਲਈ 'ਵਾਹਿਗੁਰੂ' ਦਾ ਜਾਪ ਜ਼ਰੂਰੀ ਦੱਸਦੇ ਹਨ। ਜਿਸ ਦਾ ਜਾਪ ਕਰਨ ਨਾਲ ਜੀਵ ਜਿਥੋਂ ਪੈਦਾ ਹੁੰਦਾ ਹੈ ਉਸੇ ਵਿਚ ਸਮਾ ਜਾਂਦਾ ਹੈ:-

ਚਾਰੋ ਅਛਰ ਇਕੁ ਕਰ ਵਾਹਗੁਰੂ ਜਪ ਮੰਤ੍ਰ ਜਪਾਵੈ।
ਜਹਾਂ ਤੇ ਉਪਜਿਆ ਫਿਰਿ ਤਹਾ ਸਮਾਵੈ।।[384]

'ਦੇਹ' ਇਸ ਜੀਵ ਦੇ ਰਹਿਣ ਦੀ ਥਾਂ ਹੈ। ਪਰਮਾਤਮਾ ਨੇ ਇਹ ਸਰੀਰ ਬਚਿੱਤ੍ਰ ਕਿਸਮ ਦਾ ਨਕਸ਼ਾ ਬਣਾਇਆ ਹੈ। ਇਹ ਮੂਰਤਿ ਸੂਰਤਿ ਪਰਮਾਤਮਾ ਨੇ ਮਾਤਾ ਦੀ ਰਕਤੁ ਅਤੇ ਪਿਤਾ ਦੀ ਬਿੰਦ ਤੋਂ ਬਣਾਈ ਹੈ। ਪਰਮਾਤਮਾ ਨੇ ਮਾਤਾ ਦੇ ਗਰਭ ਕੁੰਡ ਵਿਚ ਤਨ ਦੀ ਬਣਾਵਟ ਬਣਾ ਕੇ ਵਿੱਚ 'ਜੀਵ ਨੂੰ ਪਾਇਆ ਤੇ ਰਖਿਆ ਵੀ ਕੀਤੀ:-

1. ਮਾ ਕੀ ਰਕਤੁ ਪਿਤਾ ਬਿਦੁ ਧਾਰਾ।। ਮੂਰਤਿ ਸੂਰਤਿ ਕਰਿ ਆਪਾਰਾ।।
ਜੋਤਿ ਦਾਤਿ ਜੇਤੀ ਸਭ ਤੇਰੀ ਤੂ ਕਰਤਾ ਸਭ ਠਾਈ ਹੇ।[385]

ਭਾਈ ਸਾਹਿਬ ਇਸ ਵਿਚਾਰ ਨੂੰ ਆਪਣੇ ਸ਼ਬਦਾਂ ਵਿਚ ਇਸ ਤਰ੍ਹਾਂ ਬਿਆਨਦੇ ਹਨ:-

1. ਰਕਤ ਬਿੰਦੁ ਕਰਿ ਨਿੰਮਿਆ ਚਿਤ੍ਰ ਚਲਿਤ੍ਰ ਬਚਿਤ੍ਰ ਬਣਾਇਆ।
ਗਰਭ ਕੁੰਡ ਵਿਚਿ ਰਖਿਆ ਜੀਉ ਪਾਇ ਤਨੁ ਸਾਜਿ ਸੁਹਾਇਆ।[386]
2. ਜੀਉ ਪਿੰਡ ਦੇ ਸਾਜਿਆ ਸਾਸ ਮਾਸ ਦੇ ਜਿਸੈ ਕਿਸੈ।[387]
3. ਜੀਉ ਪਾਇ ਤਨ ਸਾਜਿਆ ਮੂਹਿ ਅਖੀ ਨਕ ਕੰਨ ਸਵਾਰੇ।।[388]

ਮਨੁੱਖਾ ਜਨਮ ਦੁਰਲੱਭ ਹੈ। ਦੇਹ ਹੀ ਨਾਸ਼ਵਾਨ ਹੈ। ਮਰਨ ਤੋਂ ਬਾਅਦ ਜੀਵ ਆਪਣੇ ਮੂਲ ਰੂਪ ਪ੍ਰਭੂ ਵਿਚ ਸਮਾ ਜਾਂਦਾ ਹੈ। ਪੰਜ ਤੱਤਾਂ ਦਾ ਸਰੀਰ ਹੀ ਨਾਸ਼ ਹੁੰਦਾ ਹੈ। ਭਾਈ ਸਾਹਿਬ ਅਨੁਸਾਰ ਵਾਹਿਗੁਰੂ ਰੂਪੀ ਸਾਹ ਨਾਲੋਂ ਇਹ ਜੀਵ ਰੂਪੀ ਵਣਜਾਰਾ ਵਿਛੜਿਆ ਹੋਇਆ ਹੈ:-

ਮਾਣਸੁ ਜਨਮ ਦੁਲੰਭੁ ਹੈ ਛਿਣ ਭੰਗੁਰੁ ਛਲ ਦੇਹੀ ਛਾਰਾ।
ਪਾਣੀ ਦਾ ਕਰਿ ਪੁਤਲਾ ਉਡੈ ਨ ਪਉਣੁ ਖੁਲੇ ਨਉ ਦੁਆਰਾ।
ਅਗਨਿ ਕੁੰਡ ਵਿਚਿ ਰਖੀਅਨਿ ਨਰਕ ਘੋਰ ਮਹਿ ਉਦਰੁ ਮਝਾਰਾ।
ਕਰੈ ਉਰਧ ਤਪੁ ਗਰਬ ਵਿਚਿ ਚਸਾ ਨ ਵਿਸਰੈ ਸਿਰਜਣਹਾਰਾ।

- - - - - - - - - - - - - - - -

ਜਾਹੋਂ ਵਿਛੁੜਿਆ ਵਣਜਾਰਾ।[389]

ਇਹ ਜੀਵ ਮਾਇਆ ਦੀ ਖਾਤਰ ਬਹੁਤ ਭੱਜ ਦੌੜ ਕਰਦਾ ਹੈ। ਇਸੇ ਕਰਕੇ ਇਹ ਆਵਾਗਵਨ ਦੇ ਚੱਕਰ ਵਿਚ ਫਸਦਾ ਹੈ। ਵਾਸ਼ਨਾ ਮਾਇਆ ਦਾ ਰੂਪ ਹੈ। ਮਾਇਆ ਤ੍ਰੈਗੁਣਾਤਮਕ ਹੋਣ ਕਰਕੇ ਇਹ ਤਿੰਨ ਗੁਣ ਵੀ ਪ੍ਰਭੂ ਦੇ ਆਪੇ ਤੋਂ ਪੈਦਾ ਹੋਏ ਹਨ। ਕੋਈ ਜੀਵ ਵੀ ਉਸ ਪਰਮਾਤਮਾ ਦਾ ਮੁੱਲ ਨਹੀਂ ਪਾ ਸਕਦਾ। ਇਹ ਗੁਣ ਪ੍ਰਭੂ ਦੀ ਤਾਕਤ ਦਾ ਸਿੱਟਾ ਹੋਣ ਕਰਕੇ ਜੀਵਾਂ ਲਈ ਜੰਮਣਾ ਮਰਨਾ ਵੀ ਉਸੀ ਦੇ ਹੱਥ ਹੈ। ਜੀਵ ਤਾਂ ਵਾਸ਼ਨਾ ਦਾ ਬੱਧਾ ਕਰਮ ਕਮਾਉਂਦਾ ਹੈ ਤੇ ਮੁੜ ਮੁੜਦੇਹ ਵਟਾਉਂਦਾ ਹੈ:—

ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ।
ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ।

- - - - - - - - - - - - - - - - - - - - - - -

ਤਿਹੁ ਜੁਗਾਂ ਕੇ ਕਰਮ ਕਰਿ ਜਨਮ ਮਰਨ ਸੰਸਾ ਨਾ ਚੁਕਾਵੈ।
ਫਿਰਿ ਕਲਜੁਗਿ ਅੰਦਰਿ ਦੇਹਿ ਧਰਿ ਕਰਮਾਂ ਅੰਦਰਿ ਫੇਰਿ ਫਸਾਵੈ।[390]

ਇਥੇ 'ਮੇਰੁ' ਤੋਂ ਭਾਵ ਸ਼ਿਰੋਮਣੀ ਜੀਵ ਹੈ ਜੋ ਤਿੰਨਾਂ ਜੁੱਗਾਂ ਦੇ ਕਰਮ ਕਰਦਾ ਹੋਇਆ ਜਨਮ ਮਰਨ ਦੇ ਗੇੜ ਵਿਚ ਫਸਦਾ ਹੈ। ਮੁੜ ਕਲਜੁਗ ਵਿਚ ਦੇਹ ਧਾਰਕੇ ਆਉਂਦਾ ਹੈ ਤੇ ਫਿਰ ਕਰਮਾਂ ਵਿਚ ਫਸਦਾ ਹੈ। ਗਿਆਨੀ ਹੀ ਇਸ ਭੇਦ ਨੂੰ ਪਾਉਂਦਾ ਹੈ।

## ਜੀਵ ਸੀਖਿਆ

ਸ੍ਰਿਸ਼ਟੀ ਵਿੱਚ ਮਨੁੱਖ ਸ਼ਿਰੋਮਣੀ ਜੀਵ ਹੈ। ਪਰ ਇਹ ਸ਼ਿਰੋਮਣੀ ਪਦ ਇਸ ਨੂੰ ਚੰਗੇ ਕਰਮਾਂ ਤੋਂ ਬਾਅਦ ਮਿਲਦਾ ਹੈ ਜੋ ਮੰਨੀਆਂ ਗਈਆਂ ਜੂਨਾਂ ਵਿਚੋਂ ਸੱਭ ਤੋਂ ਉੱਤਮ ਮੰਨਿਆ ਗਿਆ ਹੈ। ਜੋ ਕਰਮਾਂ ਨਾਲ ਮਿਲਦਾ ਹੈ, ਜਿਸ ਨੂੰ ਪ੍ਰਾਪਤ ਕਰਕੇ ਗੁਰਮੁਖ ਆਪਾ ਭਾਵ ਖਤਮ ਕਰ ਦਿੰਦੇ ਹਨ:—

ਲਖ ਚਉਰਾਸੀਹ ਜੂਨਿ ਫੇਰਿ ਫਿਰਾਇਆ।।
ਮਾਣਸੁ ਜਨਮੁ ਦੁਲੰਭੁ ਕਰਮੀ ਪਾਇਆ।
ਉਤਮੁ ਗੁਰਮੁਖਿ ਪੰਥੁ ਆਪੁ ਗਵਾਇਆ।
ਸਾਧ ਸੰਗਤਿ ਰਹਰਾਸਿ ਪੈਰੀਂ ਪਾਇਆ।।[391]

ਗੁਰਬਾਣੀ ਵਿਚ ਜੀਵ ਜੂਨਾਂ ਦੀ ਗਿਣਤੀ 84 ਲੱਖ ਦੱਸੀ ਹੈ। ਜਲਥਲ ਦੇ ਸਾਰੇ ਜੀਵ ਪਰਮਾਤਮਾ ਦਾ ਰੂਪ ਤਾਂ ਹਨ ਪਰ ਵੱਖ ਵੱਖ ਜੂਨੀਆਂ ਭੋਗਦੇ ਹਨ। ਪਰਮਾਤਮਾ ਆਪ ਹੀ ਉਨਾਂ ਨੂੰ ਪੈਦਾ ਕਰਕੇ ਰੋਜ਼ੀ ਪਹੁੰਚਾਉਂਦਾ ਹੈ। ਜੀਵ ਉਸ ਦੀ ਮਰਜੀ ਨਾਲ ਹੀ ਸਾਹ ਲੈਂਦਾ ਹੈ:-

1. ਲਖ ਚਉਰਾਸੀਹ ਜੰਤ ਉਪਾਏ ।। ਮੇਰੇ ਠਾਕੁਰ ਭਾਣੇ ਸਿਰਜਿ ਸਮਾਏ।[392]

2. ਚਉਰਾਸੀਹ ਲਖ ਜੋਨਿ ਵਿਚਿ ਜਲੁ ਥਲੁ ਮਹੀਅਲੁ ਤ੍ਰਿਭਵਣੁ ਸਾਰਾ।
ਇਕਸਿ ਇਕਸਿ ਜੋਨਿ ਵਿਚਿ ਜੀਅ ਜੰਤ ਅਗਣਤ ਅਪਾਰਾ।
ਸਾਸਿ ਗਿਰਾਸਿ ਸਮਾਲਦਾ ਕਰਿ ਬ੍ਰਹਮੰਡ ਕਰੋੜਿ ਸੁਮਾਰਾ।
ਰੋਮ ਰੋਮ ਵਿਚਿ ਰਖਿਓਨੁ ਓਅੰਕਾਰੁ ਅਕਾਰੁ ਵਿਥਾਰਾ।
ਸਿਰਿ ਸਿਰਿ ਲੇਖ ਅਲੇਖੁ ਦਾ ਲੇਖ ਅਲੇਖ ਉਪਾਵਣਹਾਰਾ।।[393]

ਪਰ ਜੀਵ ਸਾਰੀਆਂ ਜੂਨਾਂ ਦਾ ਸਰਦਾਰ ਹੋਕੇ ਵੀ ਪਸ਼ੂਆਂ ਨਾਲੋਂ ਭੈੜਾ ਹੈ। ਕਿਉਂਕਿ ਅਗਿਆਨਤਾ ਕਾਰਨ ਵਿਸ਼ੇ ਵਿਕਾਰਾਂ ਵਿਚ ਫਸਿਆ ਪਿਆ ਹੈ। ਉੱਤਮ ਕਰਮਾਂ ਵਲੋਂ ਹਟਕੇ ਮਨ ਬਾਣੀ ਅਤੇ ਸਰੀਰ ਰਾਹੀਂ ਜਨਮ ਮਰਨ ਦੇ ਗੇੜ ਵਿਚ ਪਾਉਣ ਵਾਲੇ ਕਰਮ ਕਰਦਾ ਹੈ:-

ਮਨਮੁਖ ਮਾਣਸ ਦੇਹ ਤੇ ਪਸੂ ਪਰੇਤ ਅਚੇਤ ਚੰਗੇਰੇ।
ਹੋਇ ਸੁਚੇਤ ਅਚੇਤ ਹੋਇ ਮਾਣਸੁ ਮਾਣਸ ਦੇ ਵਲਿ ਹੇਰੇ।
ਪਸੂ ਨ ਮੰਗੈ ਪਸੂ ਤੇ ਪੰਖੇਰੂ ਪੰਖੇਰੂ ਘੇਰੇ।
ਚਉਰਾਸੀਹ ਲਖ ਜੂਨ ਵਿਚਿ ਉਤਮ ਮਾਣਸ ਜੂਨਿ ਭਲੇਰੇ।
ਉਤਮ ਮਨ ਬਚ ਕਰਮ ਕਰਿ ਜਨਮੁ ਮਰਣ ਭਵਜਲੁ ਲਖ ਫੇਰੇ।[394]

ਚਾਰ ਖਾਣੀਆਂ ਵਿਚ ਪੰਜਾਂ ਤੱਤਾਂ ਦਾ ਜਗਤ ਪੈਦਾ ਕਰਕੇ ਪਰਮਾਤਮਾ ਨੇ ਚੁਰਾਸੀ ਲੱਖ ਜੂਨ ਬਣਾ ਦਿੱਤੀ ਹੈ। ਇੱਕ ਇੱਕ ਜੂਨ ਵਿਚ ਬੇਅੰਤ ਹੀ ਜੀਵ ਜੰਤੂ ਹਨ। ਹਰ ਜੀਵ ਲੇਖੇ ਵਿਚ ਹੈ। ਲੇਖੇ ਵਿਚ ਕਰਮ ਕਰਦਾ ਹੈ। ਸਾਸ ਤੇ ਗਿਰਾਸ ਲੈਂਦਾ ਹੈ ਪਰ ਉਹ ਪਰਮਾਤਮਾ ਆਪ ਲੇਖੇ ਤੋਂ ਬਾਹਰ ਹੈ।[395] ਪਰਮਾਤਮਾ ਨੇ ਆਪਣੇ ਇਕ ਫੁਰਨੇ ਤੋਂ ਹੀ ਕ੍ਰੋੜਾਂ ਬ੍ਰਹਮੰਡ, ਲੱਖਾਂ ਧਰਤੀਆਂ –ਅਕਾਸ਼, ਪੌਣ ਪਾਣੀ, ਅੱਗ, ਚੁਰਾਸੀ ਲੱਖ ਜੂਨ ਅਤੇ ਇਕ ਇਕ ਜੂਨ ਦੇ ਲੱਖਾਂ-ਕਰੋੜਾਂ ਜੀਵ ਜੰਤੂ ਪੈਦਾ ਕੀਤੇ ਹਨ।[396] ਇਸ ਚੌਰਾਸੀ ਲੱਖ ਜੂਨ ਤੋਂ ਮਨੁੱਖਾ ਦੇਹੀ ਵਿਚ ਹੀ ਪਾਰ ਉਤਾਰਾ ਹੋ ਸਕਦਾ ਹੈ:–

> ਚਉਰਾਸੀਹ ਲਖ ਜੋਨਿ ਵਿਚਿ ਮਿਲਿ ਵਿਛੁੜੇ ਵਡ ਪਰਵਾਰਾ।
> ਜੰਮਣੁ ਜੀਵਣੁ ਮਰਣ ਵਿਚਿ ਭਵਜਲ ਪੂਰ ਭਰਾਇ ਹਜਾਰਾ।
> ਮਾਣਸੁ ਦੇਹੀ ਪਾਰਿ ਉਤਾਰਾ।।[397]

ਇਸ ਵਿਚ ਕੋਈ ਸ਼ੱਕ ਨਹੀਂ ਕਿ ਭਾਈ ਸਾਹਿਬ ਨੇ 84 ਲੱਖ ਜੂਨਾਂ ਦਾ ਜ਼ਿਕਰ ਕਰਦਿਆਂ ਮਨੁੱਖ ਜਨਮ ਨੂੰ ਸਭ ਤੋਂ ਦੁਰਲੱਭ ਮੰਨਿਆ ਹੈ ਅਤੇ ਇਸੇ ਜਨਮ ਵਿਚ ਹੀ ਹਰੀ ਦਾ ਸਿਮਰਨ ਕਰਦਿਆਂ ਚੁਰਾਸੀ ਲੱਖ-ਜੂਨਾਂ ਦੇ ਚੱਕਰ ਤੋਂ ਬਚਿਆ ਜਾ ਸਕਦਾ ਹੈ। ਜੂਨਾਂ ਦੇ ਚੱਕਰ ਵਿਚ ਪੈਣ ਤੇ ਇਸ ਤੋਂ ਮੁਕਤ ਹੋਣਾ ਜੀਵਾਂ ਦੇ ਆਪਣੇ ਕਰਮਾਂ ਤੇ ਨਿਰਭਰ ਕਰਦਾ ਹੈ। ਪਰਮਾਤਮਾ ਦੀ ਕ੍ਰਿਪਾ ਦੁਆਰਾ ਹੀ ਜੂਨਾਂ ਦੇ ਚੱਕਰ ਤੋਂ ਬਚਿਆਂ ਜਾ ਸਕਦਾ ਹੈ। ਪਰ ਜੀਵ ਸੰਸਾਰਕ ਭੋਗਾਂ ਵਿਚ ਖਚਿਤ ਹੋਕੇ ਪ੍ਰਭੂ ਪ੍ਰੀਤਮ ਨੂੰ ਭੁੱਲ ਜਾਂਦਾ ਹੈ ਜਿਸ ਕਰਕੇ ਚੁਰਾਸੀ ਦੇ ਗੇੜ ਵਿਚ ਫਸ ਜਾਂਦਾ ਹੈ। ਤੇ ਇਸ ਦੀ ਸਥਿਤੀ ਤਰਸਯੋਗ ਹੋ ਜਾਂਦੀ ਹੈ।

(ੲ) ਜਗਤ ਤੇ ਮਾਇਆ ਦਾ ਸਿਧਾਂਤ :–ਜਗਤ ਦਾ ਸਿਧਾਂਤ

ਮੁੱਢ ਤੋਂ ਹੀ ਮਨੁੱਖ ਪਰਮਾਤਮਾ ਦੀ ਪ੍ਰਕ੍ਰਿਤਕ ਖੇਡ ਨੂੰ ਵੇਖ ਵੇਖ ਕੇ ਹੈਰਾਨ ਹੁੰਦਾ ਰਿਹਾ ਹੈ ਅਤੇ ਉਸਦੇ ਮਨ ਵਿਚ ਸ੍ਰਿਸ਼ਟੀ ਸੰਬੰਧੀ ਤਰ੍ਹਾਂ ਤਰ੍ਹਾਂ ਦੇ ਵਿਚਾਰ ਉੱਠਦੇ ਰਹੇ ਹਨ ਜਿਵੇਂ ਜਗਤ ਕੀ ਹੈ ? ਇਹ ਕਿਸ ਨੇ ਤੇ ਕਿਵੇਂ ਬਣਾਇਆ ? ਇਸਦਾ ਸਰੂਪ ਕੀ ਹੈ ? ਇਸ ਦਾ ਅੰਤ ਕੀ ਹੋਵੇਗਾ ? ਆਦਿ। ਇਨ੍ਹਾਂ ਪ੍ਰਸ਼ਨਾਂ ਦੇ ਹੱਲ ਲੱਭਣ ਲਈ ਮੁੱਢ ਤੋਂ ਹੀ ਰਿਸ਼ੀ-ਮੁਨੀ, ਜੋਗੀ-ਤਪੀ, ਵਿਦਵਾਨ ਤੇ ਸਾਹਿਤਕਾਰ ਯਤਨਸ਼ੀਲ ਰਹੇ ਹਨ ਪਰ ਉਹ ਸਾਰੇ ਕਿਸੇ ਇਕ ਮਤ ਤੇ ਨਹੀਂ ਪਹੁੰਚ ਸਕੇ।

ਸ਼੍ਰੀਮਦ ਭਗਵਦ ਗੀਤਾ ਵਿਚ ਜਗਤ ਦੀ ਉਤਪਤੀ ਬ੍ਰਹਮ ਤੋਂ ਦਰਸਾਈ ਗਈ ਹੈ। ਗੀਤਾ ਵਿਚ ਭਗਵਾਨ ਨੇ ਆਪ ਕਿਹਾ ਹੈ ਕਿ ਮੈਂ ਸੰਪੂਰਣ ਜਗਤ ਦੀ ਉਤਪਤੀ ਅਤੇ ਪਰਲੈ ਦਾ ਸਥਾਨ ਹਾਂ।[398] ਜਗਤ ਦੀ ਜਨ ਜੜ੍ਹ ਅਤੇ ਚੇਤਨ ਵਸਤੂਆਂ ਪੁਰਸ਼ੋਤਮ ਦੇ ਸਰੂਪ ਹਨ।[399]

ਗੁਰਬਾਣੀ ਵਿਚ ਵੀ ਜਗਤ ਅਥਵਾ ਸ੍ਰਿਸ਼ਟੀ ਦੀ ਉਤਪਤੀ ਦਾ ਨਮਿੱਤ ਅਤੇ ਉਪਾਦਾਨ ਕਾਰਣ ਬ੍ਰਹਮ ਨੂੰ ਹੀ ਸਵੀਕਾਰ ਕੀਤਾ ਗਿਆ ਹੈ। ਪਰਮਾਤਮਾ ਨੂੰ ਕਰਤਾ ਪੁਰਖ ਮੰਨਦਿਆਂ ਜਗਤ ਦਾ ਰਚਨਹਾਰ ਕਿਹਾ ਗਿਆ ਹੈ। ਉਹ ਆਪਣੀ ਇੱਛਾ ਅਨੁਸਾਰ ਜਗਤ ਉਤਪਤੀ ਤੇ ਜਗਤ ਦਾ ਪਰਲੈ ਕਰਦਾ ਹੈ। ਪਰਮਾਤਮਾ ਨੇ ਆਪਣੇ ਇੱਕ ਹੀ ਵਾਕ ਤੋਂ ਪਸਾਰਾ ਕਰਕੇ ਜਗਤ ਦਾ ਆਕਾਰ ਬਣਾ ਦਿੱਤਾ ਹੈ। ਆਕਾਸ਼ ਤੇ ਧਰਤੀ ਨੂੰ ਵਿਛੋੜ ਕੇ ਥੰਮਾਂ ਤੋਂ ਬਿਨ੍ਹਾਂ ਅਕਾਸ਼ ਨੂੰ ਟਿਕਾਇਆ ਹੈ। ਜਲ, ਥਲ, ਪਾਣੀ, ਅੱਗ, ਫਲ, ਫੁੱਲ, ਹਵਾ, ਬ੍ਰਹਮਾ ਬਿਸ਼ਨ, ਮਹੇਸ਼ ਪੈਦਾ ਕੀਤੇ ਹਨ:—

ਇਕ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਬਣਾਇਆ।  
ਅੰਬਰਿ ਧਰਤਿ ਵਿਛੋੜਿ ਕੈ ਵਿਣੁ ਥੰਮਾਂ ਅਗਾਸੁ ਰਹਾਇਆ।  
- - - - - - - - - - - - - - - - - - - - - -  
ਚੋਜ ਵਿਡਾਣੁ ਚਲਿਤ ਵਰਤਾਇਆ।[400]

ਭਾਈ ਸਾਹਿਬ ਨੇ ਕਿਉਂਕਿ ਗੁਰਬਾਣੀ ਦੀ ਵਿਆਖਿਆ ਕੀਤੀ ਹੈ। ਇਸ ਲਈ ਭਾਈ ਸਾਹਿਬ ਤੋਂ ਪਹਿਲਾਂ ਗੁਰੂ ਸਾਹਿਬਾਨ ਨੇ ਉਪਰੋਕਤ ਵਿਚਾਰ ਨੂੰ ਇਉਂ ਪ੍ਰਗਟ ਕੀਤਾ ਹੈ:—

ਆਪੀਨੈ ਆਪੁ ਸਾਜਿ, ਆਪਿ ਪਛਾਣਿਆ।।  
ਅੰਬਰਿ ਧਰਤਿ ਵਿਛੋੜਿ ਚੰਦੋਆ ਤਾਣਿਆ।।  
ਵਿਣੁ ਥੰਮਾ ਗਗਨੁ ਰਹਾਇ ਸਬਦੁ ਨੀਸਾਣਿਆ।।  
ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ।।  
ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ।।[401]

ਗੁਰੂ ਸਾਹਿਬਾਨ ਅਨੁਸਾਰ ਪ੍ਰਭੂ ਦੇ ਇਕ ਬੋਲ ਨਾਲ ਹੀ ਸਾਰੀ ਸ੍ਰਿਸ਼ਟੀ ਹੋਂਦ ਵਿਚ ਆ ਗਈ:—

1. ਕੀਤਾ ਪਸਾਉ ਏਕੋ ਕਵਾਉ। ਤਿਸਤੇ ਹੋਏ ਲਖ ਦਰੀਆਉ।[402]
2. ਏਕੋ ਹੁਕਮੁ ਵਰਤੈ ਸਭ ਲੋਈ। ਏਕਸੁ ਤੇ ਸਭ ਓਪਤਿ ਹੋਈ।।[403]

ਇਹ ਹੁਕਮ ਕਦੋਂ, ਕਿਉਂ ਤੇ ਕਿਵੇਂ ਵਰਤੋਂ ਵਿਚ ਆਇਆ ? ਇਨ੍ਹਾਂ ਸਾਰੀਆਂ ਗੱਲਾਂ ਨੂੰ ਕਰਤਾ ਹੁਕਮੀ ਆਪ ਹੀ ਜਾਣਦਾ ਹੈ। ਜੀਵ ਨਹੀਂ ਜਾਣ ਸਕਦਾ ਕਿ ਸ੍ਰਿਸ਼ਟੀ ਕਦੋਂ ਕਿਹੜੇ ਸਾਲ, ਕਿਹੜੀ ਰੁੱਤੇ ਜਾਂ ਕਿਹੜੇ ਵਾਰ ਰਚੀ ਗਈ। ਰਚਨਹਾਰਾ ਆਪ ਹੀ ਇਹ ਸਭ ਕੁਝ ਜਾਣਦਾ ਹੈ। ਭਾਵੇਂ ਜੁਗਾਂ ਜੁਗਾਂ ਵਿਚ, ਸਮੇਂ ਸਮੇਂ ਕਈ ਵਿਚਾਰਕਾਂ ਨੇ ਜਗਤ ਰਚਨਾ ਦੇ ਕਾਲ ਬਾਬਤ ਅੰਦਾਜ਼ੇ ਲਾਉਣ ਦਾ ਜਤਨ ਕੀਤਾ ਹੈ। ਪਰ ਅਸਫਲ ਰਹੇ ਹਨ:–

ਥਿਤ ਵਾਰ ਨ ਜੋਗੀ ਜਾਣੈ ਰੁਤਿ ਮਾਹੁ ਨ ਕੋਈ।
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ।।[405]

ਭਾਈ ਸਾਹਿਬ ਗੁਰਬਾਣੀ ਦੇ ਇਸ ਵਿਚਾਰ ਨੂੰ ਇਉਂ ਪੇਸ਼ ਕਰਦੇ ਹਨ:–

1. ਸਿਰਠੀ ਸਿਰਜਣਹਾਰ ਲੇਖ ਲਿਖਾਇਆ।
ਸਭਸੈ ਦੇ ਆਧਾਰ ਨ ਤੋਲ ਤੁਲਾਇਆ।
ਲਿਖਿਆ ਥਿਤ ਨ ਵਾਰ ਨ ਮਾਹ ਜਨਾਇਆ।
ਵੇਦ ਕਤੇਬ ਵੀਚਾਰ ਨ ਆਖ ਸੁਣਾਇਆ।[406]

2. ਓਅੰਕਾਰਿ ਅਕਾਰੁ ਕਰਿ ਥਿਤਿ ਵਾਰੁ ਨ ਮਾਹੁ ਜਣਾਇਆ।
ਨਿਰੰਕਾਰੁ ਆਕਾਰੁ ਵਿਣੁ ਏਕੰਕਾਰੁ ਨ ਅਲਖੁ ਲਖਾਇਆ।
ਆਪੇ ਆਪ ਉਪਾਇ ਕੈ ਆਪੇ ਆਪਣਾ ਨਾਉ ਧਰਾਇਆ।
\- - - - - - - - - - - - - - - - - - - -
ਆਪੇ ਆਪੁ ਉਪਾਇ ਸਮਾਇਆ।।[407]

ਗੁਰੂ ਸਾਹਿਬਾਨ ਨੇ ਸ੍ਰਿਸ਼ਟੀ ਦੀ ਉਤਪਤੀ ਓਂਕਾਰ ਤੋਂ ਵੀ ਮੰਨੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਕਿਰਤ 'ਓਅੰਕਾਰ' ਵਿਚ ਪਰਮਸੱਤਾ ਦੀਆਂ ਸਾਰੀਆਂ ਸ਼ਕਤੀਆਂ ਦਾ 'ਓਅੰਕਾਰ' ਵਿਚ ਨਿਵਾਸ ਦੱਸਿਆ ਹੈ। 'ਓਅੰਕਾਰ' ਤੋਂ ਹੀ ਬ੍ਰਹਮ ਦੀ ਉਤਪਤੀ ਹੋਈ। 'ਓਅੰਕਾਰ ਤੋਂ ਹੀ ਵੇਦਾਂ, ਜੁੱਗਾਂ ਅਤੇ ਪਰਬਤਾਂ ਦੀ ਰਚਨਾ ਹੋਈ। 'ਓਨਮ' ਅੱਖਰ ਹੀ ਤਿੰਨਾਂ ਲੋਕਾਂ ਦਾ ਸਾਰ ਤੱਤਾ ਹੈ:–

ਓਅੰਕਾਰਿ ਬ੍ਰਹਮਾ ਉਤਪਤਿ।। ਓਅੰਕਾਰਿ ਕੀਆ ਜਿਨਿ ਚਿਤਿ।
ਓਅੰਕਾਰਿ ਸੈਲ ਜੁਗ ਭਏ।। ਓਅੰਕਾਰਿ ਬੇਦ ਨਿਰਮਏ।।
ਓਅੰਕਾਰਿ ਸਬਦਿ ਉਧਰੇ।। ਓਅੰਕਾਰਿ ਗੁਰਮੁਖਿ ਤਰੇ।।
ਓਨਮ ਅਖਰ ਸੁਣਹੁ ਬੀਚਾਰੁ।। ਓਨਮ ਅੱਖਰ ਤ੍ਰਿਭਵਣੁ ਸਾਰ।। [408]

ਸਰਬ-ਵਿਆਪਕ ਪਰਮਾਤਮਾ ਨੇ ਜਗਤ ਦੀ ਉਤਪਤੀ ਕੀਤੀ ਹੈ। ਦਿਨ-ਰਾਤ, ਵਣ, ਤ੍ਰਿਣ, ਤਿੰਨੇ ਭਵਨ, ਪਾਣੀ, ਚਾਰ ਵੇਦ, ਚਾਰ ਖਾਣੀਆਂ, ਸ੍ਰਿਸ਼ਟੀ ਦੇ ਵੱਖ-ਵੱਖ ਹਿੱਸੇ, ਟਾਪੂ ਆਦਿ ਸਭ ਕੁਝ ਪਰਮਾਤਮਾ ਦੇ ਹੁਕਮ ਨਾਲ ਬਣਿਆ ਹੈ:-

ਓਅੰਕਾਰਿ ਉਤਪਾਤੀ।। ਕੀਆ ਦਿਨਸੁ ਸਭ ਰਾਤੀ।।
ਵਣੁ ਤ੍ਰਿਣੁ ਤ੍ਰਿਭਵਣੁ ਪਾਣੀ।। ਚਾਰਿ ਬੇਦ ਚਾਰੇ ਖਾਣੀ।।
ਖੰਡ ਦੀਪ ਸਭ ਲੋਆ।। ਏਕ ਕਵਾਵੈ ਤੇ ਸਭਿ ਹੋਆ।। [409]

ਉਪਨਿਸ਼ਦਾਂ ਵਿਚ ਵੀ 'ਓਂਕਾਰ' ਸ਼ਬਦ ਤੋਂ ਹੀ ਸ੍ਰਿਸ਼ਟੀ ਦੀ ਉਤਪਤੀ ਮੰਨੀ ਗਈ ਹੈ। ਇਸ ਤਰ੍ਹਾਂ ਗੁਰੂ ਸਾਹਿਬਾਨ ਦਾ ਇਹ ਵਿਚਾਰ ਪ੍ਰੰਪਰਾਗਤ ਭਾਰਤੀ ਵਿਚਾਰਧਾਰਾ ਨਾਲ ਜਾ ਮਿਲਦਾ ਹੈ।

ਭਾਈ ਸਾਹਿਬ ਗੁਰਬਾਣੀ ਦੇ ਉਪਰੋਕਤ ਸਿਧਾਂਤ ਦੀ ਵਿਆਖਿਆ ਕਰਦੇ ਹੋਏ ਆਪਣੇ ਵਿਚਾਰ ਇਉਂ ਪੇਸ਼ ਕਰਦੇ ਹਨ:-

1. ਓਅੰਕਾਰਿ ਆਕਾਰੁ ਕਰਿ ਏਕ ਕਵਾਉ ਪਸਾਉ ਪਸਾਰਾ।
ਪੰਜ ਤਤ ਪਰਵਾਣੁ ਕਰਿ ਘਟਿ ਘਟਿ ਅੰਦਰਿ ਤ੍ਰਿਭਵਣੁ ਸਾਰਾ।
ਕਾਦਰੁ ਕਿਨੈ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ।
ਇਕ ਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ।
ਰੋਮਿ ਰੋਮਿ ਵਿਚਿ ਰਖਿਓਨਿ ਕਰਿ ਬ੍ਰਹਮੰਡ ਕਰੋੜਿ ਸੁਮਾਰਾ।
ਇਕਸਿ ਇਕਸਿ ਬ੍ਰਹਮੰਡ ਵਿਚ ਦਸ ਦਸ ਕਰਿ ਅਉਤਾਰੁ ਉਤਾਰਾ।
ਕੇਤੇ ਬੇਦਿ ਬਿਆਸ ਕਰਿ ਕਈ ਕਤੇਬ ਮੁਹੰਮਦ ਯਾਰਾ।
ਕੁਦਰਤਿ ਇਕੁ ਏਤਾ ਪਾਸਾਰਾ।। [410]

੨. ਓਅੰਕਾਰਿ ਅਕਾਰੁ ਕਰਿ ਪਉਣੁ ਪਾਣੀ ਬੈਸੰਤਰੁ ਧਾਰੇ।
ਧਰਤਿ ਅਕਾਸ ਵਿਛੋੜਿਅਨੁ ਚੰਦੁ ਸੂਰੁ ਦੇ ਜੋਤਿ ਸਵਾਰੇ।

ਖਾਣੀ ਚਾਰਿ ਬੰਧਾਨ ਕਰਿ ਲਖ ਚਉਰਾਸੀਹ ਜੂਨਿ ਦੁਆਰੇ।
ਇਕਸ ਇਕਸ ਜੂਨਿ ਵਿਚਿ ਜੀਅ ਜੰਤੁ ਅਣਗਣਤ ਅਪਾਰੇ।।[411]

ਗੋਰਖ ਅਨੁਸਾਰ ਉਤਪਤੀ ਕਰਨ ਵਾਲੀ ਮਾਇਆ ਸ਼ਕਤੀ ਨੇ ਹੀ ਸਤ, ਰਜ ਅਤੇ ਤਮ ਦੇ ਪ੍ਰਤੀਕ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਨੂੰ ਉਤਪੰਨ ਕੀਤਾ। ਤ੍ਰੈਗੁਣਾਂ ਕਾਰਨ ਹੀ ਜੀਵ ਬੰਧਨ ਵਿਚ ਪੈਂਦਾ ਹੈ ਅਤੇ ਤ੍ਰੈਗੁਣਾਤਮਕ ਮਾਇਆ ਦਾ ਯਥਾਰਥ ਰੂਪ ਸਮਝ ਲੈਣ ਤੇ ਉਹ ਬੰਧਨ ਮੁਕਤ ਹੋ ਜਾਂਦਾ ਹੈ। ਨਾਥ ਸੰਪ੍ਰਦਾਇ ਦੀ ਇਹ ਸ਼ਕਤੀ ਗੀਤਾ ਦੀ ਮਾਇਆ ਅਤੇ ਸਾਂਖ ਦੀ ਪ੍ਰਕ੍ਰਿਤੀ ਵਾਂਗ ਹੀ ਤ੍ਰੈਗੁਣਾਤਮਕ ਹੈ।

ਗੁਰਬਾਣੀ ਵੀ ਇਸੇ ਵਿਚਾਰ ਦੀ ਧਾਰਨੀ ਹੈ ਅਤੇ ਸ੍ਰਿਸ਼ਟੀ ਨੂੰ ਸਤ, ਰਜ ਅਤੇ ਤਮ, ਮਾਇਕ ਸ਼ਕਤੀ ਦੀ ਦੇਣ ਸਮਝਦੀ ਹੈ। ਸੰਸਾਰ ਦੇ ਕਰੋੜਾਂ ਜੀਵ ਇਨ੍ਹਾਂ ਤਿੰਨਾਂ ਗੁਣਾਂ ਵਿਚ ਜਕੜੇ ਹੋਏ ਹਨ:-

1. ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ।।[412]
2. ਬ੍ਰਹਮੈ ਮੁਖਿ ਮਾਇਆ ਹੈ ਤ੍ਰੈਗੁਣ।।
   ਰਜ ਤਮ ਸਤ ਕਲ ਤੇਰੀ ਛਾਇਆ।।ਜਨਮ ਮਰਣ ਹਉਮੈ ਦੁਖ ਪਾਇਆ।[413]

ਭਾਈ ਗੁਰਦਾਸ ਗੁਰਬਾਣੀ ਦੇ ਇਸ ਵਿਚਾਰ ਦੀ ਵਿਆਖਿਆ ਕਰਦੇ ਲਿਖਦੇ ਹਨ:-

1. ਓਅੰਕਾਰਿ ਆਕਾਰੁ ਕਰਿ ਮਥੀ ਇਕ ਉਪਾਈ ਮਾਇਆ।
   ਤਿਨਿ ਲੋਅ ਚਉਦਹ ਭਵਣੁ ਜਲ ਥਲੁ ਮਹੀਅਲੁ ਛਲੁ ਕਰਿ ਛਾਇਆ।
   ਬ੍ਰਹਮਾ ਬਿਸਨ ਮਹੇਸੁ ਤੈ ਦਸ ਅਵਤਾਰ ਬਜਾਰਿ ਨਚਾਇਆ।
   ਜਤੀ ਸਤੀ ਸੰਤੋਖੀਆ ਸਿਧ ਨਾਥ ਬਹੁ ਪੰਥ ਭਵਾਇਆ।
   ਕਾਮ ਕਰੋਧ ਵਿਰੋਧ ਵਿਚਿ ਲੋਭ ਮੋਹੁ ਕਰਿ ਧ੍ਰੋਹੁ ਲੜਾਇਆ।
   ਹਉਮੈ ਅੰਦਰਿ ਸਭੁ ਕੋ ਸੇਰਹੁ ਘਟਿ ਨ ਕਿਨੈ ਅਖਾਇਆ।
   ਕਾਰਣੁ ਕਰਤੇ ਆਪੁ ਲੁਕਾਇਆ।।[414]
2. ਤ੍ਰੈਗੁਣ ਮਾਇਆ ਖੇਲੁ ਕਰਿ ਦੇਖਾਲਿਆ।
   ਖਾਣੀ ਬਾਣੀ ਚਾਰਿ ਚਲਤੁ ਉਠਾਲਿਆ।

ਪੀਜ ਤਤ ਉਤਪਾਤਿ ਬੀਧ ਬਹਾਲਿਆ।

- - - - - - - - - - - - - - -

ਇਕ ਕਵਾਉ ਪਸਾਉ ਨਦਰਿ ਨਿਹਾਲਿਆ।।[415]

ਸ੍ਰਿਸ਼ਟੀ ਰਚਨਾ ਸੰਬੰਧੀ ਗੁਰਮਤਿ ਵਿਚ ਹੋਰ ਵੀ ਕਈ ਸੰਕੇਤ ਮਿਲਦੇ ਹਨ। ਪਹਿਲਾਂ ਇਕ ਸੱਚ ਸੀ, ਉਸ ਤੋਂ ਹਵਾ ਉਪਜੀ, ਹਵਾ ਤੋਂ ਜਲ ਅਤੇ ਜਲ ਤੋਂ ਤ੍ਰਿਭਵਣੁ ਦੀ ਰਚਨਾ ਹੋਈ ਅਤੇ ਰਚਨਹਾਰਾ ਆਪ ਹੀ ਆਪਣੀ ਰਚਨਾ ਵਿਚ ਵਿਲੀਨ ਹੋ ਗਿਆ। ਪਰਭਾਤੀ ਰਾਗੁ ਵਿਚ ਗੁਰੂ ਜੀ ਨੇ ਸਪਸ਼ਟ ਕੀਤਾ ਹੈ ਕਿ ਪਰਮਾਤਮਾ ਨੇ ਤਰੰਗ-ਯੁਕਤ ਜਲ, ਅਗਨੀ ਅਤੇ ਹਵਾ ਤਿੰਨ ਤੱਤਾਂ ਨੂੰ ਪੈਦਾ ਕਰਕੇ ਫਿਰ ਤਿੰਨਾਂ ਦੇ ਸੰਜੋਗ ਤੋਂ ਪੰਜ ਭੌਤਿਕ ਜਗਤ ਦੀ ਰਚਨਾ ਕੀਤੀ:-

1. ਸਾਚੇ ਤੇ ਪਵਨਾ ਭਇਆ, ਪਵਨੇ ਤੇ ਜਲੁ ਹੋਇ।
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ।।[416]

੨. ਜਲ ਤਰੰਗ ਅਗਨੀ ਪਵਨੈ ਫੁਨਿ, ਤ੍ਰੈ ਮਿਲਿ ਜਗਤੁ ਉਪਾਇਆ।।[417]

ਭਾਈ ਸਾਹਿਬ ਸੱਚ ਰੂਪੀ ਪਰਮਾਤਮਾ ਤੋਂ ਜਗਤ ਰਚਨਾ ਸੰਬੰਧੀ ਗੁਰਬਾਣੀ ਦੇ ਇਨ੍ਹਾਂ ਵਿਚਾਰਾਂ ਦੀ ਵਿਆਖਿਆ ਕਰਦੇ ਲਿਖਦੇ ਹਨ:-

ਸਚਾ ਸਿਰਜਣਿਹਾਰ ਸਚਿ ਸਮਾਇਆ।
ਸਚਹੁ ਪਉਣੁ ਉਪਾਇ ਘਟਿ ਘਟਿ ਛਾਇਆ।
ਪਵਨਹੁ ਪਾਣੀ ਸਾਜਿ ਸੀਸੁ ਨਿਵਾਇਆ।
ਤੁਲਾਹਾ ਧਰਤਿ ਬਣਾਇ ਨੀਰ ਤਰਾਇਆ।
ਨਿਰਹੁ ਉਪਜੀ ਅਗਿ ਵਣਖੰਡੁ ਛਾਇਆ।
ਅਗੀ ਹੋਦੀ ਬਿਰਖੁ ਸੁਫਲ ਫਲਾਇਆ।
ਪਉਣੁ ਪਾਣੀ ਬੈਸੰਤਰ ਮੇਲਿ ਮਿਲਾਇਆ।
ਆਦਿ ਪੁਰਖੁ ਆਦੇਸੁ ਖੇਲੁ ਰਚਾਇਆ।[418]

ਗੁਰਮਤਿ ਅਨੁਸਾਰ ਕਾਰਣ ਅਤੇ ਕਾਰਜ ਅਰਥਾਤ ਬ੍ਰਹਮ ਅਤੇ ਜਗਤ ਵਿਚ ਅਭੇਦਤਾ ਹੈ ਕਿਉਂਕਿ ਕਾਰਜ-ਸ੍ਰਿਸ਼ਟੀ ਦੀ ਉਤਪਤੀ ਕਾਰਣ ਬ੍ਰਹਮ ਤੋਂ ਹੋਈ ਹੈ। ਉਸਨੇ ਆਪਣੇ ਨਿਰਗੁਣ ਅਤੇ ਸੂਖਮ ਰੂਪ ਤੋਂ ਹੀ ਸਥੂਲ ਰੂਪ ਧਾਰਨ ਕੀਤਾ ਹੈ:-

ਤੂੰ ਪੇਡੁ ਸਾਖ ਤੇਰੀ ਫੂਲੀ।। ਤੂੰ ਸੂਖਮ ਹੋਆ ਅਸਥੂਲੀ।।[419]

ਭਾਈ ਗੁਰਦਾਸ ਇਸ ਵਿਚਾਰ ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ ਕਿ ਜਿਸ ਤਰ੍ਹਾਂ ਇਕ ਬੀਜ ਤੋਂ ਵੱਖਰੇ ਵੱਖਰੇ ਰੂਪਾਂ ਤੇ ਗੁਣਾਂ ਵਾਲੀਆਂ ਅਨੇਕਾਂ ਚੀਜ਼ਾਂ ਪੈਦਾ ਹੋ ਜਾਂਦੀਆਂ ਹਨ। ਉਸੇ ਤਰ੍ਹਾਂ ਇਕ ਪਰਮਾਤਮਾ ਤੋਂ ਅਨੇਕ ਤਰ੍ਹਾਂ ਦੀ ਸ੍ਰਿਸ਼ਟੀ ਪੈਦਾ ਹੋਈ:-

ਬਿਰਖੁ ਹੋਵੈ ਬੀਉ ਬੀਜੀਐ ਕਰਦਾ ਪਾਸਾਰਾ।
ਜੜ ਅੰਦਰਿ ਪੇਡ ਬਾਹਰਾ ਬਹੁ ਡਾਲ ਬਿਸਥਾਰਾ।
ਪਤ ਫੂਲ ਫਲ ਫਲੀਦਾ ਰਸ ਰੰਗ ਸਵਾਰਾ।
ਵਾਸੁ ਨਿਵਾਸੁ ਉਲਾਸੁ ਕਰਿ ਹੋਇ ਵਡ ਪਰਵਾਰਾ।
ਫਲ ਵਿਚਿ ਬੀਉ ਸੰਜੋਉ ਹੋਇ ਫਲ ਫਲੇ ਹਜਾਰਾ।
ਆਪੇ ਆਪਿ ਵਰਤਦਾ ਗੁਰਮੁਖਿ ਨਿਸਤਾਰਾ।।[420]

ਇਹ ਸੱਚ ਕੁੱਝ ਪਰਮਾਤਮਾ ਦੇ ਹੁਕਮ ਨਾਲ ਹੀ ਹੋਇਆ ਹੈ। ਹੁਕਮ ਦਾ ਅਰਥ ਡਾ. ਸ਼ੇਰ ਸਿੰਘ ਨੇ 'ਈਸ਼ਵਰੀ ਫੁਰਨਾ' ਜਾਂ ਈਸ਼ਵਰੀ ਇੱਛਾ ਲਿਆ ਹੈ।[421] ਪਰ ਡਾ. ਮੋਹਨ ਸਿੰਘ ਨੇ ਇਸ ਦਾ ਅਰਥ 'ਸ੍ਰਿਸ਼ਟੀ ਵਿਧਾਨ' ਕੀਤਾ ਹੈ।[422] ਗੁਰਮਤਿ ਵਿਚ 'ਹੁਕਮ' ਸ਼ਬਦ ਦੋਹਾਂ ਹੀ ਅਰਥਾਂ ਵਿਚ ਵਰਤਿਆ ਗਿਆ ਹੈ:-

1. ਹੁਕਮੀ ਹੋਵਨਿ ਆਕਾਰ। ਹੁਕਮੁ ਨ ਕਹਿਆ ਜਾਈ।।
   ਹੁਕਮੀ ਹੋਵਨਿ ਜੀਅ। ਹੁਕਮਿ ਮਿਲੈ ਵਡਿਆਈ।।
   - - - - - - - - - - - - - - - - - -
   ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮ ਨ ਕੋਇ।।[423]
2. ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ।।[424]
3. ਏਕੋ ਹੁਕਮੁ ਵਰਤੈ ਸਭ ਲੋਈ।।ਏਕਸੁ ਤੇ ਸਭ ਓਪਤਿ ਹੋਈ।।[425]

ਭਾਈ ਸਾਹਿਬ ਵੀ ਜਗਤ ਦੀ ਉਤਪਤੀ ਪਰਮਾਤਮਾ ਦੇ 'ਹੁਕਮ' ਰਾਹੀਂ ਮੰਨਦੇ ਹੋਏ ਲਿਖਦੇ ਹਨ:-

ਸਚੁ ਹੁਕਮੁ ਸਚੁ ਲੇਖ ਹੈ ਸਚੁ ਕਾਰਣੁ ਕਰਿ ਖੇਲਿ ਰਚਾਇਆ।
ਕਾਰਣੁ ਕਰਤੇ ਵਸਿ ਹੈ ਵਿਰਲੈ ਦਾ ਓਹੁ ਕਰੈ ਕਰਾਇਆ।।[426]

ਗੁਰੂ ਸਾਹਿਬਾਨ ਨੇ ਸ੍ਰਿਸ਼ਟੀ ਤੋਂ ਪਹਿਲਾਂ ਦੀ ਅਵਸਥਾ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ ਉਦੋਂ ਕਈ ਅਰਬ ਯੁੱਗਾਂ ਤਕ ਅੰਧਕਾਰ ਹੀ ਅੰਧਕਾਰ ਸੀ। ਬ੍ਰਹਮ ਹੀ ਬ੍ਰਹਮ ਨਿਰਗੁਣ ਰੂਪ ਵਿਚ ਸੀ। ਨਾ ਧਰਤੀ ਨਾ ਅਸਮਾਨ, ਨਾ ਸੂਰਜ ਨਾ ਚੰਦ, ਨਾ ਦਿਨ ਤੇ ਨਾ ਰਾਤ। ਹਵਾ, ਪਾਣੀ, ਜੀਵ ,ਜਾਤਿ, ਉਤਪਤਿ, ਪਰਲੋ, ਬ੍ਰਹਮਾ, ਵਿਸ਼ਨੂੰ, ਸ਼ਿਵ ਕੁੱਝ ਵੀ ਨਹੀਂ ਸੀ। ਬੱਸ ਕੇਵਲ ਅਕਾਲ ਹੀ 'ਸੁੰਨ' ਅਵਸਥਾ ਵਿਚ ਸੀ:-

ਅਰਬਦ ਨਰਬਦ ਧੁੰਧੂਕਾਰਾ।। ਧਰਣਿ ਨ ਗਗਨਾ ਹੁਕਮੁ ਅਪਾਰਾ।
ਨ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ।

- - - - - - - - - - - - - - - - - - - - - - - -

ਜਾ ਤਿਸੁ ਭਾਣਾ ਤਾ ਜਗਤੁ ਉਪਾਇਆ। ਬਾਝੁ ਕਲਾ ਆਡਾਣੁ ਰਹਾਇਆ।
ਬ੍ਰਹਮਾ ਬਿਸਨੁ ਮਹੇਸ ਉਪਾਏ ਮਾਇਆ ਮੋਹੁ ਵਧਾਇਦਾ।।[427]

ਗੁਰੂ ਘਰ ਦੇ ਪ੍ਰੇਮੀ ਭਾਈ ਗੁਰਦਾਸ ਗੁਰਮਤਿ ਦੇ ਇਸ ਵਿਚਾਰ ਨੂੰ ਪ੍ਰਗਟ ਕਰਦੇ ਲਿਖਦੇ ਹਨ:-

ਪ੍ਰਥਮੈ ਸਾਸ ਨ ਮਾਸ ਸਨ ਅੰਧ ਧੁੰਧ ਕਛੁ ਖਬਰ ਨ ਪਾਈ।
ਰਕਤ ਬਿੰਦ ਕੀ ਦੇਹ ਰਚ ਪਾਂਚ ਤਤ ਕੀ ਜੜਤ ਜੜਾਈ।
ਪਉਣ ਪਾਣੀ ਬੈਸੰਤਰੋ ਚੌਥੀ ਧਰਤੀ ਸੰਗ ਮਿਲਾਈ।
ਪੰਚਮ ਵਿਚ ਅਕਾਸ਼ ਕਰ ਕਰਤਾ ਛਟਮ ਅਦ੍ਰਿਸ਼ਟ ਸਮਾਈ।
ਪੰਚ ਤਤ ਪੰਜੀਸ ਗੁਣ ਸਤ੍ਰੁ ਮਿਤ੍ਰ ਮਿਲਿ ਦੇਹਿ ਬਣਾਈ।
ਖਾਣੀ ਬਾਣੀ ਚਲਿਤੁ ਕਰਿ ਆਵਾਗਉਣ ਚਰਿਤ ਦਿਖਾਈ।
ਚਉਰਾਸੀਹ ਲਖ ਜੋਨਿ ਉਪਾਈ।।[428]

ਗੁਰਬਾਣੀ ਦੇ ਉਪਰੋਕਤ ਵਿਚਾਰ ਰਿਗਵੇਦ ਦੇ ਦਸਵੇਂ ਮੰਡਲ ਦੇ 129ਵੇਂ ਨਾਸਦੀਯ ਮੰਤ੍ਰ ਨਾਲ ਕਈ ਗੱਲਾਂ ਵਿਚ ਮੇਲ ਖਾਂਦੇ ਹਨ। ਵੈਦਕ ਮੰਤ੍ਰ ਵਿਚ ਦੱਸਿਆ ਗਿਆ ਹੈ ਕਿ ਸ੍ਰਿਸ਼ਟੀ ਤੋਂ ਪਹਿਲਾਂ ਦੀ ਕੋਈ ਸੂਝ ਨਹੀਂ ਸੀ, ਕਿਉਂ ਕਿ ਰਚਨਹਾਰ ਇਸ ਅਵਸਥਾ ਵਿਚ ਨਹੀਂ ਸੀ ਜਿਸ ਅਵਸਥਾ ਵਿਚ ਅੱਜ ਹੈ। ਬਾਈਬਲ ਅਨੁਸਾਰ ਵੀ ਉਦੋਂ ਸ੍ਰਿਸ਼ਟੀ ਦੀ ਕੋਈ ਹੋਂਦ ਨਹੀਂ ਸੀ ਤੇ ਸਾਰੇ ਪਾਸੇ ਸੁੰਨ ਤੇ ਘੁੱਪ ਹਨੇਰਾ ਸੀ।

ਕੁਰਾਨ ਸ਼ਰੀਫ਼ ਵਿਚ ਵੀ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਰੱਬ ਨੂੰ ਧੁੰਦ ਵਿਚ ਦੱਸਿਆ ਗਿਆ ਹੈ। ਇਸ ਤਰ੍ਹਾਂ ਭਾਈ ਗੁਰਦਾਸ ਦੇ ਸ੍ਰਿਸ਼ਟੀ ਰਚਨਾ ਸੰਬੰਧੀ ਵਿਚਾਰ ਗੁਰਮਤਿ ਦੇ ਸਿਧਾਂਤਾਂ ਦੀ ਵਿਆਖਿਆ ਹੀ ਹੈ। ਉਨ੍ਹਾਂ ਨੇ ਜਗਤ ਰਚਨਾ ਦਾ ਨਿਮਿੱਤ ਤੇ ਉਪਾਦਾਨ ਕਾਰਨ ਬ੍ਰਹਮ ਨੂੰ ਹੀ ਮੰਨਿਆ ਹੈ। ਬ੍ਰਹਮ ਦੀ ਇੱਛਾ ਹੋਈ ਤੇ ਉਸਦੇ ਹੁਕਮ ਅਨੁਸਾਰ ਸ੍ਰਿਸ਼ਟੀ ਹੋਂਦ ਵਿਚ ਆਈ, ਉਸੇ ਬ੍ਰਹਮ ਵਿਚ ਸ੍ਰਿਸ਼ਟੀ ਦਾ ਲੈਅ ਹੁੰਦਾ ਰਹਿੰਦਾ ਹੈ। ਪ੍ਰਕ੍ਰਿਤੀ ਸ੍ਰਿਸ਼ਟੀ ਰਚਨਾ ਦਾ ਕਾਰਨ ਨਹੀਂ ਸਗੋਂ ਪ੍ਰਕ੍ਰਿਤੀ ਨੂੰ ਵੀ ਬ੍ਰਹਮ ਦੀ ਉਪਜ ਮੰਨਿਆ ਗਿਆ ਹੈ। ਇਕ ਤੋਂ ਅਨੇਕ ਹੋ ਜਾਣ ਦੀ ਇਨ੍ਹਾਂ ਦੀ ਵਿਚਾਰਧਾਰਾ ਗੁਰਮਤਿ ਦਾ ਸਿਧਾਂਤ ਤਾਂ ਹੈ ਹੀ, ਸਗੋਂ ਉਪਨਿਸ਼ਦਾਂ ਨਾਲ ਵੀ ਜਾ ਮਿਲਦੀ ਹੈ। ਅਕਾਲ ਪੁਰਖ ਹੀ ਕਰਣ ਕਾਰਣ ਸਮੱਰਥ ਹੈ। ਉਸਨੇ ਆਪਣੇ ਨਿਰਗੁਣ ਅਤੇ ਸੂਖਮ ਰੂਪ ਤੋਂ ਹੀ ਸਥੂਲ ਰੂਪ ਧਾਰਨ ਕੀਤਾ ਹੈ।

## ਮਾਇਆ ਸਿਧਾਂਤ

ਮਾਇਆ ਸਿਧਾਂਤ ਭਾਰਤੀ ਦਰਸ਼ਨ ਪਰੰਪਰਾ ਵਿਚ ਵਿਸ਼ੇਸ਼ ਥਾਂ ਰਖਦਾ ਹੈ। ਮਾਇਆ ਵਿਰੋਧਾਤਮਕ ਗੁਣਾਂ ਵਾਲੀ ਸ਼ਕਤੀ ਹੈ। ਇਹ ਅਜਿਹੀ ਵੇਲ ਹੈ ਜਿਸ ਨੂੰ ਜੇ ਕੱਟ ਕੇ ਖਾਧਾ ਜਾਵੇ ਤਾਂ ਅਧਿਕ ਫੈਲਦੀ ਹੈ ਅਤੇ ਜੇ ਪਰਮਾਤਮਾ ਦੇ ਧਿਆਨ ਰੂਪੀ ਜਲ ਨਾਲ ਸਿੰਜਿਆ ਜਾਵੇ ਤਾਂ ਆਪਣੇ ਆਪ ਕੁਮਲਾ ਜਾਂਦੀ ਹੈ। ਸਾਧਕ ਦੇ ਮਨ ਵਿਚ ਵੈਰਾਗ ਦੀ ਭਾਵਨਾ ਉਤਪੰਨ ਹੋਣ ਤੇ ਮਾਇਆ ਦਾ ਆਦਰ ਘਟ ਜਾਂਦਾ ਹੈ ਅਤੇ ਇਹ ਨਿਰਾਸ਼ ਹੋ ਕੇ ਆਪਣਾ ਆਧਾਰ ਬਦਲ ਲੈਂਦੀ ਹੈ।[429] ਵੇਦਾਂ ਵਿਚ ਰਿਗਵੇਦ ਅਤੇ ਯਜੁਰਵੇਦ ਵਿਚ ਇਸ ਵਿਆਪਕ ਸ਼ਕਤੀ ਤੋਂ ਹੀ ਸਾਰੀ ਸ੍ਰਿਸ਼ਟੀ ਦੀ ਉਤਪਤੀ ਮੰਨੀ ਗਈ ਹੈ। ਸਭ ਤੋਂ ਵੱਡਾ ਇੰਦਰ ਦੇਵਤਾ ਆਪਣੀ ਮਾਇਆ ਸ਼ਕਤੀ ਰਾਹੀਂ ਅਨੇਕ ਭਾਂਤ ਦੇ ਰੂਪ ਧਾਰਦਾ ਹੈ।[430]

ਬ੍ਰਹਮ ਮਾਇਆ ਦੇ ਸਹਿਯੋਗ ਨਾਲ ਸਕਿਰਿਆ ਹੋ ਕੇ ਜਗਤ ਦੀ ਰਚਨਾ ਕਰਦਾ ਹੈ। ਇਸ ਜਗਤ ਦੇ ਕਾਰ-ਵਿਹਾਰ ਦੀ ਕਾਰਣ ਸ਼ਕਤੀਆਂ ਦਾ ਸਮੂਹਿਕ ਰੂਪ ਮਾਇਆ ਹੈ। ਇਹ ਜਗਤ ਬ੍ਰਹਮ ਦਾ ਵਿਵਰਤ ਹੈ, ਪ੍ਰੰਤੂ ਮਾਇਆ ਦਾ ਪਰਿਣਾਮ ਹੈ ਮਾਇਆ ਪਰਮੇਸਰ ਦੀ ਬੀਜ ਸ਼ਕਤੀ ਹੈ। ਇਸ ਨੂੰ ਈਸ਼ਵਰ ਦੀ ਇੱਛਾ ਸ਼ਕਤੀ ਵੀ ਕਿਹਾ ਗਿਆ ਹੈ। ਪਰ ਬ੍ਰਹਮ ਤੋਂ ਬਿਨਾ ਇਸ ਸੰਸਾਰ ਵਿਚ ਮਾਇਆ ਜਾਂ ਕਿਸੇ ਹੋਰ ਚੀਜ਼ ਦਾ ਅਸਤਿੱਤਵ ਨਹੀਂ। ਅੱਗ ਦੀ ਜਲਣ ਸ਼ਕਤੀ ਜਿਵੇਂ ਅੱਗ ਤੋਂ ਅਲੱਗ ਨਹੀਂ, ਉਸੇ

ਤਰ੍ਹਾਂ ਮਾਇਆ ਵੀ ਬ੍ਰਹਮ ਤੋਂ ਅਲੱਗ ਨਹੀਂ।[431] ਗੀਤਾ ਵਿਚ ਮਾਇਆ ਨੂੰ ਅਵਿਦਿਆ ਭਰਮ ਅਤੇ ਪ੍ਰਕ੍ਰਿਤੀ ਮੰਨਿਆ ਗਿਆ ਹੈ। ਇਹ ਮਾਇਆ ਕ੍ਰਿਸ਼ਨ ਦੀ ਸ਼ਕਤੀ ਹੈ।[432] ਸ੍ਰੀ ਕ੍ਰਿਸ਼ਨ ਨੇ ਜਗਤ ਦੀ ਉਤਪਤੀ ਬਾਰੇ ਉਪਦੇਸ਼ ਦਿੰਦੇ ਦੱਸਿਆ ਹੈ ਕਿ ਜਿਥੇ ਕਿਥੇ ਵੀ ਅਤੇ ਜਿਨ੍ਹਾਂ ਵੀ ਯੋਨੀਆਂ ਵਿਚ ਜੋ ਰੂਪ ਪੈਦਾ ਹੁੰਦੇ ਹਨ, ਉਨ੍ਹਾਂ ਸਭ ਦੀ ਯੋਨੀ ਬ੍ਰਹਮਾ ਹੈ ਅਤੇ ਮੈਂ ਬੀਜ ਪਾਉਣ ਵਾਲਾ ਪਿਤਾ ਹਾਂ। ਸਤ, ਰਜ ਅਤੇ ਤਮ ਤਿੰਨ ਗੁਣ ਪ੍ਰਕ੍ਰਿਤੀ ਤੋਂ ਪੈਦਾ ਹੋਏ ਹਨ ਅਤੇ ਇਹ ਨਾਸ਼ ਰਹਿਤ ਸਰੀਰੀ ਆਤਮਾ ਨੂੰ ਸਰੀਰ ਵਿਚ ਬੰਨ੍ਹਕੇ ਰੱਖਦੇ ਹਨ।[433]

ਗੁਰਮਤਿ ਵਿਚ ਵੀ ਮਾਇਆ ਨੂੰ ਬ੍ਰਹਮ ਦੀ ਸ਼ਕਤੀ ਮੰਨਿਆ ਗਿਆ ਹੈ। ਇਸੇ ਮਾਇਆ ਸ਼ਕਤੀ ਤੋਂ ਸੰਸਾਰ ਦੀ ਵਾਸਤਵਿਕ ਅਤੇ ਨਿਰੰਤਰ ਰਚਨਾ ਹੋ ਰਹੀ ਹੈ:-

1. ਪੰਚ ਤਤੁ ਘਰ ਤ੍ਰਿਗੁਣੀ ਮਾਯਾ, ਜੋ ਦੀਸੈ ਸੋ ਸਕਲ ਉਪਾਯਾ।।[434]
2. ਏਕਾ ਮਾਈ ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ।।[435]

ਭਾਈ ਸਾਹਿਬ ਵੀ ਮਾਇਆ ਨੂੰ ਬ੍ਰਹਮ ਦੀ ਸ਼ਕਤੀ ਮੰਨਦੇ ਹਨ ਅਤੇ ਇਸ ਤੋਂ ਜਗਤ ਦੀ ਰਚਨਾ ਸਵੀਕਾਰ ਕਰਦੇ ਹਨ:-

ੴਕਾਰਿ ਆਕਾਰੁ ਕਰਿ ਮਖੀ ਇਕ ਉਪਾਈ ਮਾਇਆ।
ਤਿਨਿ ਲੋਅ ਚਉਦਹ ਭਵਣੁ ਜਲ ਥਲੁ ਮਹੀਅਲੁ ਛਲੁ ਕਰਿ ਛਾਇਆ।
ਬ੍ਰਹਮਾ ਬਿਸਨ ਮਹੇਸੁ ਤੈ ਦਸ ਅਵਤਾਰ ਬਜਾਰਿ ਨਚਾਇਆ।
- - - - - - - - - - - - - - - - - - - - - -
ਕਾਰਣੁ ਕਰਤੇ ਆਪੁ ਲੁਕਾਇਆ।[436]

ਮਾਇਆ ਪ੍ਰਭੂ ਦੀ ਪ੍ਰਬਲ ਸ਼ਕਤੀ ਹੈ। ਜਿਸ ਨੇ ਸਾਰੇ ਜੀਵਾਂ ਨੂੰ ਆਪਣੀ ਪਕੜ ਵਿਚ ਲਿਆ ਹੋਇਆ ਹੈ। ਜੀਵ ਆਪਣੇ ਮਨ ਪਿਛੇ ਲਗ ਕੇ ਮਾਇਆ ਦੀ ਖਾਤਰ ਚਾਰੇ ਪਾਸੇ ਭਟਕਦਾ ਫਿਰਦਾ ਹੈ। ਉਸ ਦੇ ਅੰਦਰ ਤ੍ਰਿਸਨਾ ਦੀ ਅੱਗ ਭੜਕ ਭੜਕ ਕਰਕੇ ਬਲਦੀ ਹੈ। ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਕਾਮ, ਕ੍ਰੋਧ, ਅਹੰਕਾਰ ਕਾਮਾਦਿਕ ਪੰਜ ਚੋਰਾਂ ਨੂੰ ਮਾਰਦਾ ਹੈ ਉਸ ਦੇ ਮਨ ਵਿਚੋਂ ਮਾਇਕ ਫੁਰਨੇ ਮੁੱਕ ਜਾਂਦੇ ਹਨ।

1. ਅੰਤਰਿ ਅਗਨਿ ਜਲੈ ਭੜਕਾਰੇ।। ਮਨਮੁਖ ਤਕੇ ਕੁੰਡਾ ਚਾਰੇ।
ਕਾਮ ਕ੍ਰੋਧ ਅਹੰਕਾਰੁ ਨਿਵਾਰੇ।। ਤਸਕਰ ਪੰਚ ਸਬਦਿ ਸੰਘਾਰੇ।

ਗਿਆਨ ਖੜਗ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ॥[437]

2. ਕਾਮ ਕ੍ਰੋਧ ਮਾਇਆ ਮਹਿ ਚੀਤੁ॥ ਝੂਠ ਵਿਕਾਰਿ ਜਾਗੈ ਹਿਤ ਚੀਤੁ।[438]

ਭਾਈ ਸਾਹਿਬ ਮਾਇਆ ਦੇ ਵੱਡੇ ਪਰਿਵਾਰ ਦਾ ਜ਼ਿਕਰ ਕਰਦਿਆਂ ਝੂਠ ਨੂੰ ਸ਼ਿਕਾਰੀਆਂ ਦਾ ਪਿੰਡ ਆਖਦੇ ਹਨ ਜਿਸ ਪਿੰਡ ਵਿਚ ਬੁਰਿਆਈ ਕਰਨ ਵਾਲੇ ਪੰਜੇ ਦੂਤ ਵਸਦੇ ਹਨ। ਜਿਥੇ ਸਦਾ ਹੀ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੇ ਵਿਰੋਧ ਦਾ ਵਾਸਾ ਰਹਿੰਦਾ ਹੈ:—

ਕੂੜ ਅਹੇਰਾ ਪਿੰਡੁ ਹੈ ਪੰਜ ਦੂਤ ਵਸੰਨਿ ਬੁਰਿਆਰਾ।
ਕਾਮ ਕਰੋਧੁ ਵਿਰੋਧੁ ਨਿਤ ਲੋਭ ਮੋਹ ਧ੍ਰੋਹ ਅਹੰਕਾਰਾ।
- - - - - - - - - - - - - - - - - - - -
ਅਗੈ ਫਲ ਹੋਵਨਿ ਅੰਗਿਆਰਾ॥[439]

ਪਰ ਜਿਹੜੇ ਜੀਵ ਵਾਹਿਗੁਰੂ ਦੀ ਸਿੱਖਿਆ ਤੇ ਚਲਦੇ ਹਨ ਉਹ ਇਨ੍ਹਾਂ ਤੇ ਕਾਬੂ ਪਾ ਲੈਂਦੇ ਹਨ ਅਤੇ ਸਦ ਗੁਣਾਂ ਦੇ ਧਾਰਨੀ ਸੰਤ ਬਣ ਜਾਂਦੇ ਹਨ:—

ਪਉਣੁ ਪਾਣੀ ਬੈਸੰਤਰੋ ਧਰਤਿ ਅਕਾਸੁ ਉਲੰਘਿ ਪਇਆਣਾ।
ਕਾਮੁ ਕ੍ਰੋਧ ਵਿਰੋਧ ਲੰਘਿ ਲੋਭੁ ਮੋਹੁ ਅਹੰਕਾਰ ਵਿਹਾਣਾ।
ਸਤਿ ਸੰਤੋਖ ਦਇਆ ਧਰਮੁ ਅਰਥੁ ਸੁ ਗਰੰਥੁ ਪੰਚ ਪਰਵਾਣਾ॥[440]

ਅਜਿਹੇ ਜੀਵ ਇਨ੍ਹਾਂ ਪੰਜਾਂ ਦੂਤਾਂ ਨੂੰ ਵਸ ਕਰਕੇ ਖੋਟੀ ਮਤ ਦੇ ਦ੍ਵੈਤ ਭਾਵ ਨੂੰ ਨਾਸ਼ ਕਰ ਦਿੰਦੇ ਹਨ। ਗੁਰਮਤਿ ਵਿਚ ਅਜਿਹੇ ਜੀਵਾਂ ਨੂੰ ਗੁਰਮੁਖਿ ਦੀ ਉਪਾਧੀ ਦਿੱਤੀ ਗਈ ਹੈ। ਜਿਸ ਤਰ੍ਹਾਂ ਜਲ ਅੰਦਰ ਕਮਲ ਨਿਰਲੇਪ ਰਹਿੰਦਾ ਹੈ ਇਸੇ ਤਰ੍ਹਾਂ ਗੁਰਮੁਖਿ ਮਾਇਆ ਵਿਚ ਰਹਿੰਦਾ ਹੋਇਆ ਵੀ ਉਦਾਸ ਰਹਿੰਦਾ ਹੈ ਅਤੇ ਉਹ ਆਪਾ ਭਾਵ ਗਵਾ ਕੇ ਵੀ ਆਪਣਾ ਆਪ ਨਹੀਂ ਗਣਾਉਂਦੇ :—

ਪੰਜਿ ਦੂਤਿ ਕਰਿ ਭੂਤ ਵਸਿ ਦੁਰਮਤਿ ਦੂਜਾ ਭਾਉ ਮਿਟਾਇਆ।
- - - - - - - - - - - - - - - - - - - - - - -
ਜਿਉ ਜਲ ਅੰਦਰਿ ਕਮਲ ਹੈ ਮਾਇਆ ਵਿਚਿ ਉਦਾਸੁ ਰਹਾਇਆ।

ਆਪੁ ਗਵਾਇ ਨ ਆਪੁ ਗਣਾਇਆ।।[441]

ਮਾਇਆ ਦੀ ਪ੍ਰਕ੍ਰਿਤੀ ਤ੍ਰਿਗੁਣਾਤਮਕ ਹੋਣ ਕਰਕੇ ਇਹ ਜੀਵ ਨੂੰ ਤਿੰਨ ਤਾਪਾਂ ਨਾਲ ਸਤਾਉਂਦੀ ਹੈ। ਜਿਸ ਕਰਕੇ ਆਸਾਂ ਤੇ ਸਹਸਿਆਂ ਦਾ ਗੇੜ ਬਣਿਆ ਰਹਿੰਦਾ ਹੈ ਇਹ ਗੇੜ ਗੁਰੂ ਦੀ ਸ਼ਰਨ ਪੈਣ ਨਾਲ ਹੀ ਕੱਟਿਆ ਜਾ ਸਕਦਾ ਹੈ:—

ਤ੍ਰਿਬਿਧ ਕਰਮ ਕਮਾਈਅਹਿ ਆਸ ਅੰਦੇਸਾ ਹੋਇ।।
ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲੈ ਸੁਖੁ ਹੋਇ।।[442]

ਭਾਈ ਸਾਹਿਬ ਮਾਇਆ ਦੀ ਤ੍ਰਿਗੁਣਾਤਮਕ ਸ਼ਕਤੀ ਦਾ ਵਰਣਨ ਕਰਦੇ ਹੋਏ ਲਿਖਦੇ ਹਨ ਕਿ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਵੀ ਇਸੇ ਦੀ ਦੇਣ ਹੈ:—

1. ਤ੍ਰੈ ਗੁਣ ਮਾਇਆ ਚਲਿਤੁ ਹੈ ਬ੍ਰਹਮਾ ਬਿਸਨੁ ਮਹੇਸੁ ਉਪਾਇਆ।।[443]
2. ਤ੍ਰੈ ਗੁਣ ਮਾਇਆ ਖੇਲੁ ਕਰਿ ਦੇਖਾਲਿਆ।[444]

ਪੂਰੇ ਗੁਰੂ ਦੀ ਸ਼ਰਨ ਵਿਚ ਜਾਣ ਨਾਲ ਆਪਾ ਭਾਵ ਖਤਮ ਹੋ ਜਾਂਦਾ ਹੈ। ਸਤਿਗੁਰੂ ਸਿੱਖ ਦੇ ਤਿੰਨ ਤਾਪ ਲਾਹ ਕੇ ਸੰਤਾਪ ਘਟਾ ਦਿੰਦਾ ਹੈ। ਸਿੱਖ ਦਾ ਮਨ ਗੁਰਬਾਣੀ ਰਾਹੀਂ ਆਪਣੇ ਅਸਲੀ ਸਰੂਪ ਵਿਚ ਆ ਜਾਂਦਾ ਹੈ:—

ਪੂਰੈ ਗੁਰ ਪਰਤਾਪਿ ਆਪੁ ਗਵਾਵਈ।
ਲਾਹੇ ਤਿੰਨੇ ਤਾਪਿ ਸੰਤਾਪ ਘਟਾਵਈ।
ਗੁਰਬਾਣੀ ਮਨ ਧ੍ਰਾਪਿ ਨਿਜ ਘਰਿ ਆਵਈ।[445]

ਅਜਿਹੇ ਜੀਵ:—

ਮਾਇਆ ਵਿਚਿ ਉਦਾਸੁ ਕਰਿ ਆਪੁ ਗਵਾਏ ਜਪੈ ਅਜਾਪੈ।
ਲੰਘ ਨਿਕਥੈ ਵਰੈ ਸਰਾਪੈ।।[446]

ਮਾਇਆ ਦਾ ਪਰਿਵਾਰ ਬਹੁਤ ਵੱਡਾ ਹੈ। ਕਾਮ, ਕ੍ਰੋਧ, ਲੋਭ,ਮੋਹ, ਅਹੰਕਾਰ, ਹਉਮੈ, ਦਵੇਸ਼, ਕਾਲ, ਦੁਬਿਧਾ, ਤ੍ਰਿਸ਼ਨਾ, ਦੁਰਮਤਿ ਆਦਿ ਇਸ ਪਰਿਵਾਰ ਦੇ ਮੈਂਬਰ ਹਨ। ਇਨ੍ਹਾਂ ਦੀ ਹੋਂਦ ਕਾਰਨ ਮਨੁੱਖੀ ਮਨ ਵਿਚ ਵਿਕਾਰ ਪੈਦਾ ਹੋਣ ਨਾਲ ਮਨੁੱਖ ਚੁਰਾਸੀ ਦੇ ਗੇੜ

ਵਿਚ ਫਸ ਜਾਂਦਾ ਹੈ। ਇਨ੍ਹਾਂ ਵਿਕਾਰਾਂ ਕਾਰਨ ਹੋਰ ਬਹੁਤ ਸਾਰੇ ਵਿਕਾਰ ਪੈਦਾ ਹੋ ਜਾਂਦੇ ਹਨ।

ਗੁਰਬਾਣੀ ਵਿਚ ਮਾਇਆ ਦੇ ਇਸ ਪਰਿਵਾਰ ਦਾ ਵਰਣਨ ਥਾਂ ਪੁਰ ਥਾਂ ਆਉਂਦਾ ਹੈ ਅਤੇ ਇਨ੍ਹਾਂ ਤੋਂ ਬਚਣ ਲਈ ਜੀਵ ਨੂੰ ਪ੍ਰੇਰਿਆ ਗਿਆ ਹੈ। ਇਕੱਲੇ ਜੀਵਾਤਮਾ ਨੂੰ ਪੰਜ ਵਿਕਾਰ ਚੰਮੜੇ ਹੋਏ ਹਨ। ਇਨ੍ਹਾਂ ਵਿਕਾਰਾਂ ਤੋਂ ਜੀਵ ਦੇ ਭਲੇ ਗੁਣ ਮੁਸ਼ਕਲ ਨਾਲ ਬਚਦੇ ਹਨ। ਇਨ੍ਹਾਂ ਦੀ ਮਾਰ ਪੁਕਾਰ ਤੋਂ ਬਚਣ ਲਈ ਵੀ ਜੀਵ ਨੂੰ ਥਾਂ ਨਹੀਂ ਮਿਲਦੀ:-

ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ।।
ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ।।[447]

ਭਾਈ ਸਾਹਿਬ ਮਾਇਆ ਦੇ ਇਸ ਵੱਡੇ ਪਰਿਵਾਰ ਅਤੇ ਮਾਇਆ ਜਾਲ ਦਾ ਜ਼ਿਕਰ ਕਰਦੇ ਲਿਖਦੇ ਹਨ ਕਿ ਵਿਚਾਰਾ ਜੀਵ ਮਾਇਆ ਦੇ ਜਾਲ ਵਿਚ ਫਸਿਆ ਹੋਇਆ ਹੈ:-

ਰੋਵੈ ਰਤਨੁ ਗਵਾਇ ਕੈ ਮਾਇਆ ਮੋਹੁ ਅਨੇਰੁ ਗੁਬਾਰਾ।
ਉਹੁ ਰੋਵੈ ਦੁਖੁ ਆਪਣਾ ਹਸਿ ਹਸਿ ਗਾਵੈ ਸਭ ਪਰਵਾਰਾ।
ਸਭਨਾਂ ਮਨਿ ਵਧਾਈਆਂ ਰੁਣ ਝੁੰਝਨੜਾਂ ਰੁਣ ਝੁੰਣਕਾਰਾ।
ਨਾਨਕੁ ਦਾਦਕੁ ਸੋਹਲੇ ਦੇਨਿ ਅਸੀਸਾਂ ਬਾਲ ਪਿਆਰਾ।
ਦੁਖਹੁ ਪਿੰਦਕ ਪਿੰਦੁ ਕਰਿ ਪਿੰਦਹੁੰ ਕੀਤਾ ਪਰਬਤ ਭਾਰਾ।
ਸਤਿ ਸੰਤੋਖ ਦਇਆ ਧਰਮੁ ਅਰਥੁ ਸੁਗਰਥ ਵਿਸਾਰਿ ਵਿਸਾਰਾ।
ਕਾਮ,ਕਰੋਧੁ ਵਿਰੋਧੁ ਵਿਚਿ ਲੋਭੁ ਮੋਹੁ ਧਰੋਹ ਅਹੰਕਾਰਾ।
ਮਹਾਂ ਜਾਲ ਫਾਥਾ ਵੇਚਾਰਾ।।[448]

ਜੀਵ-ਜੰਤੂ ਮਿਰਗ, ਮੀਨ, ਭ੍ਰਿੰਗ ਭੌਰ,ਪਤੰਗਾ, ਹਾਥੀ ਤਾਂ ਇਕ ਦੋਸ਼ ਦੇ ਭਾਗੀ ਹਨ ਪਰ ਮਨੁੱਖ ਪੰਜ ਅਸਾਧ ਰੋਗਾਂ ਨਾਲ ਪੀੜਿਤ ਹੈ। ਮਨੁੱਖ ਇਨ੍ਹਾਂ ਜੀਵ-ਜੰਤੂਆਂ ਦੀ ਤਰ੍ਹਾਂ ਮਾਇਆ ਦੀ ਆਵਰਣ ਸ਼ਕਤੀ ਅਧੀਨ ਦੁਰਮਤਿ ਦਾ ਮਾਰਿਆ ਤ੍ਰਿਸ਼ਨਾ ਵਿਚ ਫਸਕੇ ਆਪਣੇ ਅਸਲੇ ਪਰਮਾਤਮਾ ਨੂੰ ਭੁੱਲ ਜਾਂਦਾ ਹੈ। ਕਾਮ,ਵਾਸ਼ਨਾ, ਕ੍ਰੋਧ,ਲੋਭ,ਮੋਹ, ਅਹੰਕਾਰ ਆਦਿ ਜੀਵਨ ਨੂੰ ਤਬਾਹ ਕਰ ਦਿੰਦਾ ਹੈ। ਪ੍ਰਭੂ ਦਾ ਨਾਮ ਵਿਸਾਰਕੇ ਅਜਿਹੇ

ਮਨੁੱਖ ਆਪਣੀ ਇੱਜ਼ਤ ਤੇ ਅਕਲ ਗਵਾ ਬੈਠਦੇ ਹਨ। ਅਸਲ ਵਿਚ ਮਾਇਆ ਦਾ ਮੋਹ ਸਾਰੇ ਸੰਸਾਰ ਵਿਚ ਫੈਲਿਆ ਹੋਇਆ ਹੈ। ਕਿਤੇ ਇਸਤ੍ਰੀ ਨੂੰ ਵੇਖਕੇ ਕਾਮ-ਵਾਸ਼ਨਾ ਵਿਚ ਫਸਦਾ ਹੈ। ਕਿਤੇ ਜਗਤ, ਪੁੱਤਰਾਂ ਤੇ ਸੋਨੇ ਆਦਿ ਨਾਲ ਪਿਆਰ ਕਰਦਾ ਹੈ। ਪਰਮਾਤਮਾ ਤੋਂ ਬਿਨਾ ਬਾਕੀ ਸੱਭ ਕੁੱਝ ਨੂੰ ਜਗਤ ਆਪਣਾ ਸਮਝਦਾ ਹੈ:-

1. ਤ੍ਰਿਗ ਪਤੰਗ ਕੁੰਚਰ ਅਰੁ ਮੀਨਾ।। ਮਿਰਗੁ ਮਰੈ ਸਹਿ ਅਪੁਨਾ ਕੀਨਾ।।
   ਕਾਮ ਜਿਤੈ ਕਾਮਣਿ ਹਿਤਕਾਰੀ।। ਕ੍ਰੋਧ ਬਿਨਾਸੈ ਸਗਲ ਵਿਕਾਰੀ।।
   ਪਤਿ ਮਤਿ ਖੋਵਹਿ ਨਾਮੁ ਵਿਸਾਰੀ।।[449]

2. ਮਾਇਆ ਮੋਹਿ ਸਗਲ ਜਗੁ ਛਾਇਆ।। ਕਾਮਣਿ ਦੇਖਿ ਕਾਮਿ ਲੁਭਾਇਆ।
   ਸੁਤ ਕੌਚਨ ਸਿਉ ਹੇਤ ਵਧਾਇਆ।। ਸਭ ਕਿਛੁ ਅਪਨਾ ਇਕੁ ਰਾਮ ਪਰਾਇਆ।।[450]

ਭਾਈ ਸਾਹਿਬ ਗੁਰਮਤਿ ਦੇ ਇਨ੍ਹਾਂ ਵਿਚਾਰਾਂ ਦੀ ਵਿਆਖਿਆ ਕਰਦੇ ਹੋਏ ਇਨ੍ਹਾਂ ਤੋਂ ਬਚਣ ਲਈ ਗੁਰਮੁਖਿ ਗਾੜੀ ਰਾਹ ਅਤੇ ਸਾਧ ਸੰਗਤਿ ਵਿਚ ਜਾ ਕੇ ਪ੍ਰਭੂ ਦਾ ਨਾਮ ਜਪਣ ਤੇ ਜ਼ੋਰ ਦਿੰਦੇ ਹਨ। ਸਾਰੇ ਵਿਕਾਰਾਂ ਦਾ ਮੂਲ ਮੰਤਰ ਹੀ ਇਹੋ ਹੈ। ਅਜਿਹਾ ਕਰਨ ਨਾਲ ਇਹ ਸਾਰੇ ਚੋਰ ਡਰ ਕੇ ਭੱਜ ਜਾਂਦੇ ਹਨ। ਅਤੇ ਜੀਵ ਆਪਣੇ ਅਸਲੀ ਘਰ ਵਿਚ ਨਿਵਾਸ ਕਰ ਲੈਂਦਾ ਹੈ:-

1 ਗਜ ਮ੍ਰਿਗ ਮੀਨ ਪਤੰਗ ਅਲਿ ਇਕਤੁ ਇਕਤੁ ਰੋਗਿ ਪਚੰਦੇ।।
  ਮਾਣਸ ਦੇਹੀ ਪੰਜਿ ਰੋਗ ਪੰਜੇ ਦੂਤ ਕੁਸੂਤੁ ਕਰੰਦੇ।।
  ਆਸਾ ਮਨਸਾ ਡਾਇਣੀ ਹਰਖ ਸੋਗ ਬਹੁ ਰੋਗ ਵਧੰਦੇ।।
  ਮਨਮੁਖ ਦੂਜੇ ਭਾਇ ਲਗਿ ਭੰਭਲਭੂਸੇ ਖਾਇ ਭਵੰਦੇ।।
  ਸਤਿਗੁਰ ਸਚਾ ਪਾਤਸਾਹ ਗੁਰਮੁਖਿ ਗਾਡੀ ਰਾਹ ਚਲੰਦੇ।।
  ਸਾਧ ਸੰਗਤਿ ਮਿਲਿ ਚਲਣਾ ਭਜਿ ਗਏ ਠਗ ਚੋਰ ਡਰੰਦੇ।।
  ਲੈ ਲਾਹਾ ਨਿਜ ਘਰਿ ਬਿਹੰਦੇ।।[451]

2. ਦੁਰਮਤਿ ਗੁਰਮਤਿ ਸੰਗਤਿ ਅਸਾਧ ਸਾਧ,
   ਕਾਮ ਚੇਸਟਾ ਸੰਜੋਗ ਜਤ ਸਤ ਵੰਤ ਹੈ।।
   ਕ੍ਰੋਧ ਕੇ ਵਿਰੋਧ ਵਿਖੈ ਸਹਿਜ ਸੰਤੋਖ ਮੋਖ,

ਲੋਭ ਲਹਿਰੰਤਰ ਧਰਮ ਧੀਰ ਜੀਤ ਹੈ।।
ਮਾਯਾ ਮੋਹ ਦ੍ਰੋਹ ਕੈ ਅਰਥ ਪ੍ਰਮਾਰਥ ਸੈਂ,
ਅਹੰਮੇਵ ਦੇਵ ਦਯਾ ਦ੍ਰਵੀ ਭੂਤ ਸੰਤ ਹੈ।।
ਦੁਕ੍ਰਿਤ ਸੁਕ੍ਰਿਤ ਚਿਤ ਮਿਤ੍ਰ ਸੱਤ੍ਰਤਾ ਸੁਭਾਵ,
ਪਰਉਪਕਾਰ ਐ ਵਿਕਾਰ ਮੂਲ ਮੰਤ ਹੈ।।[452]

3. ਗੁਰਮਤਿ ਸਤਿ ਕਰ ਜੀਵਨ ਮੁਕਤਿ ਭਏ,
ਮਾਯਾ ਮੈ ਉਦਾਸ ਬਾਸ ਬੰਧ ਨਿਰਬੰਧ ਹੈ।[453]

ਮਾਇਆ ਦੇ ਪਰਿਵਾਰ ਦੇ ਇਹ ਕਾਮਾਦਿਕ ਠਗ ਜੀਵ ਦੀ ਆਤਮਿਕ ਬਗੀਚੀ ਨੂੰ ਉਜਾੜ ਦਿੰਦੇ ਹਨ। ਉਸ ਜੀਵ ਨੂੰ ਆਤਮਕ ਮੌਤ ਪਹੁੰਚ ਪਹੁੰਚ ਕੇ ਮਾਰਦੀ ਹੈ। ਹਉਮੈ ਉਸ ਨੂੰ ਖੁਆਰ ਕਰਦੀ ਹੈ। ਪਰਾਈ ਈਰਖਾ ਤੇ ਨਿੰਦਿਆ ਕਾਰਨ ਉਸਨੂੰ ਆਤਮਕ ਸ਼ਾਂਤੀ ਨਹੀਂ ਮਿਲਦੀ। ਇਸੇ ਕਰਕੇ ਇਨ੍ਹਾਂ ਵਿਕਾਰਾਂ ਤੋਂ ਬਚਣ ਅਤੇ ਸੰਸਾਰ ਸਮੁੰਦਰ ਤੋਂ ਪਾਰ ਲੰਘਣ ਲਈ ਗੁਰੂ ਦੀ ਸ਼ਰਣ ਪੈਣ ਲਈ ਪ੍ਰੇਰਨਾ ਕੀਤੀ ਗਈ ਹੈ। ਨਹੀਂ ਤਾਂ ਮਨੁੱਖ ਦੇ ਇਹ ਵੈਰੀ ਉਸਨੂੰ ਮਾਰ ਮੁਕਾਂਦੇ ਹਨ। ਉਸਦਾ ਕੋਈ ਸਾਥੀ ਨਹੀਂ ਬਣਦਾ ਤੇ ਉਹ ਜੀਵ ਦੁਖੀ ਹੁੰਦਾ ਹੈ। ਗੁਰਮੁਖ ਗੁਰੂ ਦੀ ਕ੍ਰਿਪਾ ਨਾਲ ਮਾਇਆ ਦੇ ਤਿੰਨਾਂ ਗੁਣਾਂ ਤੋਂ ਉੱਚੇ ਉਠ ਜਾਂਦੇ ਹਨ:-

1. ਰਜ ਤਮ ਸਤ ਕਾਮ ਕ੍ਰੋਧ ਲੋਭ ਮੋਹ ਹੰਕਾਰ,
ਜਾਰ ਗੁਰ ਗਯਾਨ ਬਾਨ ਕ੍ਰਾਂਤ ਨਿਹ ਕ੍ਰਾਂਤਿ ਹੈ।।
ਕਾਮ ਨਿਹਕਾਮ ਨਿਹਕਰਮ ਕਰਮ ਗਤਿ,
ਆਸਾ ਕੈ ਨਿਰਾਸ ਭਏ ਭ੍ਰਾਂਤਿ ਨਿਹ ਭ੍ਰਾਂਤਿ ਹੈ।।

- - - - - - - - - - - - - - - - - -

ਗੁਰਮੁਖ ਪ੍ਰੇਮ ਰਸ ਬਿਸਮ ਬਿਦੇਹ ਸਿਖ,
ਮਾਯਾ ਮੈ ਉਦਾਸ ਬਾਸ ਏਕਾ ਕੀ ਇਕਾਂਤ ਹੈ।।[454]

2. ਮਾਯਾ ਮੋਹ ਦ੍ਰੋਹ ਦੁਖ ਦਾਈ ਨ ਸਹਾਈ ਹੋਤ,
ਗੁਰਸਿਖ ਸੰਧਿ ਮਿਲੈ ਤ੍ਰਿਗੁਨ ਅਤੀਤ ਹੈ।।[455]

ਜਦੋਂ ਜੀਵ, ਮਾਇਆ ਦੇ ਤਿੰਨੇ ਗੁਣਾਂ ਤੋਂ ਉਪਰ ਉੱਠਕੇ ਮਾਇਆ ਦੇ ਸੁਭਾਅ ਦਾ ਸਹੀ ਪਛਾਣ ਕਰ ਲੈਂਦਾ ਹੈ ਤਾਂ ਮਾਇਆ ਦਾ ਭੋਗ ਵੀ ਮਾਲਕਣ ਦੀ ਥਾਂ ਦਾਸੀ ਦੀ ਤਰ੍ਹਾਂ ਦੁਖਦਾਈ ਨਹੀਂ ਸਗੋਂ ਸੁਖਦਾਈ ਹੁੰਦਾ ਹੈ:-

ਸੋਈ ਲੋਹਾ ਬਿਬ੍ਰ ਬਿਖੈ ਬਿਬਿਧ ਬੰਧਨ ਰੂਪ,
ਸੋਈ ਤੋ ਕੰਚਨ ਜੋਤਿ ਪਾਰਸ ਪ੍ਰਸੰਗਿ ਹੈ।।
ਸੋਈ ਤੋ ਸਿੰਗਾਰ ਅਤਿ ਸੋਭਤ ਪਤਿਬ੍ਰਤਾ ਕੇ,
ਸੋਈ ਅਭਰਨ ਗਨਿਕਾ ਰਚਤ ਅੰਗਿ ਹੈ।।
ਸੋਈ ਸ੍ਵਾਂਤਿ ਬੂੰਦ ਮਿਲ ਸਾਗਰ ਮੁਕਤ ਫਲ,
ਸੋਈ ਸ੍ਵਾਂਤਿ ਬੂੰਦ ਬਿਖ ਭੇਟਤ ਭੁਯੰਗ ਹੈ।।
ਤੈਸੇ ਮਾਯਾ ਕਿਰਤ ਬਿਰਤ ਹੈ ਵਿਕਾਰ ਜਗ,
ਪਰਉਪਕਾਰ ਗੁਰ ਸਿੱਖਨ ਸ੍ਰਬੰਗ ਹੈ।[456]

ਸਪਸ਼ਟ ਹੈ ਭਾਈ ਗੁਰਦਾਸ ਨੇ ਗੁਰਮਤਿ ਦੀ ਤਰ੍ਹਾਂ ਮਾਇਆ ਨੂੰ ਪ੍ਰਭੂ ਦੀ ਪ੍ਰਬਲ ਸ਼ਕਤੀ ਮੰਨਿਆ ਹੈ। ਜਿਸ ਨੇ ਸਾਰੇ ਜੀਵਾਂ ਨੂੰ ਆਪਣੀ ਪਕੜ ਵਿਚ ਲਿਆ ਹੋਇਆ ਹੈ। ਸਾਰਾ ਜਗਤ ਮਾਇਆ ਦਾ ਸਾਕਾਰ ਰੂਪ ਹੈ। ਮਾਇਆ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਆਦਿ ਵਿਸ਼ੇ ਵਿਕਾਰਾਂ ਦਾ ਘਰ ਹੈ ਅਤੇ ਸੰਸਾਰਕ ਜੀਵ ਇਨ੍ਹਾਂ ਵਿਸ਼ੇ ਵਿਕਾਰਾਂ ਵਿਚ ਗ੍ਰਸਿਆ ਆਪਣੇ ਅਸਲੇ ਤੋਂ ਲਾਂਭੇ ਜਾ ਰਿਹਾ ਹੈ। ਮਾਇਆ ਤ੍ਰਿਗੁਣਾਤਮਕ ਸ਼ਕਤੀ ਹੈ। ਗੁਰੂ ਦੀ ਸ਼ਰਣ ਵਿਚ ਜਾ ਕੇ ਸਾਧ ਸੰਗਤ ਵਿਚ ਮਿਲ ਬੈਠ ਕੇ ਪ੍ਰਭੂ ਦਾ ਨਾਮ ਜਪਦਿਆਂ ਇਨ੍ਹਾਂ ਤਿੰਨਾਂ ਗੁਣਾਂ ਤੋਂ ਉਪਰ ਉੱਠ ਕੇ ਹੀ ਆਪਣੇ ਅਸਲੇ ਵਿਚ ਮਿਲਿਆ ਜਾ ਸਕਦਾ ਹੈ।

ਮੋਕਸ਼ ਧਾਰਨਾ

ਮੁੱਢ ਤੋਂ ਹੀ ਧਰਮ, ਅਰਥ, ਕਾਮ ਅਤੇ ਮੋਕਸ਼ ਨੂੰ ਉੱਤਮ ਮੰਨਿਆ ਗਿਆ ਹੈ ਅਤੇ ਇਸਦੀ ਪ੍ਰਾਪਤੀ ਮਨੁੱਖਾ ਜੀਵਨ ਦਾ ਪਰਮਾਰਥ ਤੇ ਪ੍ਰਮੁੱਖ ਉਦੇਸ਼ ਸਮਝਿਆ ਜਾਂਦਾ ਰਿਹਾ ਹੈ। ਮੁਕਤ ਅਵਸਥਾ ਵਿਚ ਜੀਵ ਸੰਸਾਰਕ ਦੁੱਖਾਂ ਅਤੇ ਸੰਤਾਪਾਂ ਤੋਂ ਨਿਵਿਰਤੀ ਪ੍ਰਾਪਤ ਕਰਕੇ ਪ੍ਰਭੂ ਨਾਲ ਇਕਮਿਕ ਹੋ ਜਾਂਦਾ ਹੈ। ਸਾਰੇ ਦਾਰਸ਼ਨਿਕ

ਇਸ ਗੱਲ ਨਾਲ ਸਹਿਮਤ ਹਨ ਕਿ ਮੋਕਸ਼ ਉਸ ਅਵਸਥਾ ਦਾ ਸੂਚਕ ਹੈ ਜਦ ਮਨੁੱਖ ਤ੍ਰਿਵਿਧ ਦੁੱਖਾਂ (ਦੈਹਿਕ, ਦੈਵਿਕ ਤੇ ਭੌਤਿਕ) ਤੋਂ ਛੁਟਕਾਰਾ ਪ੍ਰਾਪਤ ਕਰ ਲੈਂਦਾ ਹੈ।

ਮਾਇਆ ਮਨੁੱਖ ਲਈ ਸੰਸਾਰਕ ਬੰਧਨਾਂ ਦਾ ਕਾਰਨ ਬਣਦੀ ਹੈ, ਇਸ ਲਈ ਮੁਕਤੀ ਪ੍ਰਾਪਤੀ ਲਈ ਮਾਇਆ ਤੋਂ ਛੁਟਕਾਰਾ ਬਹੁਤ ਜ਼ਰੂਰੀ ਹੈ। ਭਿੰਨ ਭਿੰਨ ਦਾਰਸ਼ਨਿਕਾਂ ਨੇ ਆਪਣੇ ਆਪਣੇ ਦ੍ਰਿਸ਼ਟੀਕੋਣ ਅਨੁਸਾਰ ਇਸ ਅਵਸਥਾ ਨੂੰ ਨਿਰਵਾਣ, ਮੋਕਸ਼, ਮੁਕਤੀ ਕੈਵਲਯ, ਪਰਮਪਦ, ਪਰਮਗਤਿ, ਪਰਮਸੁਖ ਆਦਿ ਕਿਹਾ ਹੈ। ਡਾ. ਰਤਨ ਸਿੰਘ ਜੱਗੀ ਲਿਖਦੇ ਹਨ, "ਦੁੱਖ ਤੇ ਮੌਤ ਦੇ ਡਰ ਤੋਂ ਛੁਟਕਾਰਾ ਪਾਉਣ ਨੂੰ ਮੁਕਤੀ ਸਮਝਿਆ ਜਾਂਦਾ ਸੀ ਅਤੇ ਇਸ ਨੂੰ ਪ੍ਰਾਪਤ ਕਰਾਉਣ ਚ, ਦੇਵਤਿਆਂ ਨੂੰ ਸਮਰਥ ਮੰਨਿਆ ਜਾਂਦਾ ਸੀ। ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਕਈ ਤਰ੍ਹਾਂ ਦੀਆਂ ਉਪਾਸਨਾ ਵਿਧੀਆਂ ਚਾਲੂ ਹੋਈਆਂ।[457]

ਗੀਤਾ ਅਨੁਸਾਰ ਪੂਰਨ ਆਤਮ ਗਿਆਨ ਹੀ ਮੋਕਸ਼ ਹੈ ਕਿਉਂ ਕਿ ਜਿਸਨੇ ਇੰਦਰੀਆਂ ਮਨ ਅਤੇ ਬੁੱਧੀ ਤੇ ਕਾਬੂ ਪਾ ਕੇ ਭੈਅ ਇੱਛਾ ਅਤੇ ਕ੍ਰੋਧ ਸਮਾਪਤ ਕਰ ਦਿੱਤੇ ਹਨ ਉਹ ਸਦਾ ਮੁਕਤ ਰਹਿੰਦਾ ਹੈ। ਜੀਵ ਮਾਇਆ ਦਾ ਤਿਆਗ ਕਰਕੇ ਆਤਮਾ ਤੇ ਜਿੱਤ ਪ੍ਰਾਪਤ ਕਰ ਲੈਂਦਾ ਹੈ। ਗੀਤਾ ਵਿਚ ਆਉਂਦਾ ਹੈ ਕਿ ਕਾਮ-ਕ੍ਰੋਧ, ਤੋਂ ਰਹਿਤ, ਯਤਨਸ਼ੀਲ, ਸੰਜਮ-ਚਿੱਤ ਅਤੇ ਮਨ, ਨੂੰ ਜਿੱਤਣ ਵਾਲੇ ਮਨੁੱਖਾਂ ਨੂੰ ਸਭ ਪਾਸਿਆਂ ਤੋਂ ਬ੍ਰਹਮ ਨਿਰਵਾਣ ਪ੍ਰਾਪਤ ਹੁੰਦਾ ਹੈ।[458] ਇਸ ਤੋਂ ਬਾਹਰੀ ਵਿਸ਼ਿਆਂ ਨੂੰ ਤਿਆਗ ਕੇ ਨੇਤਰ ਨੂੰ ਤ੍ਰਿਕੁਟੀ ਸਥਾਨ ਤੇ ਕੇਂਦਰਤ ਕਰਕੇ ਪ੍ਰਾਣ ਸਾਧਨਾ ਦੁਆਰਾ ਇੰਦ੍ਰੀਆਂ ਮਨ-ਬੁੱਧੀ ਨੂੰ ਵਸ ਕਰਕੇ ਮਨੁੱਖ ਸਦਾ ਲਈ ਮੁਕਤੀ ਪ੍ਰਾਪਤ ਕਰ ਲੈਂਦਾ ਹੈ।[459] ਗੀਤਾ ਵਿਚ ਆਉਂਦਾ ਹੈ ਕਿ ਪਾਪੀ-ਮਨੁੱਖ ਵੀ ਭਗਤੀ ਦੇ ਪ੍ਰਭਾਵ ਸਦਕਾ ਧਰਮਾਤਮਾ ਬਣ ਜਾਂਦਾ ਹੈ ਅਤੇ ਉਸ ਨੂੰ ਪਰਮ ਸ਼ਾਂਤੀ ਪ੍ਰਾਪਤ ਹੁੰਦੀ ਹੈ।[460]

ਗੁਰੂ ਸਾਹਿਬਾਨ ਨੇ ਆਪਣੀ ਬਾਣੀ ਵਿਚ 'ਮੁਕਤੀ' ਨੂੰ ਵਿਸ਼ੇਸ਼ ਥਾਂ ਦਿੱਤੀ ਹੈ। ਉਨ੍ਹਾਂ ਨੇ 'ਮੁਕਤੀ' ਸ਼ਬਦ ਦੀ ਵਰਤੋਂ ਵਿਸ਼ਾਲ ਅਰਥਾਂ ਵਿਚ ਕੀਤੀ ਹੈ। ਮੁਕਤੀ ਲਈ ਗਤਿ, ਪਰਿਗਤ, ਮੁਕਤਿ, ਨਿਰਵਾਣ ਪਦ, ਮੋਕਸ਼, ਪਰਮਪਦ, ਚੌਥਾ ਪਦ, ਅਮਰਪਦ, ਮਹਾਂ ਸੁਖ, ਤੁਰੀਆਵਸਥਾ, ਨਿਰਭੈ ਪਦ, ਬੰਦ-ਖਲਾਸੀ ਆਦਿ ਸ਼ਬਦ

ਮੁਕਤੀ ਲਈ ਹੀ ਵਰਤੇ ਜਾਂਦੇ ਹਨ:-

1. ਸਾਚੈ ਸਬਦਿ ਮੁਕਤਿ ਗਤਿ ਪਾਏ।।[461]
2. ਮੰਨੈ ਪਾਵਹਿ ਮੋਖੁ ਦੁਆਰੁ।।[462]
3. ਗੁਰਪ੍ਰਸਾਦਿ ਪਰਮ ਪਦ ਪਾਈ।।[463]
4. ਬੰਦ ਖਲਾਸੀ ਭਾਣੈ ਹੋਇ।।[464]

ਭਾਈ ਗੁਰਦਾਸ ਨੇ ਵੀ ਆਪਣੀ ਰਚਨਾ ਵਿਚ 'ਮੁਕਤੀ' ਨੂੰ ਵਿਸ਼ਾਲ ਅਰਥਾਂ ਵਿਚ ਲੈਂਦਿਆਂ ਮੁਕਤੀ ਤੇ ਵਿਸ਼ੇਸ਼ ਜ਼ੋਰ ਦਿੱਤਾ ਹੈ। ਗੁਰਬਾਣੀ ਵਿਚ ਮੁਕਤੀ ਲਈ ਵਰਤੇ ਉਪਰੋਕਤ ਸ਼ਬਦਾਂ ਦੀ ਵਰਤੋਂ ਕਰਦਿਆਂ ਭਾਈ ਸਾਹਿਬ ਲਿਖਦੇ ਹਨ:-

1. ਚਰਨ ਗਹੇ ਗੁਰਦੇਵ ਦੇ ਸਤਿ ਸਬਦੁ ਦੇ ਮੁਕਤ ਕਰਾਇਆ।।[465]
2. ਬਾਬਾ ਆਖੇ ਨਾਥ ਜੀ ! ਨਾਨਕ ਨਾਮ ਜਪੇ ਗਤਿ ਪਾਈ।।[466]
3. ਗੁਰਮੁਖਿ ਸੁਖ ਫਲੁ ਪਾਰ ਉਤਾਰਾ।।[467]
4. ਲੋਕ ਵੇਦ ਗੁਣ ਗਿਆਨ ਵਿਚ ਅਰਧ ਸਰੀਰੀ ਮੋਖ ਦੁਆਰੀ।।[468]

ਗੁਰੂ ਸਾਹਿਬਾਨ ਦੀ ਬਾਣੀ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਉਹ ਸੰਸਾਰਕ ਬੰਧਨਾਂ ਤੋਂ ਛੁਟਕਾਰਾ ਪ੍ਰਾਪਤ ਕਰਨ ਨੂੰ ਹੀ ਮੁਕਤੀ ਮੰਨਦੇ ਹਨ। ਸਿੱਖ ਮਰਿਯਾਦਾ ਅਨੁਸਾਰ ਕਿਸੇ ਵਿਛੜੀ ਰੂਹ ਦੀ ਸ਼ਾਂਤੀ ਅਤੇ ਪਰਮਾਤਮਾ ਦੇ ਚਰਨਾਂ ਵਿਚ ਨਿਵਾਸ ਲਈ ਕੀਤੀ ਅਰਦਾਸ ਹੀ ਉਨ੍ਹਾਂ ਦੀ ਮੁਕਤੀ ਦਾ ਆਦਰਸ਼ ਹੈ। ਗੁਰੂ ਨਾਨਕ ਦੀ ਗੱਦੀ ਦੇ ਵਾਰਸ ਚੌਥੇ ਗੁਰੂ ਰਾਮਦਾਸ ਜੀ ਨੇ ਤਪੇ ਨੂੰ ਕਿਹਾ, " ਮੇਰੇ ਸਿੱਖਾਂ ਦੀ ਅਨਿੰਨ ਭਗਤੀ ਦਾ ਫਲ ਮੁਕਤੀ ਨਹੀਂ ਹੈ। ਉਹ ਅਜਿਹੀ ਇਸ਼ਟ ਉਪਾਸਨਾ ਜਾਂ ਪੂਜਾ ਤੋਂ ਦੂਰ ਨੱਸਦੇ ਹਨ ਜਿਹੜੀ ਲੋਕ ਜਸ ਲਈ ਕੀਤੀ ਜਾਂਦੀ ਹੈ। ਉਹ ਤਾਂ ਅਕਾਲ ਪੁਰਖ ਦੇ ਪ੍ਰੇਮ ਪਿਆਰ ਦੇ ਭੁੱਖੇ ਹਨ। ਏਹੋ ਹੀ ਉਨ੍ਹਾਂ ਲਈ ਮੁਕਤੀ ਤੇ ਏਹੋ ਹੀ ਸੁਰਗ ਹੈ।[469] ਭਾਈ ਕਾਨ੍ਹ ਸਿੰਘ ਨਾਭਾ ਸਿੱਖ ਮੱਤ ਦੀ ਮੁਕਤੀ ਬਾਰੇ ਲਿਖਦੇ ਹਨ,'ਗੁਰਮੁਖਾਂ ਦੀ ਸੰਗਤ ਦੁਆਰਾ ਨਾਮ ਦੇ ਤੱਤ੍ਵ ਅਤੇ ਅਭਯਾਸ ਦੇ ਪ੍ਰਕਾਰ ਨੂੰ ਜਾਣਕੇ ਸਿਰਜਣਹਾਰ ਨਾਲ ਲਿਵ ਦਾ ਜੋੜਨਾ, ਹੌਮੈ ਤਯਾਗ ਕੇ ਪਰੋਪਕਾਰ ਕਰਨਾ, ਅੰਤਹਕਰਣ ਨੂੰ ਅਵਿਦਯਾ ਅਤੇ ਭ੍ਰਮਜਾਲ ਤੋਂ, ਸਰੀਰ

ਨੂੰ ਅਪਵਿਤ੍ਰਤਾ ਤੋਂ ਪਾਕ ਰੱਖਣਾ ਅਰਥਾਤ-ਨਾਮ ਦਾਨ ਇਸ਼ਨਾਨ ਦਾ ਸੇਵਨ ਕਰਨਾ।[470]

ਕਿਉਂਕਿ ਸੰਸਾਰਕ ਬੰਧਨ ਹੀ ਮਨੁੱਖ ਦੇ ਮਨ ਨੂੰ ਅਸ਼ਾਂਤ ਕਰਦੇ ਹਨ, ਜਦੋਂ ਸੰਸਾਰਕ ਬੰਧਨਾਂ ਤੋਂ ਖਲਾਸੀ ਹੋ ਜਾਂਦੀ ਹੈ ਤਾਂ ਮਨ ਸ਼ਾਂਤ ਹੋ ਜਾਂਦਾ ਹੈ। ਇਹੋ ਹੀ ਮੁਕਤੀ ਹੈ:-

1. ਮੁਕਤਿ ਭਇ ਬੰਧਨ ਗੁਰਿ ਖੋਲਿਹ।। ਸਬਦਿ ਸੁਰਤਿ ਪਤਿ ਪਾਇ।।[471]
2. ਕਰਮ ਧਰਮ ਕਰਿ ਮੁਕਤਿ ਮੰਗਾਹੀ।। ਮੁਕਤਿ ਪਦਾਰਥੁ ਸਬਦਿ ਸਲਾਹੀ।।
   ਬਿਨੁ ਗੁਰਸਬਦੈ ਮੁਕਤਿ ਨ ਹੋਈ।। ਪਰਪੰਚੁ ਕਰਿ ਭਰਮਾਈ ਹੇ।।[472]
3. ਤ੍ਰੈਗੁਣਿ ਵਖਾਣੈ ਭਰਮੁ ਨ ਜਾਇ।। ਬੰਧਨ ਨ ਤੂਟਹਿ ਮੁਕਤਿ ਨ ਪਾਇ।।
   ਮੁਕਤਿਦਾਤਾ ਸਤਿਗੁਰ ਜਗ ਮਾਹਿ।।[473]

ਭਾਈ ਗੁਰਦਾਸ ਵੀ ਮੁਕਤੀ ਸੰਬੰਧੀ ਗੁਰਬਾਣੀ ਦੇ ਸਿਧਾਂਤਾਂ ਦੀ ਵਿਆਖਿਆ ਕਰਦੇ ਮੁਕਤੀ ਲਈ ਗੁਰੂ ਦੀ ਲੋੜ ਤੇ ਜ਼ੋਰ ਦਿੰਦੇ ਹਨ:-

ਵਿਣੁ ਗੁਰ ਮੁਕਤਿ ਨ ਹੋਈ ਗੁਰ ਮਿਲੈ ਖਲਾਸੀ।[474]

ਭਾਈ ਸਾਹਿਬ ਤਾਂ ਸਤਿਗੁਰ ਤੋਂ ਬਿਨਾ ਮੁਕਤੀ ਪ੍ਰਾਪਤੀ ਲਈ ਕੀਤੇ ਹੋਰ ਸਭ ਕੁਝ ਨੂੰ ਆਲ-ਜੰਜਾਲ ਦੱਸਦੇ ਹਨ:-

ਕੇਟੀ ਸਾਦੀ ਕੇਤੜੇ ਸਿਆਲ ਰੂਪਾਲਾ।
ਖਲੀ ਵਰੋਲੇ ਕੇਤੜੇ ਪਰਬਤ ਬੇਤਾਲਾ।
ਨਦੀਆਂ ਨਾਲੇ ਕੇਤੜੇ ਸਰਵਰ ਅਸਰਾਲਾ।
ਅੰਬਰ ਤਾਰੇ ਕੇਤੜੇ ਬਿਸੀਅਰ ਪਾਤਾਲਾ।
ਭੰਬਲ ਭੂਸੇ ਭੁਲਿਆ ਭਵਜਲ ਪਰਨਾਲਾ।
ਇਕਸੁ ਸਤਿਗੁਰ ਬਾਹਰੇ ਸਭ ਆਲ ਜੰਜਾਲਾ।।[475]

ਭਾਈ ਸਾਹਿਬ ਕਮਾਦ ਦਾ ਦ੍ਰਿਸ਼ਟਾਂਤ ਦੇ ਕੇ ਮੁਕਤੀ ਬਾਰੇ ਦੱਸਦੇ ਹਨ ਕਿ ਪ੍ਰੇਮ ਦੀ ਅਵਸਥਾ ਵਿਚ ਰੰਗਿਆ ਹੋਇਆ ਬੋਲਿਆ ਤੇ ਚੁਪ ਕੀਤਿਆਂ ਪਿਆਰਾ ਹੀ

ਲਗਦਾ ਹੈ। ਕਿਸੇ ਦੇ ਔਗੁਣ ਨੂੰ ਵੇਖਕੇ ਅਣਡਿੱਠ ਕਰੇ ਤੇ ਸੁਣੀ ਅਣਸੁਣੀ ਕਰੇ। ਆਪਣੀਆਂ ਅੱਖਾਂ ਨੂੰ ਸੰਸਾਰ ਵਲੋਂ ਧੂੜੀ ਪਾ ਕੇ ਅੱਖਾਂ ਵਿਚ ਬ੍ਰਹਮ ਦ੍ਰਿਸ਼ਟੀ ਰੂਪ ਅੰਗੂਰ ਬਿਠਾਵੇ। ਹੰਕਾਰ ਦਾ ਤਿਆਗ ਕਰਕੇ ਗਰੀਬੀ ਧਾਰਕੇ ਇੱਕ ਤੋਂ ਇਕ ਪਿਆਰਾ ਜਾਣੇ। ਦੁੱਖ-ਸੁੱਖ ਰੂਪ ਲੱਠਾਂ ਵਿਚ ਪੀੜੀਂਦਾ ਹੋਇਆ ਭੀ ਉਸ ਨੂੰ ਸਮ ਜਾਣ ਕੇ ਸਭ ਨਾਲ ਉਪਕਾਰ ਕਰੇ। ਸੰਸਾਰ ਵਿਚ ਵਰਤਦਾ ਹੋਇਆ ਵਾਹਿਗੁਰੂ ਦੇ ਨਾਮ ਜਪਣ ਦਾ ਰੁਜ਼ੂਉ ਕਰਕੇ ਅਵਗੁਣ ਤੇ ਪਾਪਾਂ ਨੂੰ ਭਜਾ ਦੇਵੇ ਤਦ ਮੁਕਤ ਹੋਈਦਾ ਹੈ:-[476]

ਰਸ ਭਰਿਆ ਰਸੁ ਰਖਦਾ ਬੋਲਣੁ ਅਣੁ ਬੋਲਣ ਅਭਿਰਿਠਾ।
ਸੁਣਿਆ ਅਣਸੁਣਿਆ ਕਰੈ ਕਰੇ ਵੀਚਾਰਿ ਡਿਠਾ ਅਣਡਿੱਠਾ।
ਅਖੀ ਧੂੜਿ ਅਟਾਈਆ ਅਖੀ ਵਿਚਿ ਅੰਗੂਰੁ ਬਹਿਠਾ।
ਇਕ ਦੂ ਬਾਹਲੇ ਬੂਟ ਹੋਇ ਸਿਰ ਤਲਵਾਇਆ ਇਠਹੁ ਇਠਾ।
ਦੁਹੁ ਖੁੰਢਾਂ ਵਿਚਿ ਪੀੜੀਐ ਟੋਟੇ ਲਾਹੇ ਇਤੁ ਗੁਣਿ ਮਿਠਾ।
ਵੀਹ ਇਕੀਹ ਵਰਤਦਾ ਅਵਗੁਣਿਆਰੇ ਪਾਪ ਪਣਿਠਾ।
ਮੰਨੈ ਗੰਨੈ ਵਾਂਗ ਸੁਧਿਠਾ॥[477]

ਅਹੰਕਾਰ ਮੁਕਤੀ ਦੇ ਰਾਹ ਵਿਚ ਵੱਡੀ ਰੁਕਾਵਟ ਹੈ। ਬ੍ਰਹਮਾ, ਬਿਸ਼ਨ ਤੇ ਸ਼ਿਵ ਅੰਹਕਾਰ ਵਸ ਹੋਣ ਕਰਕੇ ਹੀ ਮੁਕਤੀ ਦੇ ਰਾਹ ਤੋਂ ਖੁੰਝੇ ਹੋਏ ਹਨ। ਪਰ ਗੁਰਸਿੱਖ ਹੰਕਾਰ ਰਹਿਤ ਹਨ, ਉਨ੍ਹਾਂ ਨੇ ਆਪਾ ਭਾਵ ਗਵਾ ਲਿਆ ਹੈ। ਇਸੇ ਲਈ ਉਨ੍ਹਾਂ ਨੂੰ ਮੁਕਤੀ ਦਾ ਦਰਵਾਜ਼ਾ ਪ੍ਰਾਪਤ ਹੋਇਆ ਹੈ:-

ਬਿਸਨੈ ਦਸ ਅਵਤਾਰ ਨਾਵ ਗਣਾਇਆ।
ਕਰਿ ਕਰਿ ਅਸੁਰ ਸੰਘਾਰ ਵਾਦੁ ਵਧਾਇਆ।
ਬ੍ਰਹਮੈ ਵੇਦ ਵੀਚਾਰਿ ਆਖਿ ਸੁਣਾਇਆ।
ਮਨ ਅੰਦਰਿ ਅਹੰਕਾਰੁ ਜਗਤੁ ਉਪਾਇਆ।
ਮਹਾਦੇਉ ਲਾਇ ਤਾਰ ਤਾਮਸੁ ਤਾਇਆ।
ਗੁਰਮੁਖਿ ਮੋਖ ਦੁਆਰ ਆਪੁ ਗਵਾਇਆ।[478]

ਪਰਮਾਤਮਾ ਸਾਧ ਸੰਗਤਿ ਵਿਚ ਵਸਦਾ ਹੈ। ਘਰ ਵਿਚ ਰਹਿੰਦਿਆਂ ਹੀ ਅਤੇ ਸਾਧ ਸੰਗਤਿ ਕਰਦਿਆਂ ਸਦਗੁਣਾਂ ਦੇ ਧਾਰਨੀ ਬਣਕੇ ਗੁਰੂ ਦੇ ਉਪਦੇਸ਼ ਤੇ ਚੱਲਕੇ ਮੁਕਤੀ ਮਿਲ ਸਕਦੀ ਹੈ:--

ਗੁਰਮੁਖਿ ਮਿਲਿ ਪਰਵਾਣੁ ਪੰਥ ਸਾਧ ਸੰਗਤਿ ਸਚ ਖੰਡ ਬਿਲਾਸੀ।
ਗੁਰਦਰਸਨ ਗੁਰਸਬਦ ਹੈ ਨਿਜ ਘਰਿ ਭਾਇ ਭਗਤਿ ਰਹਰਾਸੀ।
ਮਿਠਾ ਬੋਲਣੁ ਨਿਵ ਚਲਣੁ ਖੰਡਿ ਖਵਾਲਣੁ ਆਸ ਨਿਰਾਸੀ।
ਸਦਾ ਸਹਜੁ ਬੈਰਾਗੁ ਹੈ ਕਲੀ ਕਾਲ ਅੰਦਰਿ ਪਰਗਾਸੀ।
ਸਾਧ ਸੰਗਤਿ ਮਿਲਿ ਬੰਦ ਖਲਾਸੀ।[479]

ਕਰਮ ਮਨੁੱਖ ਲਈ ਬੰਧਨ ਦਾ ਕਾਰਨ ਹਨ। ਤੇ ਬੰਧਨ ਪਰਮਾਤਮਾ ਤੋਂ ਜੀਵਾਤਮਾ ਦਾ ਵਿਛੋੜਾ ਹੈ। ਮੁਕਤੀ ਜੀਵਾਤਮਾ ਦੇ ਪਰਮਾਤਮਾ ਨਾਲ ਮੇਲ ਦੀ ਅਵਸਥਾ ਹੈ। ਇਹ ਬੰਧਨ ਜੀਵ ਦੇ ਆਪਣੇ ਅਹੰਕਾਰ ਦਾ ਕਾਰਨ ਹਨ। ਇਸ ਅਹੰਕਾਰ ਵਸ ਕੀਤੇ ਸਭ ਕਰਮ-ਧਰਮ ਬੰਧਨ ਹਨ। ਅਜਿਹੇ ਵਿਅਕਤੀ ਮਨਮੁਖ ਹੁੰਦੇ ਹਨ ਪਰ ਗੁਰਮੁਖਿ ਇਸ ਤੋਂ ਰਹਿਤ ਹੁੰਦੇ ਹਨ। ਉਹ ਗੁਰੂ ਦੀ ਸਿੱਖਿਆ ਅਨੁਸਾਰ ਜੀਵਨ ਜੀਉਂਦੇ ਹਨ। ਭਾਈ ਸਾਹਿਬ ਮੁਕਤੀ ਅਤੇ ਬੰਧਨ ਦੀ ਇਸ ਸਮੱਸਿਆ ਨੂੰ ਸਪਸ਼ਟ ਕਰਦੇ ਲਿਖਦੇ ਹਨ:--

ਗੁਰਮੁਖਿ ਪੰਥ ਸੁਹੇਲੜਾ ਮਨਮੁਖ ਬਾਰਹਵਾਟ ਫਿਰੰਦੇ।।
ਗੁਰਮੁਖਿ ਪਾਰਿ ਲੰਘਾਇਦਾ ਮਨਮੁਖ ਭਵਜਲ ਵਿਚਿ ਡੁਬੰਦੇ।।
ਗੁਰਮੁਖਿ ਜੀਵਨ ਮੁਕਤਿ ਕਰਿ ਮਨਮੁਖ ਫਿਰਿ ਫਿਰਿ ਜਨਮਿ ਮਰੰਦੇ।।
ਗੁਰਮੁਖਿ ਸੁਖ ਫਲੁ ਪਾਇਦੇ ਮਨਮੁਖਿ ਦੁਖ ਫਲੁ ਦੁਖ ਲਹੰਦੇ।।
ਗੁਰਮੁਖਿ ਦਰਗਹ ਸੁਰਖਰੂ ਮਨਮੁਖਿ ਜਮ ਪੁਰਿ ਡੰਡੁ ਸਹੰਦੇ।।
ਗੁਰਮੁਖਿ ਆਪੁ ਗਵਾਇਆ ਮਨਮੁਖਿ ਹਉਮੈ ਅਗਨਿ ਜਲੰਦੇ।।
ਬੰਦੀ ਅੰਦਰਿ ਵਿਰਲੇ ਬੰਦੇ।।[480]

ਜਿਹੜਾ ਜੀਵ ਗੁਰੂ ਦੀ ਮਤਿ ਨੂੰ ਸਤਿ ਮੰਨਕੇ ਹਿਰਦੇ ਵਿਚ ਧਾਰਨ ਕਰ ਲੈਂਦਾ ਹੈ ਉਸ ਦਾ ਜੀਵਨ ਸੰਵਰ ਜਾਂਦਾ ਹੈ। ਉਸ ਦੀ ਸ਼ਖਸੀਅਤ ਦੀ ਨਵੀਂ ਘਾੜਤ ਘੜੀ ਜਾਂਦੀ ਹੈ। ਮਨ ਨੂੰ ਇਕ ਪਾਸੇ ਤੋਂ ਹਟਾ ਕੇ ਦੂਜੇ ਪਾਸੇ ਲਾਉਣ ਨਾਲ ਜੀਵਨ ਵਿਚ ਪਲਟਾ ਆ ਜਾਂਦਾ ਹੈ:–

1. ਗੁਰਮਤਿ ਸਤਿ ਕਰ ਅਧਮ ਅਸਾਧ ਸਾਧ,
   ਗੁਰਮਤਿ ਸਤਿ ਕਰ ਜੀਤ ਜਿਤ ਨਾਮ ਹੈ।।
   ਗੁਰਮਤਿ ਸਤਿ ਕਰ ਅਬਿਬੇਕੀ ਹੁੈ ਬਿਬੇਕੀ,
   ਗੁਰਮਤਿ ਸਤਿ ਕਰ ਕਾਮ ਨਿਹਕਾਮ ਹੈ।।

ਗੁਰਮਤਿ ਸਤਿ ਕਰ ਅਗਿਆਨੀ ਬ੍ਰਹਮ ਗਿਆਨੀ,
ਗੁਰਮਤਿ ਸਤਿ ਕਰ ਸਹਜ ਬਿਸ੍ਰਾਮ ਹੈ।।
ਗੁਰਮਤਿ ਸਤਿ ਕਰ ਜੀਵਨ ਮੁਕਤ ਭਏ,
ਗੁਰਮਤਿ ਸਤਿ ਕਰ ਨਿਹਚਲ ਧਾਮ ਹੈ।।[431]

2. ਗੁਰਮਤਿ ਸਤਿ ਕਰ ਜੀਵਨ ਮੁਕਤਿ ਭਏ,
ਮਾਯਾ ਮੈ ਉਦਾਸ ਬਾਸ ਬੰਧ ਨਿਰਬੰਧ ਹੈ।।[432]

ਗੁਰਮੁਖਿ ਸਾਧ ਸੰਗਤਿ ਵਿਚ ਰਹਿੰਦਿਆਂ ਸ਼ਬਦ ਰਾਹੀਂ ਮਨ ਨੂੰ ਪਕੜ ਲੈਂਦਾ ਹੈ। ਉਹ ਗੁਰੂ ਦੀ ਸਿੱਖਿਆ ਧਾਰਨ ਕਰਕੇ ਗੁਰੂ ਦੇ ਚਰਨਾਂ ਵਿਚ ਮਨ ਜੋੜ ਕੇ ਗ੍ਰਿਹਸਥ ਮਾਰਗ ਵਿਚ ਰਹਿੰਦਿਆਂ ਹੀ ਨਿਰੰਕਾਰ ਦੀ ਪ੍ਰਾਪਤੀ ਕਰ ਲੈਂਦੇ ਹਨ:—

ਗੁਰਮੁਖਿ ਸੁਖ ਫਲ ਸਾਧ ਸੰਗੁ ਸਬਦ ਸੁਰਤਿ ਲਿਵ ਅਘੜ ਘੜਾਏ।
ਚਰਣਿ ਸਰਣਿ ਲਿਵਲੀਣੁ ਹੋਇ ਸੰਸਾਰੀ ਨਿਰੰਕਾਰੀ ਭਾਏ।।
ਘਰਿ ਬਾਰੀ ਹੋਇ ਨਿਜ ਘਰਿ ਜਾਏ।।[483]

ਸਾਧ ਸੰਗਤਿ ਵਿਚ ਰਹਿੰਦਿਆਂ, ਘਰਬਾਰੀ ਜੀਵਨ ਬਿਤਾਉਂਦਿਆਂ ਦੈਵੀ ਗੁਣਾਂ ਦੇ ਧਾਰਨੀ ਅਜਿਹੇ ਵਿਅਕਤੀ ਹੀ ਜੀਵਨ ਮੁਕਤ ਹਨ। ਜਿਥੇ ਜੀਵਨ ਅਤੇ ਮੌਤ ਦਾ ਭੇਦ ਅਲੋਪ ਹੋ ਜਾਂਦਾ ਹੈ:—

ਸਾਧ ਸੰਗਤਿ ਕਰਿ ਸਾਧਨਾ ਪਿਰਮ ਪਿਆਲਾ ਅਜਰੁ ਜਰਣਾ।
ਪੈਰੀ ਪੈ ਪਾ ਖਾਕੁ ਹੋਇ ਆਪੁ ਗਵਾਇ ਜੀਵੰਦਿਆ ਮਰਣਾ।
ਜੀਵਣੁ ਮੁਕਤਿ ਵਖਾਣੀਐ ਮਰਿ ਮਰਿ ਜੀਵਣੁ ਡੁਬਿ ਡੁਬਿ ਤਰਨਾ।
ਸਬਦੁ ਸੁਰਤਿ ਲਿਵਲੀਣ ਹੋਇ ਅਪਿਉ ਪੀਅਣੁ ਤੈ ਅਉਚਰ ਚਰਣਾ।
- - - - - - - - - - - - - - - - - - - - - - - - -
ਕਰਣ ਕਾਰਣੁ ਸਮਰਥੁ ਹੋਇ ਕਾਰਣੁ ਕਰਣੁ ਨ ਕਾਰਣੁ ਕਰਣਾ।।[484]

ਜੀਵਨ ਮੁਕਤ ਵਿਅਕਤੀ ਆਪੇ ਨੂੰ ਜਾਣ ਅਤੇ ਜਿੱਤ ਲੈਂਦੇ ਹਨ। ਉਹ ਰੱਬੀ ਰਜ਼ਾ ਅਤੇ ਭਾਣੇ ਵਿਚ ਹੀ ਜੀਵਨ ਬਤੀਤ ਕਰਦੇ ਹਨ। ਅਜਿਹੇ ਗੁਰਮੁਖ ਲੋਕ ਸਹਜ

ਅਵਸਥਾ ਵਿਚ ਵਿਚਰਦੇ ਹੋਏ ਪਰਮਾਤਮਾ ਵਿਚ ਸੁਰਤੀ ਜੋੜੀ ਰੱਖਦੇ ਹਨ। ਉਹ ਤਾਂ ਪਰਮਾਤਮਾ ਦੀ ਕੁਦਰਤ ਤੋਂ ਬਲਿਹਾਰੇ ਜਾਂਦੇ ਹਨ:-

ਗੁਰਮੁਖਿ ਹਉਮੈ ਪਰਹਰੈ ਮਨਿ ਭਾਵੈ ਖਸਮੈ ਦਾ ਭਾਣਾ॥
ਪੈਰੀ ਪੈ ਪਾ ਖਾਕ ਹੋਇ ਦਰਗਾਹ ਪਾਵੈ ਮਾਣੁ ਨਿਮਾਣਾ॥
ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ॥
ਕਾਰਣੁ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ॥
ਰਾਜੀ ਹੋਇ ਰਜਾਇ ਵਿਚਿ ਦੁਨੀਆ ਅੰਦਰਿ ਜਿਉ ਮਿਹਮਾਣਾ॥
ਵਿਸਮਾਦੀ ਵਿਸਮਾਦ ਵਿਚਿ ਕੁਦਰਤਿ ਕਾਦਰ ਨੋ ਕੁਰਬਾਣਾ॥[485]

ਅਜਿਹੇ ਜੀਵਨ ਮੁਕਤ ਵਿਅਕਤੀ ਆਪ ਵੀ ਤਰ ਜਾਂਦੇ ਹਨ ਅਤੇ ਹੋਰਨਾਂ ਨੂੰ ਵੀ ਤਾਰ ਦਿੰਦੇ ਹਨ। ਦੁਨੀਆਂ ਰੂਪੀ ਸਮੁੰਦਰ ਵਿਚ ਉਹ ਬੇੜੇ ਦੇ ਮਲਾਹ ਦੀ ਤਰ੍ਹਾਂ ਹੁੰਦੇ ਹਨ:-

ਸਾਗਰ ਅੰਦਰਿ ਬੋਹਿਥਾ ਵਿਚਿ ਮੁਹਾਣਾ ਪਰਉਪਕਾਰੀ।
ਭਾਰ ਅਥਰਬਣ ਲਦੀਐ ਲੈ ਵਾਪਾਰੁ ਚੜ੍ਹਨਿ ਵਾਪਾਰੀ॥
ਸਾਇਰ ਲਹਰ ਨ ਵਿਆਪਈ ਅਤਿ ਅਸਗਾਹ ਅਥਾਹ ਅਪਾਰੀ॥
ਬਹਲੇ ਪੂਰ ਲੰਘਾਇਦਾ ਸਹੀ ਸਲਾਮਤਿ ਪਾਰਿ ਉਤਾਰੀ॥
ਦੂਣੇ ਚਉਣੇ ਦੰਮ ਹੋਨਿ ਲਾਹਾ ਲੈ ਲੈ ਕਾਜ ਸਵਾਰੀ॥
ਗੁਰਮੁਖ ਸੁਖ ਫਲੁ ਸਾਧ ਸੰਗਿ ਭਵਜਲ ਅੰਦਰ ਦੁਤਰੁ ਤਾਰੀ॥
ਜੀਵਨ ਮੁਕਤਿ ਜੁਗਤਿ ਨਿਰੰਕਾਰੀ॥[486]

ਇਸ ਤਰ੍ਹਾਂ ਗੁਰਮੁਖਿ ਗੁਰੂ ਦੇ ਦੱਸੇ ਰਾਹ ਤੇ ਚੱਲਦਾ ਹੋਇਆ ਆਪਣੇ ਆਪ ਨੂੰ ਪਛਾਣਦਾ ਅਤੇ ਸਦਾ ਸੱਚੇ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ। ਉਹ ਸੰਸਾਰਕ ਕਾਰ ਵਿਹਾਰ ਕਰਦਿਆਂ ਵੀ ਪਾਣੀ ਵਿਚ ਉੱਗੀ ਕੰਵਲ ਦੇ ਫੁਲ ਅਤੇ ਨਦੀ ਵਿਚ ਤਰਦੀ ਮੁਰਗਾਬੀ ਵਾਂਗ ਨਿਰਲੇਪ ਰਹਿੰਦਾ ਹੈ। ਸੰਸਾਰਕ ਆਸ਼ਾ ਵਲੋਂ ਨਿਰਾਸ਼ ਰਹਿੰਦਾ ਹੈ। ਸੰਸਾਰ ਵਿਚ ਰਹਿੰਦਾ ਹੋਇਆ ਵੀ ਸੰਸਾਰ ਤੋਂ ਲਾਂਭੇ ਰਹਿੰਦਾ ਹੈ। ਮਨ ਵਿਚ ਸਤਿਗੁਰ ਦੇ ਸ਼ਬਦ ਨੂੰ ਵਸਾ ਕੇ ਜਾਪ ਸੰਗੀਤ ਕਰਦਾ ਹੈ:-

ਗੁਰਮੁਖਿ ਬੂਝੈ ਆਪੁ ਪਛਾਣੈ, ਸਚੇ ਸਾਚਿ ਸਮਾਏ॥

- - - - - - - - - - - - - - - - - - - - - -

ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈਸਾਣੇ।।
ਸੁਰਤਿ ਸਬਦਿ ਭਵ ਸਾਗਰੁ ਤਰੀਐ, ਨਾਨਕ ਨਾਮ ਵਖਾਣੇ।।
ਰਹਹਿ ਇਕਾਤ ਏਕੋ ਮਨਿ ਵਸਿਆ, ਆਸਾ ਮਾਹਿ ਨਿਰਾਸੋ।।[487]

ਭਾਈ ਸਾਹਿਬ ਗੁਰਮਤਿ ਦੇ ਇਸ ਵਿਚਾਰ ਦੀ ਵਿਆਖਿਆ ਕਰਦੇ ਲਿਖਦੇ ਹਨ:-

ਜਲ ਵਿਚਿ ਕਵਲੁ ਅਲਿਪਤੁ ਹੈ ਸੰਗ ਦੋਖ ਨਿਰਦੋਖ ਰਹੰਦਾ।
ਰਾਤੀ ਭਵਰੁ ਲੁਭਾਇਦਾ ਸੀਤਲੁ ਹੋਇ ਸੁਗੰਧਿ ਮਿਲੰਦਾ।
ਭਲਕੇ ਸੂਰਜ ਧਿਆਨੁ ਧਰਿ ਪਰਫੁਲਤੁ ਹੋਇ ਮਿਲੈ ਹਸੰਦਾ।
ਗੁਰਮੁਖ ਸੁਖ ਫਲ ਸਹਜਿ ਘਰਿ ਵਰਤਮਾਨ ਅੰਦਰਿ ਵਰਤੰਦਾ।
ਲੋਕਾਚਾਰੀ ਲੋਕ ਵਿਚਿ ਵੇਦ ਵੀਚਾਰੀ ਕਰਮ ਕਰੰਦਾ।
ਸਾਵਧਾਨੁ ਗੁਰ ਗਿਆਨ ਵਿਚਿ ਜੀਵਨਿ ਮੁਕਤਿ ਜੁਗਤਿ ਵਿਚਰੰਦਾ।
ਸਾਧ ਸੰਗਤਿ ਗੁਰ ਸਬਦੁ ਵਸੰਦਾ।।[488]

ਇਸ ਤਰ੍ਹਾਂ ਗੁਰਮੁਖਿ ਲੋਕ ਗ੍ਰਿਹਸਥ ਮਾਰਗ ਅਪਣਾਉਂਦਿਆਂ ਹੀ ਸੰਸਾਰਕ ਕਾਰ ਵਿਹਾਰ ਕਰਦਿਆਂ ਹੀ ਮੁਕਤ ਹੁੰਦੇ ਹਨ। ਉਹ ਬਿਨਾ ਕਿਸੇ ਜ਼ੋਰ ਦੇ ਲੋਕਾਂ ਦੇ ਦਿਲਾਂ ਤੇ ਰਾਜ ਕਰਦੇ ਹਨ। ਪ੍ਰੋ. ਪੂਰਨ ਸਿੰਘ ਦੇ ਸ਼ਬਦਾਂ ਵਿਚ ਸੱਚੇ ਰਾਜੇ ਆਪਣੇ ਪ੍ਰੇਮ ਦੇ ਜ਼ੋਰ ਥੀਂ ਲੋਕਾਂ ਦੇ ਮਨ ਸਦਾ ਲਈ ਬੰਨ੍ਹ ਲੈਂਦੇ ਹਨ। ਦਿਲਾਂ ਤੇ ਰਾਜ ਕਰਨ ਵਾਲੇ, ਤੋਪ, ਬੰਦੂਕ, ਫੌਜ ਆਦਿ ਬਿਨਾਂ ਹੀ ਸ਼ਹਿਨਸ਼ਾਹ ਸੁਲਤਾਨ ਹੁੰਦੇ ਹਨ।[489] ਕਿਹਾ ਜਾ ਸਕਦਾ ਹੈ ਕਿ ਭਾਈ ਗੁਰਦਾਸ ਜੀ ਦੀ ਮੁਕਤੀ ਧਾਰਨਾ ਗੁਰਬਾਣੀ ਵਿਚ ਦਰਸਾਈ ਮੁਕਤੀ ਧਾਰਨਾ ਦੀ ਵਿਆਖਿਆ ਹੀ ਹੈ। ਗੁਰਮਤਿ ਵਾਂਗ ਭਾਈ ਸਾਹਿਬ ਨੇ ਸੰਸਾਰ ਵਿਚ ਰਹਿੰਦਿਆਂ ਸੰਸਾਰਕ ਕਾਰ ਵਿਹਾਰ ਕਰਦਿਆਂ ਬੰਧਨ ਰਹਿਤ ਜੀਵਨ ਬਿਤਾਉਣ ਤੇ ਜ਼ੋਰ ਦਿੱਤਾ ਹੈ। ਇਹੋ ਹੀ ਗੁਰਮੁਖਿ ਦਾ ਜੀਵਨ ਆਦਰਸ਼ ਹੈ। ਇਨ੍ਹਾਂ ਦੀ ਮੁਕਤੀ ਧਾਰਨਾ ਅਨੁਸਾਰ ਮੁਕਤੀ ਪਰਮਾਤਮਾ ਨਾਲ ਮੇਲ ਦੀ ਅਵਸਥਾ ਹੈ। ਇਹ ਅਵਸਥਾ ਸਰੀਰ ਰੂਪ 'ਚ ਰਹਿੰਦਿਆਂ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ। ਗੁਰਮੁਖਿ ਲਈ ਜੀਵਨ ਮੁਕਤੀ ਦੀ ਪ੍ਰਾਪਤੀ ਪਿਛੋਂ ਸਭ ਕੁਝ ਵਾਹਿਗੁਰੂ ਦੇ ਰਹੱਸਮਈ ਦੈਵੀ-ਵਿਧਾਨ (ਹੁਕਮ ਤੇ ਰਜ਼ਾ) ਅਨੁਸਾਰ ਹੁੰਦਾ ਹੈ। ਗੁਰਮਤਿ ਵਾਂਗ ਭਾਈ ਸਾਹਿਬ ਵੀ ਦੱਸਦੇ ਹਨ ਕਿ ਮੁਕਤੀ ਇਸੇ ਜੀਵਨ ਵਿਚ ਪ੍ਰਾਪਤ ਕੀਤੀ ਜਾ ਸਕਦੀ ਹੈ। ਸਾਧਕ ਜਦ ਆਪਣਾ

ਹਿਰਦਾ ਨਿਰਮਲ ਕਰ ਲੈਂਦਾ ਹੈ ਅਤੇ ਮਨ ਨੂੰ ਜਿੱਤ ਕੇ ਜਦ ਉਹ ਵਿਗਿਆਨ-ਰਹਿਤ, ਨਿਰਭਉ, ਨਿਰਵੈਰ ਤੇ ਨਿਸ਼ਕਾਮ ਹੋ ਜਾਂਦਾ ਹੈ ਅਤੇ ਸੰਸਾਰਕ ਬੰਧਨਾਂ ਵਿਚ ਰਹਿੰਦਾ ਹੋਇਆ ਵੀ ਬੰਧਨ ਰਹਿਤ ਹੋ ਜਾਂਦਾ ਹੈ ਤਾਂ ਉਸਦਾ ਸੁਭਾਅ ਸੁਧ-ਬੁੱਧ ਮੁਕਤ ਹੋ ਜਾਂਦਾ ਹੈ। ਇਹੋ ਹੀ ਜੀਵਨ ਮੁਕਤੀ ਹੈ। ਉਹ ਲੋਕ ਕਲਿਆਣ ਲਈ ਜੀਵਨ ਬਤੀਤ ਕਰਦਾ ਹੈ। ਨੇਕ ਕਰਮ ਕਰਦਾ ਹੈ, ਪ੍ਰਭੂ ਨੂੰ ਸਿਮਰਦਾ ਆਪ ਤਰ ਜਾਂਦਾ ਹੈ ਅਤੇ ਕਈ ਹੋਰਨਾਂ ਨੂੰ ਵੀ ਤਾਰ ਦਿੰਦਾ ਹੈ। ਇਹੋ ਪ੍ਰਵਿਰਤੀ ਦੀ ਅਵਸਥਾ ਹੀ ਉਸ ਲਈ ਮੁਕਤੀ ਹੈ। ਅਸੀਂ ਡਾ. ਧਰਮਪਾਲ ਸਿੰਗਲ ਜੀ ਦੇ ਇਨ੍ਹਾਂ ਵਿਚਾਰਾਂ ਨਾਲ ਸਹਿਮਤ ਹਾਂ ਕਿ, "ਮੁਕਤੀ ਦਾ ਅਰਥ ਸੰਸਾਰ ਚੱਕਰ ਦੇ ਜਨਮ-ਮਰਨ, ਦੁੱਖਾਂ ਸੁੱਖਾਂ, ਮੋਹ ਮਮਤਾ ਅਤੇ ਆਵਾਗਵਨ ਦੇ ਚੱਕਰ-ਵਿਯੂ ਵਿਚੋਂ ਛੁਟਕਾਰਾ ਹਾਸਿਲ ਕਰਕੇ ਬ੍ਰਹਮ ਦੇ ਚਰਨਾਂ ਵਿਚ ਨਿਵਾਸ ਕਰਨ ਦਾ ਨਾਮ ਹੈ। ਕਿਹਾ ਜਾਂਦਾ ਹੈ ਕਿ ਸੱਚੇ ਭਗਤ ਜਨ ਮੁਕਤੀ ਨਹੀਂ ਚਾਹੁੰਦੇ, ਸਗੋਂ ਸਦਾ ਸਦਾ ਲਈ ਪ੍ਰਭੂ ਦੀ ਭਗਤੀ ਦਾ ਦਾਨ ਮੰਗਦੇ ਹਨ ਅਤੇ ਪ੍ਰਭੂ ਚਰਨਾਂ ਵਿਚ ਨਿਵਾਸ ਮੰਗਦੇ ਹਨ ਬ੍ਰਹਮ ਨਾਲ ਏਕਾਕਾਰ ਚਾਹੁੰਦੇ ਹਨ।"[490] ਇਹ ਸਾਰੇ ਲੱਛਣ ਗੁਰਮਤਿ ਵਿਚ ਦਰਸਾਏ ਅਤੇ ਭਾਈ ਗੁਰਦਾਸ ਜੀ ਦੁਆਰਾ ਵਖਿਆਨ ਕੀਤੇ ਆਦਰਸ਼ ਪੁਰਸ਼ 'ਗੁਰਮੁਖਿ' ਦੇ ਹਨ ਅਤੇ ਉਨ੍ਹਾਂ ਅਨੁਸਾਰ ਗੁਰਮੁਖਿ ਹੀ ਜੀਵਨ-ਮੁਕਤ ਵਿਅਕਤੀ ਹੈ।

-----

ਪਾਦ ਟਿੱਪਣੀਆਂ ਅਤੇ ਹਵਾਲੇ

1. ਡਾ. ਸ਼ੇਰ ਸਿੰਘ ਗਿਆਨੀ, ਗੁਰਮਤਿ ਦਰਸ਼ਨ, ਪੰਨਾ 89
2. ਆਚਾਰੀਯ ਬਲਦੇਵ ਉਪਾਧਿਆਇ, ਭਾਰਤੀਯ ਧਰਮ ਔਰ ਦਰਸ਼ਨ ਕਾ ਅਨੁਸ਼ੀਲਨ, ਪੰਨਾ 52
3. ਡਾ. ਰਤਨ ਸਿੰਘ ਜੱਗੀ, ਗੁਰੂ ਨਾਨਕ: ਵਿਅਕਤਿਤੱਵ ਕ੍ਰਿਤਤ੍ਵ ਔਰ ਚਿੰਤਨ, ਪੰਨਾ 270.
4. ਉਮੇਸ਼ ਮਿਸ਼ਰ, ਭਾਰਤੀਯ ਦਰਸ਼ਨ, ਪੰਨਾ 241.
5. ਉਮੇਸ਼ ਮਿਸ਼ਰ, ਭਾਰਤੀਯ ਦਰਸ਼ਨ, ਪੰਨਾ 355.
6. ਆਚਾਰੀਯ ਬਲਦੇਵ ਉਪਾਧਿਆਇ, ਭਾਰਤੀਯ ਧਰਮ ਔਰ ਦਰਸ਼ਨ ਕਾ ਅਨੁਸ਼ੀਲਨ, ਪੰ. 136

7 ਤੋਂ 11. ਵਾਰ, ਪਹਿਲੀ, ਪਉੜੀ 4,1,4,23,49.

12. ਸਿਰੀ ਰਾਗ ਮ: 1, ਪੰਨਾ 16.

14. ਵਾਰ 21, ਪਉੜੀ ਪਹਿਲੀ

15. ਵਾਰ 2, ਪਉੜੀ 19.

15 ਤੇ 16. ਵਾਰ 3, ਪਉੜੀ 15,17.

17. ਵਾਰ 12, ਪਉੜੀ 17.

18 ਤੇ 19. ਕਬਿੱਤ ਸਵਈਏ, 125,582.

20. ਪ੍ਰੋ. ਹਰਨਾਮ ਦਾਸ, ਇਸਲਾਮ ਐਂਡ ਸਿਖਇਜ਼ਮ,

21. ਮਾਰੂ ਸੋਲਹੇ ਮ:5, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1083.

22. ਵਾਰ 24, ਪਉੜੀ ਪਹਿਲੀ

23. ਵਾਰ 3, ਪਉੜੀ 15.

24. ਵਾਰ ਪਹਿਲੀ, ਪਉੜੀ ਪਹਿਲੀ

25. ਰਾਮਕਲੀ ਮ: 5, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 896.

26. ਵਾਰ 24, ਪਉੜੀ ਪਹਿਲੀ

27. ਵਾਰ ਪਹਿਲੀ, ਪਉੜੀ 21.

28. ਵਾਰ 24, ਪਉੜੀ ਪਹਿਲੀ

29. ਵਾਰ ਪਹਿਲੀ, ਪਉੜੀ 49.

30. ਵਾਰ ਤੇਰਵੀਂ, ਪਉੜੀ 2.

31. ਡਾ. ਜੀਤ ਸਿੰਘ ਸੀਤਲ, ਹਉ ਹਰਿ ਬਿਨ ਅਉਰ ਨ ਜਾਨਾ (ਰੋਜ਼ਾਨਾ ਅਜੀਤ, 22 ਨਵੰਬਰ, 1980.)

32. ਡਾ. ਸ਼ੇਰ ਸਿੰਘ ਗਿਆਨੀ, ਗੁਰਮਤਿ ਦਰਸ਼ਨ, ਪੰਨਾ 170-71.

33. ਮਾਰੂ ਮ: 5, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1003.

34. ਰਾਮਕਲੀ ਓਅੰਕਾਰ ਮ: ਪਹਿਲਾ, " ਪੰਨਾ 929-30.

35. ਇਸਲਾਮ ਐਂਡ ਸਿਖਇਜ਼ਮ, ਗੁਰੂ ਗੋਬਿੰਦ ਸਿੰਘ 300ਵਾਂ ਜਨਮ ਦਿਨ ਸੋਵਿਨੀਰ ।

36. ਵਾਰ ਪਹਿਲੀ, ਪਉੜੀ 4.

37. ਵਾਰ ਉਹੀ, ਪਉੜੀ ਪਹਿਲੀ

38. ਗੁਰੂ ਗ੍ਰੰਥ ਸਾਹਿਬ, ਏਕ ਸਾਂਸਕ੍ਰਿਤਕ ਸਰਵੇਕਸ਼ਣ, ਪੰਨਾ 245.

39. ਵਾਰ 18, ਪਉੜੀ 7.

40. ਵਾਰ 18, ਪਉੜੀ 11.

41. ਗਉੜੀ ਬਾਵਨ ਅੱਖਰੀ ਮ: 5, ਪੰਨਾ 250.

42. ਗਉੜੀ ਅਸ਼ਟਪਦੀ ਮ: 1, ਪੰਨਾ 223.

43. ਗਉੜੀ ਬਾਵਨ ਅੱਖਰੀ ਮ: 5, ਪੰਨਾ 250.

44. ਗਉੜੀ ਸੁਖਮਨੀ ਮ: 5 ਅਸ਼ਟਪਦੀਆਂ, ਪੰਨਾ 290.

45 ਤੇ 46. ਵਾਰ 29, ਪਉੜੀ 19, 18.

47. ਵਾਰ 39, ਪਉੜੀ 2.

48. ਕਠੋਪਨਿਸ਼ਦ, 1/2/16.

49. ਸੁਰਤਿ ਸ਼ਬਦ ਵੀਚਾਰ (ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ) ਪੰਨਾ 11.

50. ਬਿੱਲੀ ਗਰਾਹਮ, ਪਰਮੇਸ਼ਰ ਨਾਲ ਮੇਲ, ਪੰਨਾ 102.

51.ਤੋਂ 52. ਰਾਮਕਲੀ ਮ: 1, ਸਿੱਧ ਗੋਸ਼ਟਿ, ਪੰਨਾ 944,945,945.

53. ਰਾਮਕਲੀ ਮ: 1, ਸਿਧ ਗੋਸ਼ਟਿ, ਪੰਨਾ 945.

54. ਆਸਾ ਮ: 1, ਪੰਨਾ 351.

55. ਵਾਰ 9, ਪਉੜੀ 1.

56. ਵਾਰ 24, ਪਉੜੀ 7.

57. ਵਾਰ 24, ਪਉੜੀ 10.

58. ਵਾਰ 26, ਪਉੜੀ 2.

59. ਵਾਰ 28, ਪਉੜੀ 22.

60. ਰਾਮਕਲੀ, ਮ: 1, ਪੰਨਾ 904.

61. ਵਾਰ 29, ਪਉੜੀ 6.

62. ਰਾਮਕਲੀ ਮ: 1, ਪੰਨਾ 944.

63. ਨਟ ਮ: 4, ਪੰਨਾ 932.

64. ਵਾਰ 29, ਪਉੜੀ 3.

65. ਵਾਰ 27, ਪਉੜੀ, 17.

66 ਤੇ 67. ਵਾਰ ਛੇਵੀਂ, ਪਉੜੀ 5,6.

68. ਵਾਰ 7, ਪਉੜੀ 19.

69. ਰਾਮਕਲੀ ਮ: 1, ਸਿਧ ਗੋਸਟਿ, ਪੰਨਾ 943.

70. ਵਾਰ ਸੱਤਵੀਂ, ਪਉੜੀ 18.

71. ਮਾਰੂ ਸੋਲਹੇ ਮ: 1, ਪੰਨਾ 1035.

72. ਵਾਰ 29, ਪਉੜੀ 19.

73. ਗੁਰੂ ਨਾਨਕ: ਵਿਅੱਕਤਿਤੱਵ, ਕ੍ਰਿਤ੍ਵ ਔਰ ਚਿੰਤਨ, ਪੰਨਾ 297.

74 ਤੇ 75. ਸੋਰਠਿ ਮ: 1, ਪੰਨਾ 597,599.

76. ਵਾਰ ਤੇਵੀ, ਪਉੜੀ 18.

77. ਵਾਰ 24, ਪਉੜੀ 20.

78 ਤੇ 79. ਵਾਰ 29, ਪਉੜੀ 13,18.

80. ਪ੍ਰਭਾਤੀ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1328.

81. ਰਾਮਕਲੀ ਮ: 1, ਸਿਧ ਗੋਸਟਿ, " ,ਪੰਨਾ 940.

82 ਤੇ 83. ਰਾਮਕਲੀ ਮ: 1, ਸਿਧ ਗੋਸਟਿ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 942-43.

84. ਵਾਰ ਤੀਜੀ, ਪਉੜੀ 17.

85. ਗੁਰੂ ਨਾਨਕ: ਵਿਅਕਤਿਤੱਵ, ਕ੍ਰਿਤੱਤ੍ਵ ਔਰ ਚਿੰਤਨ, ਪੰਨਾ 277.

86. ਕਠੋਪਨਿਸ਼ਦ, 1/3/15.

87. ਹਿੰਦੀ ਸਾਹਿਤਯ ਮੇਂ ਨਿਰਗੁਨ ਸੰਪ੍ਰਦਾਇ, ਪੰਨਾ 158.

88 ਤੇ 89. ਜਪੁਜੀ, ਪਉੜੀ 24,5.

90. ਜਾਪੁ ਸਾਹਿਬ ਪਾ: 10,

91. ਜਪੁਜੀ ਸਾਹਿਬ, ਪਉੜੀ 24.

92. ਮਾਰੂ ਸੋਲਹੇ ਮ: 1, ਪੰਨਾ 1032.

93. ਤ੍ਵਪ੍ਰਸਾਦਿ ਸਵੱਯੇ ਪਾ: 10, ਪੰਨਾ 7.

94. ਸੋਰਠਿ ਅਸਟਪਦੀ ਮ: 1, ਪੰਨਾ 635.

95. ਜਪੁਜੀ ਸਾਹਿਬ, ਪਉੜੀ 37.

96. ਵਾਰ ਇੱਕੀਵੀਂ, ਪਉੜੀ 4.

97 ਤੇ 98. ਵਾਰ ਇੱਕੀਵੀਂ, ਪਉੜੀ 2, 1.

99. ਵਾਰ ਸੱਤਵੀਂ, ਪਉੜੀ 16.

100. ਵਾਰ ਸੱਤਵੀਂ, ਪਉੜੀ 18.

101–03. ਵਾਰ ਅੱਠਵੀਂ, ਪਉੜੀ 1, 2, 5.

104. ਵਾਰ ਛੇਵੀਂ, ਪਉੜੀ 19.

105. ਵਾਰ ਉਣੱਤੀਵੀਂ, ਪਉੜੀ 16.

106. ਵਾਰ ਉਣੱਤੀਵੀਂ, ਪਉੜੀ 18.

107. ਵਾਰ ਅਠਾਰਵੀਂ, ਪਉੜੀ 12.

108. ਵਾਰ ਤੀਜੀ, ਪਉੜੀ 15.

109. ਵਾਰ ਉਨਤਾਲੀਵੀਂ, ਪਉੜੀ 1.

110. ਡਾ. ਸ਼ੇਰ ਸਿੰਘ ਗਿਆਨੀ, ਗੁਰਮਤਿ ਦਰਸ਼ਨ, ਪੰਨਾ 152.

111. ਮਾਰੂ ਮ:5, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1001.

112. ਮਹਾਨ ਕੋਸ਼, ਪੰਨਾ 21.

113. ਡਾ. ਜੀਤ ਸਿੰਘ ਸੀਤਲ, ਹਉ ਹਰਿ ਬਿਨੁ ਅਵਰ ਨ ਜਾਨਾ (ਰੋਜ਼ਾਨਾ ਅਜੀਤ 22 ਨਵੰਬਰ, 1980)

114. ਮਾਰੂ ਸੋਲਹੇ ਮ: 1, ਪੰਨਾ 1040.

115. ਮਾਰੂ ਮ: 1, ਪੰਨਾ 992.

116. ਵਾਰ 3, ਪਉੜੀ 15.

117. ਵਾਰ 39, ਪਉੜੀ 1.

118. ਵਾਰ ਪਹਿਲੀ, ਪਉੜੀ 23.

119. ਵਾਰ ਪਹਿਲੀ, ਪਉੜੀ 35.

120. ਵਾਰ ਛੇਵੀਂ, ਪਉੜੀ 19.

121. ਵਾਰ ਸੱਤਵੀਂ, ਪਉੜੀ 1.

122. ਮਾਰੂ ਮ: 1, ਪੰਨਾ 992.

123. ਮਾਰੂ ਮ: 3, ਪੰਨਾ 993.

124. ਵਾਰ ਅੱਠਵੀਂ, ਪਉੜੀ 2.

125. ਵਾਰ ਦੂਜੀ, ਪਉੜੀ 19.

126. ਜਪੁ ਮ: 1, ਪੰਨਾ 3.

127. ਵਾਰ ਤੀਜੀ, ਪਉੜੀ ਪਹਿਲੀ

128. ਵਾਰ ਆਸਾ, ਮ: 1, ਪੰਨਾ 463

129. ਵਾਰ 19, ਪਉੜੀ ਪਹਿਲੀ

130. ਵਾਰ 22, ਪਉੜੀ ਪਹਿਲੀ

131. ਵਾਰ 26, ਪਉੜੀ 2.

132. ਵਾਰ 25, ਪਉੜੀ 1.

133. ਆਸਾ ਮ: 1, ਘਰ 2, ਸ੍ਰੀ ਗੁਰੂ ਗ੍ਰੰਥ ਸਾਹਿਬ,

134. ਜਪੁਜੀ, ਪੰਨਾ 2.

135. ਵਾਰ 5, ਪਉੜੀ 2.

136. ਬਿੱਲੀ ਗਰਾਹਮ, ਪਰਮੇਸਰ ਨਾਲ ਮੇਲ, ਪੰਨਾ 27-28.

137. ਸੋਰਠਿ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 599.

138. ਮਾਰੂ ਸੋਲਹੇ ਮ: 1, ", ਪੰਨਾ 1024.

139. ਬਿਲਾਵਲੁ ਛੰਤ ਮ: 1, " ,ਪੰਨਾ 943.

140. ਵਾਰ 24, ਪਉੜੀ 18.

141. ਵਾਰ 12, ਪਉੜੀ 17.

142. ਵਾਰ 39, ਪਉੜੀ 5.

143. ਵਾਰ 24, ਪਉੜੀ 23.

144. ਸਿਰੀ ਰਾਗ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 19.

145. ਵਾਰ 22, ਪਉੜੀ 4.

146. ਸਵਈਏ ਮਹਲੇ ਪੰਜਵੇਂ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1408.

147 ਤੇ 148. ਵਾਰ 24, ਪਉੜੀ 25, 24.

149. ਕਬਿੱਤ, 462.

150-51. ਜਪੁ, ਆਦਿ ਗ੍ਰੰਥ, ਪੰਨਾ 1.

152. ਵਾਰ 39, ਪਉੜੀ 1.

153. ਵਾਰ 24, ਪਉੜੀ 1.

154. ਵਾਰ 6, ਪਉੜੀ 19.

155. ਰਿਗਵੇਦ, 10/85/1.

156. ਸਿਰੀ ਰਾਗੁ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 19.

157 ਤੇ 158. ਵਾਰ 22, ਪਉੜੀ 4, 5.

159. ਵਾਰ ਰਾਮਕਲੀ ਮ: 3, ਪੰਨਾ 954.

160. ਵਾਰ 22, ਪਉੜੀ 10.

161. ਸਿਧ ਗੋਸਟਿ, ਪੰਨਾ 941.

162. ਵਾਰ 23, ਪਉੜੀ 1.

163. ਵਾਰ 3, ਪਉੜੀ 4.

164. ਮਾਰੂ ਸੋਲਹੇ ਮ: 5, ਪੰਨਾ 1083.

165. ਵਾਰ 24, ਪਉੜੀ 1.

166. ਵਾਰ 3, ਪਉੜੀ, 15.

167. ਵਾਰ 1, ਪਉੜੀ 1.

168. ਮਹਾਨ ਕੋਸ਼, ਪੰਨਾ 230.

169. ਡਾ. ਜੋਧ ਸਿੰਘ, ਗੁਰਬਾਣੀ ਵਿਚ ਪਰਮ ਸਤਿ ਦਾ ਸਰੂਪ(ਗੁਰਮਤਿ ਕਾਵਿ ਅੰਕ) ਪੰਨਾ 31.

170. ਮਾਰੂ ਸੋਲਹੇ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1035.

171. ਵਾਰ 1, ਪਉੜੀ 2.

172. ਸੋਰਠਿ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 597.

173 ਤੇ 174. ਵਾਰ 24, ਪਉੜੀ 18, 13.

175. ਵਾਰ 39, ਪਉੜੀ 1.

176. ਵਾਰ 19, ਪਉੜੀ 7.

177. ਡਾ. ਰਤਨ ਸਿੰਘ ਜੱਗੀ, ਗੁਰੂ ਨਾਨਕ: ਵਿਅਕਤਿਤਵ, ਕ੍ਰਿਤਤਵ ਅਤੇ ਚਿੰਤਨ, ਪੰਨਾ 307.

178. ਗੀਤਾ, 12/5.

179. ਆਸਾ ਮ: 1, ਪੰਨਾ 358.

180. ਮਾਰੂ ਸੋਲਹੇ ਮ: 1, ਪੰਨਾ 1032.

181. ਵਾਰ 18, ਪਉੜੀ 13.

182. ਵਾਰ 29, ਪਉੜੀ, 18.

183 ਤੇ 184. ਰਾਮਕਲੀ ਸਿਧ ਗੋਸਟਿ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ-940,939.

185. ਵਾਰ 25, ਪਉੜੀ 1.

186. ਸੋਰਠਿ ਮ: 4, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ- 605.

187. ਮਾਝ ਮ: 5, ਪੰਨਾ- 102.

188. ਗਉੜੀ ਬਾਵਨ ਅਖਰੀ ਮ: 5, ਪੰਨਾ- 256

189. ਵਾਰ 2, ਪਉੜੀ 9.

190. ਵਾਰ 7, ਪਉੜੀ 4.

191. ਵਾਰ 7, ਪਉੜੀ 18.

192. ਵਾਰ 1, ਪਉੜੀ 4.

193. ਵਾਰ 22, ਪਉੜੀ 11.

194. ਗਉੜੀ ਮ: 1, ਪੰਨਾ- 224.

195. ਵਾਰ 10, ਪਉੜੀ 2.

196. ਸਿਰੀ ਰਾਗ ਮ: 1, ਚਉਪਦੇ,25/1

197. ਵਾਰ ਮਲ੍ਹਾਰ, ਪਉੜੀ 28 ਸਲੋਕ 2,

198. ਵਾਰ 2, ਪਉੜੀ,3,4.

199. ਏ ਕ੍ਰਿਟੀਕਲ ਸਟੱਡੀ ਆਫ਼ ਆਦਿ ਗ੍ਰੰਥ, ਪੰਨਾ- 334.

200. ਵਾਰ ਪਹਿਲੀ, ਪਉੜੀ 4,

201. ਵਾਰ 22, ਪਉੜੀ 4.

202 ਤੇ 203. ਵਾਰ 25, ਪਉੜੀ 1, 14.

204 ਤੇ 205. ਵਾਰ 2, ਪਉੜੀ 3,4.

206. ਵਾਰ 2, ਪਉੜੀ 9,10.

207. ਵਾਰ 2, ਪਉੜੀ 11,12,13.

208 ਤੇ 209. ਵਾਰ 2, ਪਉੜੀ 14,19.

210. ਡਾ. ਮਨਮੋਹਨ ਸਹਿਗਲ, ਗੁਰੂ ਗ੍ਰੰਥ ਸਾਹਿਬ: ਏਕ ਸਾਂਸਕ੍ਰਿਤਕ ਸਰਵੇਖਣ, ਪੰਨਾ-255.

211. ਗੁਰਮਤਿ ਦਰਸ਼ਨ, ਪੰਨਾ- 235.

212. ਜਪੁਜੀ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ- 3.

213. ਮਾਰੂ ਮ:5, " ਪੰਨਾ- 1003.

214. ਵਾਰ ਮਾਝ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 138.

215. ਵਾਰ 1, ਪਉੜੀ 4.

216. ਵਾਰ 6, ਪਉੜੀ 4.

217. ਵਾਰ 8, ਪਉੜੀ 1.

218. ਜਪੁਜੀ, ਸ੍ਰੀ ਗੁਰੂ ਗ੍ਰੰਥ ਸਾਹਿਬ, ਪਉੜੀ 37.

219. ਸੰਤ ਕਾਵਿ ਕਾ ਦਾਰਸ਼ਨਿਕ ਵਿਸ਼ਲੇਸ਼ਣ, ਪੰਨਾ 117.

220. ਗੁਰੂ ਨਾਨਕ: ਵਿਅੱਕਤਿੱਤਵ, ਕ੍ਰਿਤੱਤਵ ਅਤੇ ਚਿੰਤਨ, ਪੰਨਾ 327.

221. ਵਾਰ 6, ਪਉੜੀ 4.

222. ਵਾਰ 9, ਪਉੜੀ 1.

223. ਵਾਰ 38, ਪਉੜੀ 20.

224. ਵਾਰ ਆਸਾ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 469.

225. ਸਵੱਈਏ ਮਹਲੇ ਚਉਥੇ ਕੇ, ਪੰਨਾ 1402.

226. ਵਾਰ 8 ,ਪਉੜੀ 2.

227. ਧਨਾਸਰੀ ਮ: 9, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 684.

228. ਵਾਰ 18, ਪਉੜੀ 6.

229. ਭਗਵਤ ਪੁਰਾਣ, 1,2,6.

230. ਗੀਤਾ, 17,3.

231. ਵਾਰ 3, ਪਉੜੀ 7.

232 ਤੋਂ 234. ਵਾਰ 26, ਪਉੜੀ 1, 2, 5.

235. ਗੁਰੂ ਨਾਨਕ: ਵਿਅਕਤਿੱਤਵ, ਕ੍ਰਿਤੱਤਵ ਅਤੇ ਚਿੰਤਨ, ਪੰਨਾ 592.

236. ਵਾਰ ਆਸਾ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 466.

237. ਵਾਰ ਆਸਾ ਮ: 1, ਪੰਨਾ 293.

238. ਸ੍ਰੀ ਅਸਟਪਦੀਆਂ ਮ: 1, ਪੰਨਾ 13.

239. ਆਸਾ ਮ: 1, ਪੰਨਾ 353.

240. ਆਸਾ ਮ: 3, ਪੰਨਾ 425.

241. ਗੁਰਬਚਨ ਸਿੰਘ ਤਾਲਿਬ, ਗੁਰੂ ਗੋਬਿੰਦ ਸਿੰਘ 300ਵਾਂ ਬਰਥਡੇ ਸੋਵਨੀਰ।

242. ਵਾਰ ਪਹਿਲੀ, ਪਉੜੀ ਪਹਿਲੀ

243. ਰਾਮਕਲੀ ਸਿੱਧ ਗੋਸਟਿ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 946.

244. ਵਾਰ ਮਾਝ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 138.

245. ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ: ਜੀਵਨੀ ਤੇ ਰਚਨਾ, ਪੰਨਾ 88.

246. ਵਾਰ 1, ਪਉੜੀ 17.

247. ਵਾਰ 15, ਪਉੜੀ 1

248. ਵਾਰ 1, ਪਉੜੀ 29.

249. ਵਾਰ 29, ਪਉੜੀ 18.

250 ਤੋਂ 252. ਵਾਰ 1, ਪਉੜੀ 22,23,24.

253. ਵਾਰ 6, ਪਉੜੀ 2.

254. ਵਾਰ 7, ਪਉੜੀ 19.

255. ਵਾਰ 26, ਪਉੜੀ 6.

256 ਤੋਂ 260. ਵਾਰ 15, ਪਉੜੀ 6,2,4,7,8.

261. ਗਉੜੀ ਮ: 4., ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 165.

262 ਤੇ 263. ਵਾਰ 15, ਪਉੜੀ 9,12.

264. ਵਾਰ 15, ਪਉੜੀ 13.

265. ਜਪੁਜੀ, ਪੰਨਾ 1.

266. ਵਡਹੰਸੁ ਮ: 3, ਪੰਨਾ 560.

267. ਗਉੜੀ ਮ: 1, ਪੰਨਾ 222.

268. ਵਾਰ 33, ਪਉੜੀ 15.

269. ਵਾਰ 13, ਪਉੜੀ 17.

270 ਤੇ 271. ਵਾਰ 29, ਪਉੜੀ 15., 14.

272. ਵਾਰ 29, ਪਉੜੀ 13.

273 ਤੇ 274. ਵਾਰ 12, ਪਉੜੀ 17.

275. ਵਾਰ 13, ਪਉੜੀ 2.

276. ਵਾਰ 23, ਪਉੜੀ 23.

277. ਸਿਰੀ ਮ: 1, ਪੰਨਾ 75

278. ਵਾਰ 1, ਪਉੜੀ 16.

279 ਤੇ 280. ਵਾਰ 1, ਪਉੜੀ 16,25.

281. ਵਾਰ 3, ਪਉੜੀ 1.

282 ਤੇ 283. ਵਾਰ 3, ਪਉੜੀ 8,9.

284. ਵਾਰ 21, ਪਉੜੀ 7.

285. ਵਾਰ 27, ਪਉੜੀ 12.

286. ਵਾਰ 26, ਪਉੜੀ 4.

287 ਤੇ 288. ਕਬਿੱਤ ਸਵੈਯੇ, 584,380.

289. ਵਾਰ 1, ਪਉੜੀ 1.

290. ਵਾਰ 9, ਪਉੜੀ 22.

291. ਡਾ. ਰਤਨ ਸਿੰਘ ਜੱਗੀ, ਭਾਈ ਗੁਰਦਾਸ: ਜੀਵਨੀ ਤੇ ਰਚਨਾ, ਪੰਨਾ 97.

292. ਆਸਾ ਅਸਟਪਦੀਆਂ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 414.

293. ਮਾਰੂ ਸੋਲਹੇ ਮ: 1, ", ਪੰਨਾ 1037.

294. ਸਿਰੀ ਮ: 1, ਪੰਨਾ 72.

295. ਸਿਰੀ ਮ: 5, ਪੰਨਾ 48.

296 ਤੋਂ 298. ਵਾਰ 6, ਪਉੜੀ 4,2,5.

299. ਵਾਰ 16, ਪਉੜੀ 12.

300 ਤੇ 301. ਵਾਰ 22, ਪਉੜੀ 18,21.

302. ਵਾਰ 18, ਪਉੜੀ 20.

303. ਵਾਰ 24, ਪਉੜੀ 19.

304. ਵਾਰ 26, ਪਉੜੀ 1.

305 ਤੇ 306. ਕਬਿੱਤ ਸਵੈਯੇ 125, 195.

307 ਤੋਂ 310. ਵਾਰ 39, ਪਉੜੀ 1,2,3,4.

311. ਵਾਰ 39, ਪਉੜੀ 17.

312 ਤੇ 313. ਕਬਿੱਤ ਸਵੈਯੇ, 35, 138.

314. ਵਾਰ 29, ਪਉੜੀ 11.

315. ਭੈਰਉ ਮ: 4, ਪੰਨਾ 1314.

316. ਵਾਰ 9, ਪਉੜੀ 18.

317. ਗੀਤਾ, 18,66.

318. ਵਾਰ 23, ਪਉੜੀ 20.

319. ਵਾਰ 24, ਪਉੜੀ 22.

320. ਵਾਰ 9, ਪਉੜੀ 1.

321 ਤੋਂ 323. ਕਬਿੱਤ ਸਵੱਈਏ 218,33,584.

324. ਕਬਿੱਤ ਸਵੱਈਏ, 358.

325 ਤੇ 326. ਵਾਰ 18,22, ਪਉੜੀ 21, 16.

327 ਤੇ 328. ਵਾਰ 7,29 ਪਉੜੀ 1,13.

329. ਜਪੁਜੀ, ਸ੍ਰੀ ਗੁਰੂ ਗ੍ਰੰਥ ਸਾਹਿਬ, ਪਉੜੀ 20.

330. ਡਾ. ਮਨਮੋਹਨ ਸਹਿਗਲ, ਗੁਰੂ ਗ੍ਰੰਥ ਸਾਹਿਬ ਇਕ ਸਭਿਆਚਾਰਕ ਸਰਵੇਖਣ, ਪੰ.329.

331 ਤੇ 332. ਜਪੁਜੀ, ਪਉੜੀ 10,13–14,–15.

333. ਵਾਰ ਪਹਿਲੀ, ਪਉੜੀ 1.

334 ਤੇ 335. ਵਾਰ 1, ਪਉੜੀ 14,16.

336. ਵਾਰ 11, ਪਉੜੀ 3,

337 ਤੋਂ 339. ਵਾਰ 10, ਪਉੜੀ 5,21,20.

340. ਸਿਰੀ [illegible] ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 72.

341. ਕਬਿੱਤ ਸਵੱਈਏ, 408.

342. ਵਾਰ ਸੋਰਠਿ ਮ: 4, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 644.

343. ਮਾਰੂ ਮ: 3, ਪੰਨਾ 1060.

344. ਵਾਰ 24, ਪਉੜੀ 25.

345 ਤੋਂ 347. ਵਾਰ 13,6,3, ਪਉੜੀ 2,9,10.

348. ਗੋਂਡ ਮ: 5, ਪੰਨਾ 864.

349. ਡਾ. ਸੁਰਿੰਦਰ ਸਿੰਘ ਕੋਹਲੀ, ਆਊਟ ਲਾਈਨਜ਼ ਆਫ਼ ਸਿਖ ਥਾਟ, ਪੰਨਾ 95.

350. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 1087.

351. ਸਵੈਯੇ ਮ: 4 ਕੇ

352 ਤੋਂ 354. ਵਾਰ 6,12, ਪਉੜੀ 19(17–16)

355 ਤੇ 356. ਵਾਰ 4,3, ਪਉੜੀ 17, 4.

357. ਵਾਰ 13, ਪਉੜੀ 2.

358 ਤੇ 359. ਵਾਰ 7, 29, ਪਉੜੀ 20,121.

360 ਤੇ 361. ਕਬਿੱਤ ਸਵੱਈਏ, 73,93.

362. ਆਸਾ ਮ: 1, ਪੰਨਾ 421.

363. ਮਾਰੂ ਮ: 1 ਸੋਲਹੇ, ਪੰਨਾ 1030.

364. ਵਾਰ 7, ਪਉੜੀ 5.

365. ਵਾਰ 3, ਪਉੜੀ 12.

366. ਪੰਡਤ ਨਰੈਣ ਸਿੰਘ ਗਿਆਨੀ, ਵਾਰਾਂ ਭਾਈ ਗੁਰਦਾਸ ਜੀ, ਸਟੀਕ, ਪੰਨਾ 82.

367. ਰਾਮਕਲੀ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 878.

368. ਮਾਝ ਮ:5, ", ਪੰਨਾ 102.

369 ਤੇ 370. ਵਾਰ 3,22, ਪਉੜੀ 11,18.

371. ਮਾਰੂ ਸੋਲਹੇ ਮ: 1, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1031.

372 ਤੇ 373. ਵਾਰ 24,39, ਪਉੜੀ 18,5.

374. ਕਬਿੱਤ ਸਵੱਈਏ, 280.

375. ਗੂਜਰੀ ਮ: 3, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 490-91.

376. ਸਵੱਈਏ ਮਹਲੇ ਪੰਜਵੇਂ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1408.

377. ਵਾਰ 38, ਪਉੜੀ 20.

378. ਡਾ. ਰਤਨ ਸਿੰਘ ਜੱਗੀ, ਗੁਰੂ ਨਾਨਕ: ਵਿਅਕਤਿਤਵ ਕ੍ਰਿਤਿਤ੍ਵ ਅਤੇ ਚਿੰਤਨ, ਪੰਨਾ 345.

379. ਡਾ. ਮਨਮੋਹਨ ਸਹਿਗਲ, ਗੁਰੂ ਗ੍ਰੰਥ ਸਾਹਿਬ: ਏਕ ਸਾਂਸਕ੍ਰਿਤਕ ਸਰਵੇਖਣ, ਪੰਨਾ 257.

380. ਤੇ 381. ਗੀਤਾ, 15/7, 2/20.

382 ਤੇ 383. ਗਉੜੀ ਮ: 1, ਪੰਨਾ 152, 153.

384. ਵਾਰ 1, ਪਉੜੀ 49.

385. ਮਾਰੂ ਸੋਲਹੇ ਮ: 1, ਪੰਨਾ 1022.

386. ਤੋਂ 388. ਵਾਰ 15,37,18, ਪਉੜੀ 18,14,3.

389. ਵਾਰ 37, ਪਉੜੀ 6.

390. ਵਾਰ 1, ਪਉੜੀ 15.

391. ਵਾਰ 19, ਪਉੜੀ 2.

392. ਬਸੰਤ ਅਸਟਪਦੀਆਂ ਮ: 1, ਪੰਨਾ 1190.

393 ਤੋਂ 395. ਵਾਰ 8,15,18, ਪਉੜੀ 2,19,4.

396. ਵਾਰ 22, ਪਉੜੀ 9.

397. ਵਾਰ 37, ਪਉੜੀ 5.

393 ਤੇ 399. ਗੀਤਾ 7/6, 7/7.

400. ਵਾਰ 37, ਪਉੜੀ 1.

401. ਮਲਾਰ ਦੀ ਵਾਰ ਮ: 1, ਪੰਨਾ 1279.

402. ਜਪੁਜੀ, ਪੰਨਾ 3.

403. ਗਉੜੀ ਮ: 1 ਅਸਟਪਦੀਆਂ, ਪੰਨਾ 223.

404. ਡਾ. ਸੁਰਿੰਦਰ ਸਿੰਘ ਕੋਹਲੀ, ਆਊਟ ਲਾਈਨਜ਼ ਆਫ਼ ਸਿਖ ਥਾਟ, ਪੰਨਾ 38.

405. ਜਪੁਜੀ, ਪਉੜੀ 21

406 ਤੇ 407. ਵਾਰ 22, 18, ਪਉੜੀ 1,7.

408. ਰਾਮਕਲੀ ਓਅੰਕਾਰ ਮ:1, ਪੰਨਾ 929-30.

409. ਮਾਰੂ ਮ: 5, ਪੰਨਾ 1003.

410. ਵਾਰ 1, ਪਉੜੀ 4.

411. ਵਾਰ 4, ਪਉੜੀ 1.

412. ਸਿਰੀ ਮ: 1, ਪੰਨਾ 510.

413. ਮਾਰੂ ਸੋਲਹੇ ਮ: 1, ਪੰਨਾ 1037.

414. ਵਾਰ 18, ਪਉੜੀ 11.

415. ਵਾਰ 21, ਪਉੜੀ 17.

416. ਸਿਰੀ ਮ: 1, ਪੰਨਾ 19.

417. ਪ੍ਰਭਾਤੀ ਅਸਟਪਦੀਆਂ ਮ: 1, ਪੰਨਾ 1345.

418. ਵਾਰ 22, ਪਉੜੀ 4.

419. ਮਾਝ ਮ: 5, ਪੰਨਾ 102.

420. ਵਾਰ 2, ਪਉੜੀ 9.

421. ਗੁਰਮਤਿ ਦਰਸ਼ਨ, ਪੰਨਾ 235.

422. ਪੰਜਾਬੀ ਭਾਖਾ ਵਿਗਿਆਨ ਅਤੇ ਗੁਰਮਤਿ ਗਿਆਨ, ਪੰਨਾ 30.

423. ਜਪੁਜੀ, ਪੰਨਾ 1.

424. ਵਾਰ ਮਾਰੂ ਮ: 5, ਪੰਨਾ 1095.

425. ਗਉੜੀ ਮ: 1, ਅਸਟਪਦੀਆਂ, ਪੰਨਾ 223.

426. ਵਾਰ 26, ਪਉੜੀ 10.

427. ਮਾਰੂ ਸੋਲਹੇ ਮ: 1, ਪੰਨਾ 1035.

428. ਵਾਰ 1, ਪਉੜੀ 2.

429. ਡਾ. ਰਤਨ ਸਿੰਘ ਜੱਗੀ, ਗੁਰੂ ਨਾਨਕ:ਵਿਅਕਤਿਤਵ,ਕ੍ਰਿਤਤ੍ਵ ਔਰ ਚਿੰਤਨ,ਪੰਨਾ-443.

430. ਰਿਗਵੇਦ, 6/47/18.

431. ਡਾ. ਮਨਮੋਹਨ ਸਹਿਗਲ, ਗੁਰੂ ਗ੍ਰੰਥ ਸਾਹਿਬ ਇਕ ਸਭਿਆਚਾਰਕ ਸਰਵੇਖਣ,ਪੰਨਾ-286.

432 ਤੋਂ 433. ਗੀਤਾ 7/43 , 14/45.

434. ਬਾਣੀ ਸ੍ਰੀ ਗੁਰੂ ਰਵਿਦਾਸ ਜੀ, ਪਦ 14.

435. ਜਪੁਜੀ, ਪਉੜੀ 3.

436. ਵਾਰ 18, ਪਉੜੀ 11.

437. ਮਾਰੂ ਸੋਲਹੇ ਮ: 1, ਪੰਨਾ- 1022.

438. ਰਾਗੁ ਗਉੜੀ ਮ: 1, ਪੰਨਾ- 153.

439. ਵਾਰ 30, ਪਉੜੀ 15.

440. ਵਾਰ 7,ਪਉੜੀ 5.

441. ਵਾਰ 5, ਪਉੜੀ 13.

442. ਸਿਰੀ ਮ: 1, ਪੰਨਾ- 18.

443. ਵਾਰ 8, ਪਉੜੀ 6.

444. ਵਾਰ 21, ਪਉੜੀ 12.

445. ਵਾਰ 3, ਪਉੜੀ 7.

446. ਵਾਰ 23, ਪਉੜੀ 19.

447. ਗਉੜੀ ਮ: 1, ਪੰਨਾ- 155.

448. ਵਾਰ 37, ਪਉੜੀ 7.

449. ਗਉੜੀ ਮ: 1 ਅਸਟਪਦੀਆਂ, ਪੰਨਾ- 226.

450. ਪ੍ਰਭਾਤੀ ਮ: 1, ਪੰਨਾ- 1342.

457. ਵਾਰ 5, ਪਉੜੀ 20.

452 ਤੋਂ 453. ਕਬਿੱਤ ਸਵੱਈਏ, 177, 43.

454. ਕਬਿੱਤ ਸਵੱਈਏ, 272.

455. ਕਬਿੱਤ ਸਵੱਈਏ, 292.

456. -ਉਹੀ-, 385.

457. ਗੁਰੂ ਨਾਨਕ: ਵਿਅਕਤਿਤਵ, ਕ੍ਰਿਤਤ੍ਵ ਔਰ ਚਿੰਤਨ, ਪੰਨਾ 462.

458 ਤੇ 460. ਗੀਤਾ 5/26, 5/27-28, 9/30-31.

461. ਆਸਾ ਮ: 1, ਪੰਨਾ 352.

462. ਜਪੁਜੀ, ਪੰਨਾ 3.

463. ਬਿਲਾਵਲੁ ਮ: 1 ਥਿਤੀ, ਪੰਨਾ 838.

464. ਜਪੁਜੀ, ਪਉੜੀ 25, ਪੰਨਾ 5.

465. ਤੇ 466. ਵਾਰ 1, ਪਉੜੀ 1, 28.

467 ਤੇ 468. ਵਾਰ 5, ਪਉੜੀ 8, 16.

469. ਪ੍ਰੋ. ਸ਼ੇਰ ਸਿੰਘ ਗਿਆਨੀ, ਗੁਰਮਤਿ ਦਰਸ਼ਨ, ਪੰਨਾ 266.

470. ਮਹਾਨ ਕੋਸ਼, ਪੰਨਾ 981.

471. ਮਲ੍ਹਾਰ ਮ: 1, ਪੰਨਾ 1255.

472. ਮਾਰੂ ਸੋਲਹੇ ਮ: 1,

473. ਗਉੜੀ ਮ: 3, ਪੰਨਾ 231.

474 ਤੇ 475. ਵਾਰ 36, 34, ਪਉੜੀ 14, 18.

476. ਪੰਡਿਤ ਨਰੈਣ ਸਿੰਘ ਜੀ ਗਿਆਨੀ, 41 ਵਾਰਾਂ ਭਾਈ ਗੁਰਦਾਸ ਜੀ (ਸਟੀਕ) ਪੰਨਾ 100.

477. ਵਾਰ 4, ਪਉੜੀ 14.

478. ਵਾਰ 14, ਪਉੜੀ 4.

479. ਵਾਰ 39, ਪਉੜੀ 17.

480. ਵਾਰ 5, ਪਉੜੀ 15.

481 ਤੇ 482. ਕਬਿੱਤ ਸਵੱਯੇ, 41, 43.

483. ਵਾਰ 16, ਪਉੜੀ 9.

484. ਵਾਰ 18, ਪਉੜੀ 16.

485. ਵਾਰ 18, ਪਉੜੀ 21.

486. ਵਾਰ 16, ਪਉੜੀ 5.

487. ਸਿਧ ਗੋਸਟਿ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 938.

488. ਵਾਰ 16, ਪਉੜੀ 3.

489. ਪ੍ਰੋ. ਪੂਰਨ ਸਿੰਘ ਅੰਕ (ਲੇਖ-ਸੰਗ੍ਰਹਿ ਬੀਰਤਾ) ਪੰਨਾ 247.

490. ਸੰਤ ਸ਼ਿਰੋਮਣੀ ਰਵਿਦਾਸ, ਪੰਨਾ 96.

## ਨਿਸ਼ਕਰਸ਼

ਭਾਈ ਗੁਰਦਾਸ ਦੀ ਰਚਨਾ ਨੂੰ ਗੁਰਬਾਣੀ ਦੀ ਕੁੰਜੀ ਹੋਣ ਦਾ ਮਾਣ ਪ੍ਰਾਪਤ ਹੈ। ਕਿਉਂਕਿ ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਗੁਰਮਤਿ ਤੇ ਗੁਰਬਾਣੀ ਦੀ ਵਿਆਖਿਆ ਕੀਤੀ ਹੈ। ਭਾਰਤ ਦੇ ਇਤਿਹਾਸ ਦੇ ਮੱਧਕਾਲ ਵਿਚ ਸਤਿਗੁਰਾਂ ਤੋਂ ਬਿਨ੍ਹਾਂ ਭਾਰਤ ਦਾ ਸਭ ਤੋਂ ਵੱਡਾ ਕਵੀ ਭਾਈ ਗੁਰਦਾਸ ਹੀ ਹੈ। ਭਾਈ ਸਾਹਿਬ ਦੀ ਰਚਨਾ ਦਾ ਪਿਛੋਕੜ ਗੁਰੂ ਸਾਹਿਬਾਨ ਤੋਂ ਵੀ ਪਹਿਲਾਂ ਨਾਲ ਜਾ ਜੁੜਦਾ ਹੈ। ਗੁਰੂ ਸਾਹਿਬਾਨ ਅਤੇ ਉਸ ਤੋਂ ਪਹਿਲਾਂ ਦੀ ਰਾਜਨੀਤਕ, ਸਮਾਜਿਕ, ਧਾਰਮਿਕ ਅਤੇ ਆਰਥਿਕ ਦਸ਼ਾ ਦਾ ਭਾਈ ਸਾਹਿਬ ਦੀ ਰਚਨਾ ਵਿਚ ਹੋਇਆ ਵਰਣਨ ਉਸ ਸਮੇਂ ਦੀ ਸਪਸ਼ਟ ਤਸਵੀਰ ਸਾਡੇ ਸਾਹਮਣੇ ਪੇਸ਼ ਕਰਦਾ ਹੈ। ਦਸਵੀਂ ਸਦੀ ਤੋਂ ਲੈ ਕੇ ਸਤਾਰ੍ਹਵੀਂ ਸਦੀ ਤੱਕ ਦਾ ਇਤਿਹਾਸ ਦੱਸਦਾ ਹੈ ਕਿ ਭਾਰਤ ਵਿਚ ਉਸ ਸਮੇਂ ਹਰ ਪੱਖੋਂ ਅਸ਼ਾਂਤੀ ਸੀ ਅਤੇ ਲੋਕ ਬਹੁਤ ਲੱਜਿਤ-ਤੇ ਕਰੁਣਾਮਈ ਜੀਵਨ ਬਤੀਤ ਕਰਦੇ ਸਨ। ਉਨ੍ਹਾਂ ਤੇ ਕਈ ਤਰ੍ਹਾਂ ਦੇ ਜ਼ੁਲਮ ਕੀਤੇ ਜਾਂਦੇ ਸਨ। ਭਾਰਤੀ ਲੋਕ ਸ੍ਵੈ-ਵਿਸ਼ਵਾਸ ਅਤੇ ਹਿੰਮਤ ਹਾਰ ਚੁੱਕੇ ਸਨ। ਗੁਰੂ ਨਾਨਕ ਨੇ ਪੰਦਰਵੀਂ ਸਦੀ ਦੇ ਅੱਧ ਵਿਚ ਸਮਾਜ ਦੀ ਬੁਰੀ ਅਵਸਥਾ ਨੂੰ ਅਨੁਭਵ ਕਰਦਿਆਂ ਬ੍ਰਹਮਣੀ ਸਮਾਜ ਦੇ ਫੋਕੇ ਕਰਮ-ਕਾਂਡ ਤੇ ਰਸਮਾਂ ਰਿਵਾਜਾਂ ਦੀ ਅਸਲੀਅਤ ਲੋਕਾਂ ਸਾਹਮਣੇ ਪੇਸ਼ ਕੀਤੀ। ਭਾਈ ਸਾਹਿਬ ਨੇ ਉਸ ਸਮੇਂ ਦੀ ਇਸ ਸਾਰੀ ਅਵਸਥਾ ਦਾ ਜ਼ਿਕਰ ਆਪਣੀ ਰਚਨਾ ਵਿਚ ਕੀਤਾ ਹੈ। ਅਸਲ ਵਿਚ ਭਾਈ ਗੁਰਦਾਸ ਦੀ ਰਚਨਾ ਦਾ ਮੂਲ ਆਧਾਰ ਗੁਰਬਾਣੀ ਹੈ ਇਸ ਲਈ ਇਨ੍ਹਾਂ ਦੀ ਰਚਨਾ ਉਸੇ ਸਰਬ ਸਾਂਝੇ ਮੱਤ ਦਾ ਪ੍ਰਚਾਰ ਕਰਦੀ ਹੈ ਜੋ ਸਿੱਖ ਗੁਰੂ ਸਾਹਿਬਾਨ ਤੇ ਭਗਤੀ ਲਹਿਰ ਨਾਲ ਸੰਬੰਧਤ ਭਾਰਤੀ ਸੰਤਾਂ ਭਗਤਾਂ ਨੇ ਪ੍ਰਚਾਰਿਆ। ਭਾਈ ਸਾਹਿਬ ਨੇ ਗੁਰਮਤਿ ਅਨੁਸਾਰ ਹਰ ਜਾਤੀ ਦੇ ਸੰਤਾਂ ਦੀ ਭਗਤੀ-ਭਾਵਨਾ ਨੂੰ ਆਪਣੀ ਰਚਨਾ ਵਿਚ ਰੂਪਮਾਨ ਕਰਕੇ ਕਰਨੀ-ਪ੍ਰਧਾਨ ਜੀਵਨ ਲਈ ਮਨੁੱਖ ਨੂੰ ਪ੍ਰੇਰਨਾ ਕੀਤੀ ਹੈ। ਉਨ੍ਹਾਂ ਨੇ ਆਪਣੀ ਰਚਨਾ ਵਿਚ ਜ਼ਾਲਮ ਹਾਕਮਾਂ ਦੀ ਕਰੜੀ ਆਲੋਚਨਾ ਕਰਦਿਆਂ ਸਮਾਜਕ ਬਰਾਬਰੀ ਤੇ ਜ਼ੋਰ ਦਿੱਤਾ ਹੈ।

ਭਾਈ ਸਾਹਿਬ ਦੇ ਜਨਮ ਤੋਂ ਪਹਿਲਾਂ ਕਿਉਂਕਿ ਗੁਰੂ ਨਾਨਕ ਅਤੇ ਗੁਰੂ ਅੰਗਦ ਦੇਵ ਜੀ ਇਨ੍ਹਾਂ ਪਰਿਸਥਿਤੀਆਂ ਵਿਚੋਂ ਵਿਚਰੇ ਸਨ। ਇਸ ਲਈ ਉਨ੍ਹਾਂ ਪਰਿਸਥਿਤੀਆਂ ਦਾ ਅਸਰ ਆਉਣ ਵਾਲੇ ਗੁਰੂ ਸਾਹਿਬਾਨ ਤੇ ਵੀ ਜ਼ਰੂਰ ਪੈਣਾ ਸੀ। ਗੁਰੂ ਅੰਗਦ ਦੇਵ ਤੋਂ

ਬਾਅਦ ਗੁਰੂ ਅਮਰਦਾਸ ਸਮੇਂ ਵੀ ਉਹੀ ਪਰਿਸਥਿਤੀਆਂ ਸਨ। ਭਾਈ ਗੁਰਦਾਸ ਨੇ ਕਿਉਂਕਿ ਤੀਜੇ ਗੁਰੂ ਸਾਹਿਬਾਨ ਤੋਂ ਲੈ ਕੇ ਛੇਵੇਂ ਗੁਰੂ ਸਾਹਿਬ ਤੱਕ ਦਾ ਰਾਜ ਕਾਲ ਅੱਖੀਂ ਵੇਖਿਆ ਤੇ ਹੰਢਾਇਆ। ਇਸ ਲਈ ਉਨ੍ਹਾਂ ਦੇ ਸਮੇਂ ਦੀ ਸਮਾਜਿਕ, ਧਾਰਮਿਕ, ਰਾਜਨੀਤਕ ਤੇ ਆਰਥਕ ਹਾਲਤ ਦਾ ਭਾਈ ਸਾਹਿਬ ਤੇ ਜ਼ਰੂਰ ਅਸਰ ਹੋਇਆ। ਜਿਸ ਦਾ ਪ੍ਰਤੱਖ ਸਬੂਤ ਉਨ੍ਹਾਂ ਦੀ ਰਚਨਾ ਹੈ। ਭਾਈ ਸਾਹਿਬ ਦੇ ਗੁਰੂ ਘਰ ਨਾਲ ਨਿਕਟਵਰਤੀ ਸੰਬੰਧ ਹੋਣ ਕਰਕੇ ਉਨ੍ਹਾਂ ਨੇ ਗੁਰੂ ਘਰ ਨੂੰ ਆਈਆਂ ਮੁਸ਼ਕਲਾਂ ਨੂੰ ਹੰਢਾਇਆ ਤੇ ਅੱਖੀਂ ਵੀ ਵੇਖਿਆ ਅਤੇ ਉਨ੍ਹਾਂ ਮੁਸ਼ਕਲਾਂ ਨੂੰ ਦੂਰ ਕਰਨ ਲਈ ਵੱਧ ਤੋਂ ਵੱਧ ਯੋਗਦਾਨ ਵੀ ਪਾਇਆ। ਵਿਸ਼ੇਸ਼ ਜ਼ਿੰਮੇਵਾਰੀ ਦੇ ਕੰਮ ਅਕਸਰ ਭਾਈ ਸਾਹਿਬ ਨੂੰ ਹੀ ਸੌਂਪੇ ਜਾਂਦੇ ਸਨ। ਆਪ ਆਗਰਾ, ਹਰਿਦੁਆਰ, ਦਿੱਲੀ, ਮਥਰਾ ਆਦਿ ਥਾਵਾਂ ਤੇ ਧਰਮ ਪ੍ਰਚਾਰ ਲਈ ਵੀ ਗਏ। ਗੁਰੂ ਅਰਜਨ ਦੇ ਸਮੇਂ ਪ੍ਰਿਥੀ ਚੰਦ ਦੀਆਂ ਭੈੜੀਆਂ ਹਰਕਤਾਂ ਤੇ ਕੁਚਾਲਾਂ ਨੂੰ ਆਪ ਨੇ ਬੜੀ ਸੂਝ-ਬੂਝ ਅਤੇ ਦੂਰ ਦ੍ਰਿਸ਼ਟੀ ਨਾਲ ਨਜਿੱਠਿਆ।

ਭਾਈ ਸਾਹਿਬ ਦਾ ਜਨਮ 1552 ਈ.(1609 ਬਿ.) ਦੇ ਅਖੀਰ ਵਿਚ ਗੋਇੰਦਵਾਲ ਵਿਖੇ ਪਿਤਾ ਈਸ਼ਰਦਾਸ ਦੇ ਘਰ ਮਾਤਾ ਜੀਵਣੀ ਦੀ ਕੁੱਖੋਂ ਖੱਤਰੀ ਭੱਲੇ ਖਾਨਦਾਨ ਵਿਚ ਹੋਇਆ। ਭਾਈ ਸਾਹਿਬ ਗੁਰੂ ਅਮਰਦਾਸ ਦੇ ਭਤੀਜੇ, ਬੀਬੀ ਭਾਨੀ ਦੇ ਚਚੇਰੇ ਭਰਾ ਤੇ ਗੁਰੂ ਅਰਜਨ ਦੇਵ ਜੀ ਦੇ ਮਾਮਾ ਸਨ। ਭਾਈ ਸਾਹਿਬ ਦੀ ਤਿੰਨ ਸਾਲ ਦੀ ਉਮਰ ਵਿਚ ਹੀ ਮਾਤਾ ਪਿਤਾ ਦੇ ਸਵਰਗਵਾਸ ਹੋ ਜਾਣ ਕਰਕੇ ਬਚਪਨ ਤੇ ਮੁੱਢਲਾ ਜੀਵਨ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਗੋਇੰਦਵਾਲ ਵਿਚ ਹੀ ਬੀਤਿਆ ਤੇ ਇਥੇ ਹੀ ਮੁੱਢਲੀ ਵਿੱਦਿਆ ਪ੍ਰਾਪਤ ਕੀਤੀ। ਇਸ ਤੋਂ ਪਿਛੋਂ ਕਾਸ਼ੀ ਅਤੇ ਆਗਰੇ ਜਾ ਕੇ ਵੀ ਵਿੱਦਿਆ ਪ੍ਰਾਪਤ ਕੀਤੀ। ਭਾਈ ਸਾਹਿਬ ਪੰਜਾਬੀ, ਹਿੰਦੀ, ਸੰਸਕ੍ਰਿਤ, ਅਰਬੀ ਤੇ ਫ਼ਾਰਸੀ ਆਦਿ ਭਾਸ਼ਾਵਾਂ ਦੇ ਮਹਾਨ ਵਿਦਵਾਨ ਸਨ। ਭਾਈ ਸਾਹਿਬ ਨੇ ਤੀਜੇ ਗੁਰੂ ਅਮਰਦਾਸ ਤੋਂ ਸਿੱਖੀ ਧਾਰਨ ਕੀਤੀ। ਚੌਥੇ, ਪੰਜਵੇਂ ਅਤੇ ਛੇਵੇਂ ਗੁਰੂ ਸਾਹਿਬਾਨ ਤੋਂ ਉਹ ਸਮੇਂ ਸਮੇਂ ਤੇ ਆਪਣੀ ਨਿਮਰਤਾ ਤੇ ਨਿਰਮਾਣਤਾ ਅਧੀਨ ਅਸ਼ੀਰਵਾਦ ਪ੍ਰਾਪਤ ਕਰਦੇ ਰਹੇ। ਗੁਰੂ ਅਰਜਨ ਦੇਵ ਜੀ ਦੇ ਸਮੇਂ ਭਾਈ ਸਾਹਿਬ ਨੇ ਪਹਿਲਾਂ ਵਾਂਗ ਹੀ ਕ੍ਰਿਆਸ਼ੀਲ ਰਹਿੰਦੇ ਹੋਏ ਗੁਰਸਿੱਖੀ ਦਾ ਪ੍ਰਚਾਰ ਕਰਨ ਦੇ ਨਾਲ ਨਾਲ ਗੁਰੂ ਘਰ ਨਾਲ ਪ੍ਰਿਥੀ ਚੰਦ ਦੇ ਵਿਰੋਧ ਨੂੰ ਬੜੀ ਸੂਝ ਬੂਝ ਨਾਲ ਨਜਿੱਠਿਆ। ਆਰਥਿਕ ਤੰਗੀ ਨੂੰ ਦੂਰ ਕਰਨ ਲਈ ਸਿੱਖਾਂ ਵਿਚ ਦਸਵੰਧ

ਦੀ ਪ੍ਰਥਾ ਨੂੰ ਵਿਕਸਿਤ ਕੀਤਾ। ਜਨ ਕਲਿਆਣ ਲਈ ਗੁਰੂ ਸਾਹਿਬਾਨ ਦੀ ਬਾਣੀ ਅਤੇ ਹੋਰ ਭਗਤਾਂ ਦੀ ਬਾਣੀ ਇਕੱਤਰ ਕਰਕੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਵਿਚ ਵੱਡਮੁੱਲਾ ਯੋਗਦਾਨ ਪਾਇਆ। ਗੁਰਬਾਣੀ ਨੂੰ ਰਾਗਾਂ ਅਨੁਸਾਰ ਤਰਤੀਬ ਦੇਣ ਤੇ ਗੁਰੂ ਗ੍ਰੰਥ ਸਾਹਿਬ ਲਿਖਣ ਦਾ ਮਹਾਨ ਕੰਮ ਭਾਈ ਸਾਹਿਬ ਨੇ ਹੀ ਕੀਤਾ। ਆਦਿ ਗ੍ਰੰਥ ਦੇ ਸੰਕਲਨ ਸਮੇਂ ਵਿਰੋਧੀਆਂ ਵਲੋਂ ਅਕਬਰ ਬਾਦਸ਼ਾਹ ਕੋਲ ਕੀਤੀ ਸ਼ਿਕਾਇਤ ਤੇ ਗਲਤ-ਫ਼ਹਿਮੀ ਨੂੰ ਭਾਈ ਸਾਹਿਬ ਨੇ ਬਾਬਾ ਬੁੱਢਾ ਤੇ ਹੋਰ ਗੁਰਸਿੱਖਾਂ ਸਮੇਤ ਅਕਬਰ ਕੋਲ ਜਾ ਕੇ ਆਪਣੀ ਸੂਝ-ਬੂਝ ਨਾਲ ਦੂਰ ਕੀਤਾ। ਇਸ ਤਰ੍ਹਾਂ ਗੁਰੂ ਘਰ ਦੀ ਸੇਵਾ ਕਰਦਿਆਂ 17 ਅਗਸਤ, 1637 ਈ. (ਭਾਦਰੋਂ ਸੁਦੀ 8, ਸੰਮਤ 1694 ਬਿ.) ਨੂੰ ਭਾਈ ਸਾਹਿਬ ਦਾ ਦੇਹਾਂਤ ਹੋ ਗਿਆ। ਗੁਰੂ ਹਰਿਗੋਬਿੰਦ ਸਾਹਿਬ ਨੇ ਭਾਈ ਗੁਰਦਾਸ ਦਾ ਆਪਣੇ ਹੱਥੀਂ ਸੰਸਕਾਰ ਕੀਤਾ ਅਤੇ ਭਾਈ ਸਾਹਿਬ ਨੂੰ ਅੰਤਿਮ ਸ਼ਰਧਾਂਜਲੀ ਭੇਂਟ ਕੀਤੀ।

ਭਾਈ ਗੁਰਦਾਸ ਮਹਾਨ, ਵਿਅਕਤਿੱਤਵ ਦੇ ਮਾਲਕ ਸਨ। ਸੁਹਣੀ ਸਰੀਰਕ ਦਿੱਖ, ਸਾਦਾ ਪਹਿਰਾਵਾ, ਸ਼ੁੱਧ ਤੇ ਸੁੰਦਰ ਲਿਖਤ, ਬਹੁਪੱਖੀ ਤੇ ਵਿਸ਼ਾਲ ਗਿਆਨ,ਭਾਸ਼ਾ ਨਿਪੁੰਨਤਾ, ਸੰਗੀਤ ਪ੍ਰੇਮੀ, ਤੀਖਣ ਗ੍ਰਹਿਣ ਸ਼ਕਤੀ ,ਬਿਬੇਕ ਬੁੱਧੀ, ਕਥਨੀ ਤੇ ਕਰਨੀ ਦੀ ਸਮਾਨਤਾ, ਸੱਚੇ ਸੁੱਚੇ ਗੁਰਸਿੱਖ ਆਦਿ ਉਨ੍ਹਾਂ ਦੇ ਵਿਅਕਤਿਤੱਵ ਦੇ ਗੁਣ ਸਨ।

ਹੁਣ ਤੱਕ ਹੋਈ ਖੋਜ ਅਤੇ ਮਿਲਦੀ ਸਮੱਗਰੀ ਦੇ ਆਧਾਰ ਤੇ ਭਾਈ ਸਾਹਿਬ ਦੀ ਕਾਵਿ ਰਚਨਾ ਤਿੰਨ ਪ੍ਰਕਾਰ ਦੀ ਮਿਲਦੀ ਹੈ। ਵਾਰਾਂ ਦੀ ਗਿਣਤੀ ਬਾਰੇ ਵਿਦਵਾਨਾਂ ਵਿਚ ਮੱਤਭੇਦ ਹਨ। 41ਵੀਂ ਵਾਰ ਗੁਰਦਾਸ ਸਿੰਘ ਦੀ ਹੈ। 40ਵੀਂ ਵਾਰ ਵੀ ਭਾਈ ਸਾਹਿਬ ਦੀ ਨਹੀਂ। ਇਸ ਤਰ੍ਹਾਂ ਭਾਈ ਸਾਹਿਬ ਦੁਆਰਾ ਪੰਜਾਬੀ ਭਾਸ਼ਾ ਵਿਚ ਲਿਖੀਆਂ ਵਾਰਾਂ ਦੀ ਗਿਣਤੀ 39 ਹੀ ਹੈ। ਇਨ੍ਹਾਂ ਵਾਰਾਂ ਵਿਚ ਭਾਈ ਸਾਹਿਬ ਨੇ ਗੁਰਮਤਿ ਦੀ ਵਿਆਖਿਆ ਕੀਤੀ ਹੈ। ਬ੍ਰਜ ਭਾਸ਼ਾ ਵਿਚ ਲਿਖੇ 556 ਕਬਿੱਤ-ਸਵੱਈਏ ਧਰਮ ਪ੍ਰਚਾਰ ਹਿੱਤ ਕੀਤੀ ਯਾਤਰਾ ਸਮੇਂ ਲਿਖੇ ਗਏ। ਇਨ੍ਹਾਂ ਵਿੱਚ ਵੀ ਗੁਰਮਤਿ ਦੀ ਵਿਆਖਿਆ ਅਤੇ ਭਾਈ ਸਾਹਿਬ ਦਾ ਗੁਰੂ ਘਰ ਨਾਲ ਪਿਆਰ ਪ੍ਰਗਟ ਹੁੰਦਾ ਹੈ। ਸੰਸਕ੍ਰਿਤ ਵਿਚ ਲਿਖੇ ਛੇ ਸ਼ਲੋਕ ਭਾਈ ਸਾਹਿਬ ਨੇ ਕਾਸ਼ੀ ਦੇ ਪੰਡਤਾਂ ਨਾਲ ਸੰਵਾਦ ਸਮੇਂ ਉਨ੍ਹਾਂ ਨੂੰ 'ਵਾਹਿਗੁਰੂ' ਸ਼ਬਦ ਦੀ ਵਰਤੋਂ ਸਮਝਾਉਣ ਸੰਬੰਧੀ ਲਿਖੇ ਸਨ। ਜਿਨ੍ਹਾਂ ਨੂੰ ਸੁਣ ਕੇ ਪੰਡਤ ਬੜੇ ਪ੍ਰਭਾਵਤ

ਹੋਏ ਤੇ ਉਨ੍ਹਾਂ ਨੇ ਭਾਈ ਸਾਹਿਬ ਦੀ ਪ੍ਰਸ਼ੰਸਾ ਵੀ ਕੀਤੀ।

ਭਾਈ ਗੁਰਦਾਸ ਦੇ ਗੁਰੂ ਘਰ ਨਾਲ ਡੂੰਘੇ ਤੇ ਨੇੜੇ ਦੇ ਸੰਬੰਧ ਹੋਣ ਕਰਕੇ ਉਨ੍ਹਾਂ ਨੂੰ ਗੁਰਮਤਿ ਅਤੇ ਗੁਰ ਇਤਿਹਾਸ ਬਾਰੇ ਕਾਫ਼ੀ ਡੂੰਘੀ ਜਾਣਕਾਰੀ ਸੀ। ਗੁਰਮਤਿ ਬਾਰੇ ਆਪਣੀ ਵਿਚਾਰਧਾਰਾ ਅਤੇ ਵਿਆਖਿਆ ਪੇਸ਼ ਕਰਨ ਦੇ ਨਾਲ ਨਾਲ ਉਨ੍ਹਾਂ ਨੇ ਗੁਰਮਤਿ ਦੇ ਫ਼ਲਸਫ਼ੇ ਨੂੰ ਚੰਗੀ ਤਰ੍ਹਾਂ ਸਮਝਿਆ ਤੇ ਆਪਣੀ ਜ਼ਿੰਦਗੀ ਉਸ ਫ਼ਲਸਫ਼ੇ ਅਨੁਸਾਰ ਢਾਲੀ। ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਆਪ ਦੀ ਰਚਨਾ ਨੂੰ ਪ੍ਰਮਾਣੀਕ ਰਚਨਾ ਹੋਣ ਦਾ ਦਰਜਾ ਪ੍ਰਾਪਤ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਦੀ ਬਾਣੀ ਨੂੰ 'ਗੁਰਬਾਣੀ ਦੀ ਕੁੰਜੀ' ਹੋਣ ਦਾ ਮਾਣ ਬਖ਼ਸ਼ਿਆ ਹੈ। ਭਾਈ ਸਾਹਿਬ ਦੀ ਗੁਰਮਤਿ ਵਿਆਖਿਆ, ਪੂਰਨ ਭਾਂਤ ਗੁਰਬਾਣੀ ਦੀ ਅਨੁਕੂਲਤਾ ਅਨੁਸਾਰ ਇੰਨੀ ਸੰਪੂਰਨ ਹੈ ਕਿ ਗੁਰਸਿੱਖੀ ਦਾ ਪੂਰਨ ਅਨੁਭਵ, ਪੂਰਾ ਆਦਰਸ਼ ਤੇ ਪੂਰਾ ਦਰਸ਼ਨ ਇਸ ਵਿਚ ਉਪਸਥਿਤ ਹੈ। ਗੁਰਮਤਿ ਨਾਲ ਸੰਬੰਧਤ ਵਿਸ਼ਿਆਂ, ਪਰਮਾਤਮਾ, ਆਤਮਾ, ਸ੍ਰਿਸ਼ਟੀ, ਮਨੁੱਖਾ ਜਨਮ ਦੀ ਉੱਤਮਤਾ, ਸਤਿਗੁਰ, ਗੁਰਮੁਖਿ, ਗੁਰਸਿੱਖ ਦੀ ਪ੍ਰੀਤ, ਸਿੱਖੀ ਮਾਰਗ, ਸਾਧ ਸੰਗਤਿ, ਸਿਮਰਨ, ਸੇਵਾ, ਨਿਮਰਤਾ, ਗਰੀਬੀ, ਹਉਮੈਂ ਦਾ ਨਿਵਾਰਨ, ਪਰਉਪਕਾਰ, ਸ਼ਬਦ, ਨਾਮ-ਰਸ, ਕਿਰਤ ਕਰਨਾ, ਵੰਡ ਛਕਣਾ, ਨਾਮਦਾਨ, ਇਸ਼ਨਾਨ, ਗੁਰਮੁਖਿ, ਮਨਮੁਖਿ, ਨਿੰਦਕ, ਅਕ੍ਰਿਤਘਣ, ਕਪਟੀ, ਹੰਕਾਰੀ, ਨਿਗੁਰਾ ਆਦਿ ਗੁਰਮਤਿ ਵਿਸ਼ਿਆਂ ਬਾਰੇ ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਸੁਖੈਨ ਸ਼ਬਦਾਵਲੀ ਵਿਚ ਵਰਨਣ ਕੀਤਾ ਹੈ। ਗੁਰਮਤਿ ਵਿਚ ਵਰਤੀ ਇਤਿਹਾਸਿਕ ਤੇ ਮਿਥਿਹਾਸਿਕ ਸ਼ਬਦਾਵਲੀ ਤੇ ਪ੍ਰਸੰਗਾਂ ਦਾ ਵੀ ਭਾਈ ਸਾਹਿਬ ਨੂੰ ਅਨੁਭਵ ਪ੍ਰਾਪਤ ਸੀ। ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਸ ਆਦਰਸ਼ਕ ਜੀਵਨ ਜਾਚ, ਧਰਮ ਅਤੇ ਮੱਤ ਦਾ ਪਰਚਾਰ ਭਾਈ ਸਾਹਿਬ ਨੇ ਆਪਣੀ ਬਾਣੀ ਰਾਹੀਂ ਸੁਖੈਨ ਸ਼ਬਦਾਵਲੀ ਵਿਚ ਪੇਸ਼ ਕੀਤਾ ਤੇ ਜਿਸ ਦੀ ਖਾਤਰ ਉਹ ਪੰਜਾਬ ਤੋਂ ਬਾਹਰ ਵੀ ਗਏ ਉਹ ਸਮੁੱਚੀ ਮਾਨਵਤਾ ਦੇ ਕਲਿਆਣ ਲਈ ਸਰਬ ਸਾਂਝਾ ਬਣਨ ਦੀ ਥਾਂ ਇਕ ਫ਼ਿਰਕੇ (ਸਿੱਖਾਂ) ਦੇ ਲੋਕਾਂ ਤੱਕ ਸੀਮਤ ਹੋ ਕੇ ਰਹਿ ਗਿਆ ਹੈ।

ਭਾਰਤ ਦੀ ਪੁਰਾਣੀ ਅਤੇ ਪ੍ਰਚੱਲਤ ਸਾਮੀ ਅਤੇ ਹਿੰਦੂ ਵਿਚਾਰਧਾਰਾ ਦਾ ਵਰਣਨ ਵੀ ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਕੀਤਾ ਹੈ। ਵੇਦ, ਕਤੇਬ,

ਪੁਰਾਣ, ਉਪਨਿਸ਼ਦ, ਖਟ ਦਰਸ਼ਨ, ਸ਼ਾਸਤ੍ਰ ਆਦਿ ਸੱਭ ਬਾਰੇ ਉਨ੍ਹਾਂ ਨੂੰ ਭਰਪੂਰ ਜਾਣਕਾਰੀ ਸੀ। ਭਾਈ ਸਾਹਿਬ ਨੇ ਇਨ੍ਹਾਂ ਵਿਚਲੇ ਫੋਕਟ ਕਰਮਾਂ ਅਤੇ ਹਿੰਦੂ ਮਤ-ਮਤਾਂਤਰਾਂ ਦੀ ਆਪਣੀ ਰਚਨਾ ਰਾਹੀਂ ਬੜੇ ਜ਼ੋਰਦਾਰ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ। ਮਹਾਂਭਾਰਤ, ਰਮਾਇਣ ਅਤੇ ਭਗਵਦ ਗੀਤਾ ਆਦਿ ਦਾ ਜ਼ਿਕਰ ਵੀ ਕੀਤਾ ਗਿਆ ਹੈ। ਪਰ ਇਨ੍ਹਾਂ ਸੱਭ ਨਾਲੋਂ ਗੁਰਬਾਣੀ ਨੂੰ ਉੱਤਮ ਦੱਸਿਆ ਗਿਆ ਹੈ। ਭਾਈ ਸਾਹਿਬ ਗੁਰਬਾਣੀ ਦੀ ਵਿਆਖਿਆ ਕਰਦੇ ਹੋਏ ਛੇ ਦਰਸ਼ਨ, ਛੇ ਸ਼ਾਸਤਰਾਂ ਨਾਲੋਂ ਸਾਧ ਸੰਗਤ ਨੂੰ ਜ਼ਿਆਦਾ ਮਹੱਤਵ ਦਿੰਦੇ ਹਨ। ਕਿਉਂਕਿ ਸਾਧ ਸੰਗਤ ਵਿਚ ਜਾ ਕੇ ਮਿਲਦਾ ਪ੍ਰੇਮ ਰੂਪ ਸੁਖ ਫਲ ਛੇ ਦਰਸ਼ਨ ਦੇ ਛੇ ਰਸਾਂ ਵਿਚੋਂ ਵੀ ਪ੍ਰਾਪਤ ਨਹੀਂ ਹੋ ਸਕਦਾ। ਇਸ ਲਈ ਜੋ ਜੀਵ ਸਾਧ ਸੰਗਤ ਵਿਚ ਇਕਮਿੱਕ ਹੋ ਜਾਂਦਾ ਹੈ ਉਹ ਬ੍ਰਹਮ ਮਈ ਹੋ ਜਾਂਦਾ ਹੈ।

ਭਾਈ ਸਾਹਿਬ ਦੀ ਬਾਣੀ ਦਾ ਮੁਖ ਮਨੋਰਥ ਭਾਵੇਂ ਗੁਰਮਤਿ ਦਾ ਪ੍ਰਚਾਰ ਕਰਨਾ ਸੀ ਅਤੇ ਉਨ੍ਹਾਂ ਨੇ ਸਿੱਖ ਧਰਮ ਦੇ ਦਾਰਸ਼ਨਿਕ ਵਿਸ਼ਲੇਸ਼ਣ ਦੀ ਥਾਂ ਸਿੱਖ ਧਰਮ ਦੀ ਸਾਧਨਾ ਪ੍ਰਣਾਲੀ ਨੂੰ ਮੁੱਖ ਰਿਖਆ ਹੈ, ਫਿਰ ਵੀ ਉਨ੍ਹਾਂ ਦੀ ਰਚਨਾ ਵਿਚ ਅਧਿਆਤਮਕ ਵਿਚਾਰਧਾਰਾ ਬਾਰੇ ਵੀ ਸੰਕੇਤ ਮਿਲ ਜਾਂਦੇ ਹਨ। ਭਾਈ ਸਾਹਿਬ ਨੇ ਗੁਰਮਤਿ ਵਿਚਾਰਧਾਰਾ ਅਨੁਸਾਰ ਬ੍ਰਹਮ ਦੇ ਨਿਰਗੁਣਵਾਦੀ ਅਤੇ ਸਗੁਣ ਵਾਦੀ ਰੂਪ ਦੀ ਵਿਆਖਿਆ ਆਪਣੀ ਰਚਨਾ ਵਿਚ ਕੀਤੀ ਹੈ। ਉਨ੍ਹਾਂ ਦਾ ਸਰਬ ਸ਼ਕਤੀਮਾਨ ਅਤੇ ਸਰਬ ਵਿਆਪਕ ਅਕਾਲ ਪੁਰਖ ਜਾਂ ਬ੍ਰਹਮ ਵਿਚ ਪੂਰਾ ਵਿਸ਼ਵਾਸ ਸੀ।

ਭਾਈ ਸਾਹਿਬ ਗੁਰਮਤਿ ਸਿਧਾਂਤ ਅਨੁਸਾਰ ਬ੍ਰਹਮ ਦਾ ਖਿਆਲ ਅਕਾਲ ਪੁਰਖ ਦੀ ਏਕਤਾ ਤੋਂ ਮੰਨਦੇ ਹਨ। ਵੇਦਾਂ ਵਿਚ ਅਨੇਕਤਾ ਤੋਂ ਆਰੰਭ ਹੋ ਕੇ ਏਕਤਾ ਤੇ ਸਰਬ ਏਕਤਾ ਤੱਕ ਪੁੱਜੀਦਾ ਹੈ। ਪਰ ਗੁਰਬਾਣੀ ਤੇ ਗੁਰਦਾਸ ਬਾਣੀ ਅਨੁਸਾਰ ਏਕਤਾ ਤੋਂ ਆਰੰਭ ਹੋ ਕੇ ਅਨੇਕਤਾ ਦਾ ਪਸਾਰਾ ਪਸਰਦਾ ਹੈ। ਭਾਈ ਸਾਹਿਬ ਗੁਰਬਾਣੀ ਵਾਂਗ ਇਕ ਬ੍ਰਹਮ ਤੋਂ ਬਿਨਾਂ ਕਿਸੇ ਹੋਰ ਸ਼ਕਤੀ ਨੂੰ ਨਹੀਂ ਮੰਨਦੇ। ਉਨ੍ਹਾਂ ਦੇ ਬ੍ਰਹਮ ਦਰਸ਼ਨ ਦਾ ਮੂਲ ਆਧਾਰ ਇਕ ਬ੍ਰਹਮ ਦੀ ਅਰਾਧਨਾ ਅਤੇ ਉਸ ਇੱਕ ਨਾਲ ਅਭੇਦ ਹੋਣ ਦੀ ਸਾਧਨਾ ਹੈ। ਬ੍ਰਹਮ ਜੋਤਿ ਸਰੂਪ, ਸਤਿ ਸਰੂਪ, ਸੈਭੈ ਸਰੂਪ ਅਤੇ ਓਅੰਕਾਰ ਰੂਪ ਹੈ। ਉਹ ਅੰਤਰਜਾਮੀ, ਕ੍ਰਿਪਾਲੂ, ਬਖਸ਼ਿੰਦ ਤੇ ਸਰਬ ਵਿਆਪਕ ਹੈ। ਬ੍ਰਹਮ ਸਾਰੀ ਸ੍ਰਿਸ਼ਟੀ ਦਾ ਕਰਤਾ ਹੈ। ਉਸ ਦਾ ਨਿਵਾਸ ਜ਼ਰੇ ਜ਼ਰੇ ਵਿਚ ਹੈ। ਭਾਈ ਸਾਹਿਬ ਨੇ ਬ੍ਰਹਮ ਦੇ

ਨਿਵਾਸ ਸਥਾਨ ਅਤੇ ਸਮਾਧੀ ਅਵਸਥਾ ਲਈ 'ਸੱਚ ਖੰਡ' ਅਤੇ 'ਸੁੰਨ' ਆਦਿ ਸ਼ਬਦਾਂ ਦੀ ਵਰਤੋਂ ਵੀ ਕੀਤੀ ਹੈ। ਸਾਰੇ ਸੰਸਾਰ ਦਾ ਸਿਰਜਕ ਹੋਣ ਕਰਕੇ ਉਹ ਸਰਬ-ਵਿਆਪਕ ਤੇ ਸਰਬ-ਉੱਚ ਹੈ। ਉਹ ਦਰਸ਼ਕ ਅਤੇ ਰੱਖਿਅਕ ਵੀ ਹੈ। ਜਦ ਵਿਸ਼ਵ ਪ੍ਰਕ੍ਰਿਤੀ ਦਾ ਕੋਈ ਅਸਤਿੱਤਵ ਨਹੀਂ ਸੀ ਤਾਂ ਵੀ ਅਕਾਲ ਦਾ 'ਸ਼ਬਦ' ਮੌਜੂਦ ਸੀ। ਭਾਈ ਸਾਹਿਬ ਨੇ ਗੁਰਮਤਿ ਦੀ ਤਰ੍ਹਾਂ ਇਸੇ ਨੂੰ ਹੁਕਮ, ਇੱਛਾ ਅਤੇ ਕਵਾਉ ਵੀ ਕਿਹਾ ਹੈ। ਇਸ 'ਕਵਾਉ' ਤੋਂ ਹੀ ਹੌਲੀ ਹੌਲੀ ਸ੍ਰਿਸ਼ਟੀ ਦੀ ਰਚਨਾ ਹੋਈ। ਬ੍ਰਹਮ 'ਸੱਚ ਖੰਡ' ਦਾ ਵਾਸੀ ਹੈ। ਉਸ ਦਾ ਮਹਲ ਸਦਾ ਥਿਰ ਅਤੇ ਸੱਚਾ ਹੈ। ਪ੍ਰਭੂ ਦੀ ਪ੍ਰਾਪਤੀ ਲਈ ਸ਼ਰਧਾ, ਨਿਮਰਤਾ, ਪ੍ਰਭੂ ਦੀ ਸ਼ਰਨ, ਭਾਉ ਭਗਤਿ, ਗੁਰੂ ਦੀ ਪ੍ਰਾਪਤੀ, ਗੁਰ-ਪ੍ਰਸਾਦ, ਸੰਸਾਰਕ ਬੰਧਨਾਂ ਦਾ ਤਿਆਗ, ਸਤਿਸੰਗ, ਗੁਰਸੰਗਤਿ ਤੇ ਸਾਧ ਸੰਗਤਿ, ਹਉਮੈਂ ਦਾ ਤਿਆਗ ਅਤੇ ਨਿਸ਼ਕਾਮ ਕਰਮ ਕਰਨਾ ਜ਼ਰੂਰੀ ਹੈ।

ਜੀਵ ਬ੍ਰਹਮ ਦਾ ਅੰਸ਼ ਹੈ। ਇਸ ਲਈ ਬ੍ਰਹਮ ਦਾ ਨਿਵਾਸ ਮਨੁੱਖੀ ਹਿਰਦੇ ਅੰਦਰ ਹੈ। ਜੀਵ ਜਿਥੋਂ ਆਉਂਦਾ ਹੈ ਉਥੇ ਹੀ ਸਮਾ ਜਾਂਦਾ ਹੈ। 'ਦੇਹ' ਇਸ ਜੀਵ ਦੇ ਰਹਿਣ ਦੀ ਥਾਂ ਹੈ। ਭਾਈ ਸਾਹਿਬ ਗੁਰਮਤਿ ਸਿਧਾਂਤ ਦੀ ਵਿਆਖਿਆ ਕਰਦੇ ਲਿਖਦੇ ਹਨ ਕਿ ਪਰਮਾਤਮਾ ਨੇ ਮਾਤਾ ਦੀ ਰਕਤ ਅਤੇ ਪਿਤਾ ਦੀ ਬਿੰਦ ਤੋਂ ਇਹ ਮੂਰਤਿ ਸੂਰਤਿ ਬਣਾਈ ਹੈ। 'ਦੇਹ' ਹੀ ਨਾਸ਼ਵਾਨ ਹੈ। ਪੰਜਾਂ ਤੱਤਾਂ ਦਾ ਸਰੀਰ ਹੀ ਨਸ਼ਟ ਹੁੰਦਾ ਹੈ। ਸਰੀਰ ਨਸ਼ਟ ਹੋਣ ਪਿਛੋਂ ਜੀਵ ਆਪਣੇ ਮੂਲ ਰੂਪ ਪ੍ਰਭੂ ਵਿਚ ਸਮਾ ਜਾਂਦਾ ਹੈ। ਸ੍ਰਿਸ਼ਟੀ ਵਿਚ ਮਨੁੱਖ ਸ਼੍ਰੋਮਣੀ ਜੀਵ ਹੈ। ਜੀਵ-ਜੂਨਾਂ ਦੀ ਗਿਣਤੀ 84 ਲੱਖ ਹੈ। ਜਿਨ੍ਹਾਂ ਵਿਚੋਂ ਮਨੁੱਖਾ ਜਨਮ ਉੱਤਮ ਹੈ।

ਭਾਈ ਸਾਹਿਬ ਗੁਰਬਾਣੀ ਸਿਧਾਂਤ ਅਨੁਸਾਰ ਜਗਤ ਅਥਵਾ ਸ੍ਰਿਸ਼ਟੀ ਦੀ ਉਤਪਤੀ ਇੱਕ ਬ੍ਰਹਮ ਤੋਂ ਮੰਨਦੇ ਹਨ। ਪਰਮਾਤਮਾ ਆਪਣੀ ਇੱਛਾ ਅਨੁਸਾਰ ਜਗਤ ਦੀ ਉਤਪਤੀ ਤੇ ਜਗਤ ਦਾ ਪ੍ਰਲੈ ਕਰਦਾ ਹੈ। ਪਰਮਾਤਮਾ ਨੇ ਆਪਣੇ ਇੱਕ ਹੀ ਵਾਕ ਨਾਲ ਜਗਤ ਦਾ ਦ੍ਰਿਸ਼ਟ ਆਕਾਰ ਬਣਾ ਦਿੱਤਾ। ਪਰਮਾਤਮਾ ਆਪਣੇ ਹੁਕਮ ਨੂੰ ਆਪ ਹੀ ਜਾਣਦਾ ਹੈ। ਗੁਰੂ ਸਾਹਿਬਾਨ ਦੀ ਤਰ੍ਹਾਂ ਭਾਈ ਸਾਹਿਬ ਨੇ ਸ੍ਰਿਸ਼ਟੀ ਦੀ

ਉਤਪਤੀ ਓਂਕਾਰ ਤੋਂ ਵੀ ਮੰਨੀ ਹੈ। ਉਪਨਿਸ਼ਦਾਂ ਵਿਚ ਵੀ 'ਓਂਕਾਰ ਸ਼ਬਦ ਤੋਂ ਹੀ ਸ੍ਰਿਸ਼ਟੀ ਦੀ ਉਤਪਤੀ ਦਰਸਾਈ ਗਈ ਹੈ। ਸ੍ਰਿਸ਼ਟੀ ਨੂੰ ਸਤ, ਰਜ ਅਤੇ ਤਮ ਮਾਇਕ ਸ਼ਕਤੀ ਦੀ ਦੇਣ ਮੰਨਿਆ ਗਿਆ ਹੈ। ਇਕ ਹੋਰ ਵਿਚਾਰ ਅਨੁਸਾਰ ਪਹਿਲਾਂ ਇਕ ਸੱਚ ਸੀ ਉਸ ਸੱਚ ਤੋਂ ਹਵਾ ਉਪਜੀ, ਹਵਾ ਤੋਂ ਜਲ ਅਤੇ ਜਲ ਤੋਂ ਤ੍ਰਿਭਵਣ ਦੀ ਰਚਨਾ ਹੋਈ। ਬ੍ਰਹਮ ਅਤੇ ਜਗਤ ਆਪਸ ਵਿਚ ਅਭੇਦ ਹਨ। ਬ੍ਰਹਮ ਨੇ ਆਪਣੇ ਨਿਰਗੁਣ ਅਤੇ ਸੂਖਮ ਰੂਪ ਤੋਂ ਹੀ ਸਥੂਲ ਰੂਪ ਧਾਰਨ ਕੀਤਾ ਹੈ। ਗੁਰਮਤਿ ਦੀ ਤਰ੍ਹਾਂ ਭਾਈ ਸਾਹਿਬ ਵੀ ਮੰਨਦੇ ਹਨ ਕਿ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਕਈ ਅਰਬ ਜੁੱਗਾਂ ਤੱਕ ਅੰਧਕਾਰ ਹੀ ਅੰਧਕਾਰ ਸੀ। ਬ੍ਰਹਮ ਹੀ ਆਪਣੇ ਨਿਰਗੁਣ ਰੂਪ ਵਿਚ ਮੌਜੂਦ ਸੀ।

ਮਾਇਆ ਵਿਰੋਧਾਤਮਕ ਗੁਣਾਂ ਵਾਲੀ ਸ਼ਕਤੀ ਹੈ। ਇਸ ਮਾਇਆ ਨੇ ਬ੍ਰਹਮ ਸਮੇਤ ਦੇਵੀ ਦੇਵਤਿਆਂ ਅਤੇ ਸਾਰੇ ਜੀਵਾਂ ਨੂੰ ਆਪਣੀ ਪਕੜ ਵਿਚ ਲਿਆ ਹੋਇਆ ਹੈ। ਬ੍ਰਹਮ ਮਾਇਆ ਦੇ ਸਹਿਯੋਗ ਨਾਲ ਸਕਿਰਿਆ ਹੋ ਕੇ ਜਗਤ ਦੀ ਰਚਨਾ ਕਰਦਾ ਹੈ। ਇਸ ਜਗਤ ਦੇ ਕਾਰ-ਵਿਹਾਰ ਦੀ ਕਾਰਣ ਸ਼ਕਤੀਆਂ ਦਾ ਸਮੂਹਿਕ ਰੂਪ ਮਾਇਆ ਹੈ। ਜੀਵ ਮਨ ਪਿਛੇ ਲੱਗਕੇ ਇਸੇ ਮਾਇਆ ਦੀ ਖਾਤਰ ਭੱਜ ਦੌੜ ਕਰਦਾ ਕਾਲ ਦੇ ਪੰਜੇ ਵਿਚ ਫਸ ਜਾਂਦਾ ਹੈ। ਗੁਰੂ ਦੀ ਸ਼ਰਨ ਪੈ ਕੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਪੰਜ ਚੋਰਾਂ ਨੂੰ ਮਾਰਕੇ ਮਨ ਵਿਚੋਂ ਮਾਇਕ ਫੁਰਨੇ ਖਤਮ ਕੀਤੇ ਜਾ ਸਕਦੇ ਹਨ। ਇਸ ਮਾਇਆ ਦੇ ਵੱਡੇ ਪਰਿਵਾਰ ਵਿਚੋਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਝੂਠ, ਨਿੰਦਾ, ਖੋਟੀ ਮੱਤ, ਦ੍ਵੈਤ ਭਾਵ, ਆਦਿ ਜੀਵ ਨੂੰ ਸਤਾਉਂਦੇ ਹਨ। ਭਾਈ ਸਾਹਿਬ ਇਨ੍ਹਾਂ ਤੋਂ ਬਚਣ ਲਈ ਗੁਰਮਤਿ ਸਿਧਾਂਤ ਅਨੁਸਾਰ 'ਗੁਰਮੁਖਿ'ਗਾਡੀ ਰਾਹੁ' ਅਤੇ ਸਾਧ ਸੰਗਤਿ ਵਿਚ ਜਾ ਕੇ ਪ੍ਰਭੂ ਦਾ ਨਾਮ ਜਪਣ ਦੀ ਪ੍ਰੇਰਨਾ ਕਰਦੇ ਹਨ। ਫਿਰ ਮਾਇਆ ਦੇ ਤਿੰਨਾਂ ਗੁਣਾਂ ਤੋਂ ਉਪਰ ਉਠਕੇ ਆਪਣੇ ਅਸਲੇ ਵਿਚ ਸਮਾਇਆ ਜਾ ਸਕਦਾ ਹੈ।

ਮਾਇਆ ਮਨੁੱਖ ਲਈ ਸੰਸਾਰਕ ਬੰਧਨਾਂ ਦਾ ਕਾਰਨ ਬਣਦੀ ਹੈ। ਇਸ ਲਈ ਮਾਇਆ ਤੋਂ ਛੁਟਕਾਰਾ ਪਾਕੇ ਹੀ ਮੁਕਤੀ ਪ੍ਰਾਪਤ ਕੀਤੀ ਜਾ ਸਕਦੀ ਹੈ। ਗੁਰੂ ਸਾਹਿਬਾਨ ਦੀ ਤਰ੍ਹਾਂ ਭਾਈ ਸਾਹਿਬ ਸੰਸਾਰਕ ਬੰਧਨਾਂ ਤੋਂ ਛੁਟਕਾਰਾ ਪ੍ਰਾਪਤ ਕਰਨ ਨੂੰ ਹੀ ਮੁਕਤੀ ਮੰਨਦੇ ਹਨ। ਪਰ ਇਹ ਮੁਕਤੀ ਸਤਿਗੁਰੂ ਦੀ ਕ੍ਰਿਪਾ ਤੋਂ ਬਿਨਾਂ ਨਹੀਂ ਮਿਲ

ਸਕਦੀ। ਗੁਰਬਾਣੀ ਦੀ ਵਿਆਖਿਆ ਕਰਦੇ ਭਾਈ ਸਾਹਿਬ ਜੀਵਨ-ਮੁਕਤੀ ਨੂੰ ਉਤਮ ਦੱਸਦੇ ਹਨ ਜੋ ਕਿ ਇਸ ਸੰਸਾਰ ਵਿਚ ਰਹਿੰਦਿਆਂ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ। ਅਸਲ ਵਿਚ ਸੰਸਾਰਕ ਕਾਰ ਵਿਹਾਰ ਕਰਦਿਆਂ ਔਗੁਣਾਂ ਦਾ ਤਿਆਗ ਕਰਕੇ ਸਦਗੁਣ ਧਾਰਨ ਕਰਨੇ ਹੀ ਮੁਕਤੀ ਹੈ। ਅਹੰਕਾਰ ਮੁਕਤੀ ਦੇ ਰਾਹ ਵਿਚ ਵੱਡੀ ਰੁਕਾਵਟ ਹੈ। ਅਹੰਕਾਰ ਵਸ ਕੀਤੇ ਸਾਰੇ ਕਰਮ ਬੰਧਨ ਹਨ। ਗੁਰਸਿੱਖ ਇਸ ਅਹੰਕਾਰ ਤੋਂ ਰਹਿਤ ਹੁੰਦੇ ਹਨ। ਉਹ ਦੈਵੀ ਗੁਣਾਂ ਦੇ ਧਾਰਨੀ ਹੁੰਦੇ ਹਨ ਅਤੇ ਗ੍ਰਿਹਸਥ ਮਾਰਗ ਵਿਚ ਰਹਿੰਦਿਆਂ ਹੀ ਜੀਵਨ-ਮੁਕਤ ਹੁੰਦੇ ਹਨ। ਉਹ ਰੱਬੀ ਰਜ਼ਾ ਅਤੇ ਭਾਣੇ ਵਿਚ ਹੀ ਜੀਵਨ ਬਤੀਤ ਕਰਦੇ ਹਨ। ਅਜਿਹੇ ਜੀਵਨ ਮੁਕਤ ਵਿਅਕਤੀ ਆਪ ਵੀ ਤਰ ਜਾਂਦੇ ਹਨ ਅਤੇ ਹੋਰਨਾਂ ਨੂੰ ਵੀ ਤਾਰ ਦਿੰਦੇ ਹਨ। ਮੁਕਤੀ ਬਾਰੇ ਇਹੋ ਧਾਰਨਾ ਗੁਰਬਾਣੀ ਦੀ ਹੈ। ਇਸ ਤਰ੍ਹਾਂ ਭਾਈ ਸਾਹਿਬ ਦੀ ਮੁਕਤੀ ਸੰਬੰਧੀ ਧਾਰਣਾ ਗੁਰਬਾਣੀ ਦੀ ਵਿਆਖਿਆ ਹੀ ਹੈ।

———

# ਸਹਾਇਕ ਪੁਸਤਕ ਸੂਚੀ

## ਪੰਜਾਬੀ


ਅਰਜਨ, ਗੁਰੂ (ਸੰਪਾਦਕ) — ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਜੀਵਨ ਸਿੰਘ ਚਤਰ ਸਿੰਘ, ਅੰਮ੍ਰਿਤਸਰ।

ਅਤਰ ਸਿੰਘ (ਡਾ.) — ਦ੍ਰਿਸ਼ਟੀਕੋਣ, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1963.

ਸੰਪੂਰਨ ਸਿੰਘ, ਸੰਤ — ਜੀਵਨ ਭਾਈ ਗੁਰਦਾਸ, ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ, 1930.

ਸੇਖੋਂ, ਸੰਤ ਸਿੰਘ — ਭਾਈ ਗੁਰਦਾਸ: ਇੱਕ ਅਧਿਐਨ, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1975.

ਸਤਿਬੀਰ ਸਿੰਘ — ਸਾਡਾ ਇਤਿਹਾਸ (ਦਸ ਪਾਤਸ਼ਾਹੀਆਂ) ਭਾਗ ਪਹਿਲਾ, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ 1979 ਚੌਥਾ ਐਡੀਸ਼ਨ।

ਸਰਦੂਲ ਸਿੰਘ — ਭਾਈ ਗੁਰਦਾਸ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1961.

ਸੰਤੋਖ ਸਿੰਘ, ਭਾਈ (ਸੰਪਾ. ਭਾਈ ਵੀਰ ਸਿੰਘ) — ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥਾਵਲੀ, ਖਾਲਸਾ ਸਮਾਚਾਰ, ਅੰਮ੍ਰਿਤਸਰ, ਦੂਜੀ ਵਾਰ, 1936.

ਸ਼ਾਨ, ਹਰਨਾਮ ਸਿੰਘ ਡਾ. (ਸੰਪਾ.) — ਪੁਰਾਣਾ ਮਾਖਿਓਂ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1961.

ਸ਼ਾਂਤ, ਗੁਰਬਖ਼ਸ਼ ਸਿੰਘ — ਭਾਈ ਗੁਰਦਾਸ ਦੀਆਂ ਵਾਰਾਂ ਦਾ ਆਲੋਚਨਾਤਮਕ ਅਧਿਐਨ, ਭਾਸ਼ਾ ਵਿਭਾਗ ਪੰਜਾਬ, 1984.

ਸੀਤਲ, ਜੀਤ ਸਿੰਘ (ਡਾ.) — ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ, (ਭਾਗ ਪਹਿਲਾ) ਪੈਪਸੂ ਬੁੱਕ ਡਿਪੂ, ਪਟਿਆਲਾ, 1973.

ਸਿੰਗਲ, ਧਰਮਪਾਲ (ਪ੍ਰੋ.) — ਬਾਣੀ—ਸ੍ਰੀ ਗੁਰੂ ਰਵਿਦਾਸ ਜੀ, ਗੁਰੂ ਰਵਿਦਾਸ ਚੇਅਰ, ਪੰਜਾਬ ਯੂਨੀ. ਚੰਡੀਗੜ੍ਹ, 1986.

ਸਿੰਗਲ, ਧਰਮਪਾਲ (ਪ੍ਰੋ.) — ਸੰਤ ਸ਼ਿਰੋਮਣੀ ਰਵਿਦਾਸ, ਦੀਪਕ ਪਬਲਿਸ਼ਰਜ਼, ਜਲੰਧਰ, 1983.

ਸਾਹਿਬ ਸਿੰਘ (ਪ੍ਰੋ.) — ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਰਾਜ ਪਬਲਿਸ਼ਰਜ਼, ਅੱਡਾ ਹੁਸ਼ਿਆਰਪੁਰ, ਜਲੰਧਰ, (ਦਸ ਪੋਥੀਆਂ)

ਸਹਿਗਲ, ਮਨਮੋਹਨ (ਡਾ.) — ਗੁਰੂ ਗ੍ਰੰਥ ਸਾਹਿਬ: ਇਕ ਸਭਿਆਚਾਰਕ ਸਰਵੇਖਣ, ਭਾਸ਼ਾ ਵਿਭਾਗ, ਪੰਜਾਬ, 1987.

ਹੋਰਾ, ਭਗਤ ਸਿੰਘ — ਗੁਰਮਤਿ ਵਿਚਾਰਧਾਰਾ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ ਦਿੱਲੀ, 1969.

ਹਜਾਰਾ ਸਿੰਘ, ਗਿਆਨੀ (ਪੰਡਤ) (ਟੀਕਾਕਾਰ) — ਵਾਰਾਂ ਭਾਈ ਗੁਰਦਾਸ (ਭਾਵ ਪ੍ਰਕਾਸ਼ਨੀ ਟੀਕਾ ਸਮੇਤ) ਖਾਲਸਾ ਸਮਾਚਾਰ, ਅੰਮ੍ਰਿਤਸਰ, 1962.

ਹਰਨਾਮ ਸਿੰਘ, ਗਿਆਨੀ (ਟੀਕਾਕਾਰ) — ਟੀਕਾ ਵਾਰਾਂ ਭਾਈ ਗੁਰਦਾਸ ਜੀ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1969.

ਕੋਹਲੀ, ਸੁਰਿੰਦਰ ਸਿੰਘ, ਡਾ. (ਸੰਪਾ.) — ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1973.

ਕੋਹਲੀ, ਸੁਰਿੰਦਰ ਸਿੰਘ (ਡਾ.) — ਪੰਜਾਬੀ ਸਾਹਿਤ ਦਾ ਇਤਿਹਾਸ, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1955, ਚੌਥਾ ਐਡੀਸ਼ਨ।

ਕਾਨ੍ਹ ਸਿੰਘ, ਭਾਈ — ਮਹਾਨ ਕੋਸ਼, ਭਾਸ਼ਾ ਵਿਭਾਗ, ਪੰਜਾਬ, 1990, ਪੰਜਵੀਂ ਵਾਰ।

" — ਗੁਰਮਤ ਸੁਧਾਕਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1970, ਚੌਥਾ ਐਡੀਸ਼ਨ।

ਕਨਿੰਘਮ, ਜੋਜ਼ਫ ਡੇਵਿਡ (ਅਨੁ. ਗੁਰਮੁਖ ਸਿੰਘ ਗੁਰਮੁਖ) — ਸਿੱਖ ਇਤਿਹਾਸ, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1985, ਤੀਜੀ ਵਾਰ।

ਕਵੀ ਕਾਲੀਦਾਸ, ਪੰਡਤ (ਸੰਪਾ. ਪ੍ਰੋ. ਮੋਹਨ ਸਿੰਘ) — ਜੀਵ ਤੇ ਮੁਕਤੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1974.

| | |
|---|---|
| ਕਰਤਾਰ ਸਿੰਘ | *ਸਿੱਖ ਇਤਿਹਾਸ(ਭਾਗ ਦੂਜਾ)* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1971, ਦੂਜੀਵਾਰ |
| ਕੁਸ਼ਤਾ, ਮੌਲਾ ਬਖ਼ਸ਼ | *ਪੰਜਾਬ ਦੇ ਹੀਰੇ*, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1950, ਦੂਜੀਵਾਰ। |
| ਕੋਜਲੋਵ, ਵ(ਅਨੁ.ਗੁਰਬਖਸ਼) | *ਗੁਰੂ ਨਾਨਕ*, ਪ੍ਰਗਤੀ ਪ੍ਰਕਾਸ਼ਨ, ਮਾਸਕੋ, 1977. |
| ਕੁਲਵੰਤ ਸਿੰਘ(ਡਾ.) | *ਮਿਥ ਅਧਿਐਨ ਤੇ ਵਾਰਾਂ ਭਾਈ ਗੁਰਦਾਸ*, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 1982. |
| ਕੋਮਲ, ਹਰਨੇਕ ਸਿੰਘ | *ਭਾਈ ਗੁਰਦਾਸ-ਜੀਵਨ, ਚਿੰਤਨ ਤੇ ਕਲਾ*, ਦੀ ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੋਸਾਇਟੀ ਲਿਮ., ਲੁਧਿਆਣਾ, 1986. |
| ਗਿਆਨੀ, ਸ਼ੇਰ ਸਿੰਘ(ਪ੍ਰੋ.) | *ਗੁਰਮਤਿ ਦਰਸ਼ਨ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1951. |
| ਗੁਪਤਾ, ਸ.ਨ. | *ਦਰਸ਼ਨ ਸ਼ਾਸਤਰ ਦੀ ਨਵੀਨ ਰੂਪ ਰੇਖਾ*, ਭਾਰਤ ਪ੍ਰਕਾਸ਼ਨ, ਜਲੰਧਰ। |
| ਗਿਆਨ ਸਿੰਘ, ਗਿਆਨੀ | *ਤਵਾਰੀਖ ਗੁਰੂ ਖਾਲਸਾ(ਹਿੱਸਾ ਪਹਿਲਾ)* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1970. |
| " | *ਸ੍ਰੀ ਗੁਰੂ ਪੰਥ ਪ੍ਰਕਾਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1970. |
| ਗਿਆਨੀ, ਲਾਲ ਸਿੰਘ(ਗੁਜਰਾਂਵਾਲੀਆ) | *ਪੰਜਾਬ ਦੀ ਵੀਰ ਪਰੰਪਰਾ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀ. ਪਟਿਆਲਾ, 1988. |
| ਗਿਆਨੀ, ਨਰੈਣ ਸਿੰਘ(ਪੰਡਤ) | *ਵਾਰਾਂ ਭਾਈ ਗੁਰਦਾਸ ਜੀ-ਸਟੀਕ*, ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ. ਅੰਮ੍ਰਿਤਸਰ, 1986. |
| " | *ਭਾਈ ਗੁਰਦਾਸ ਜੀ ਦੇ ਕਬਿੱਤ ਸਵੱਯੇ*, ਬੂਟਾ ਸਿੰਘ, ਪ੍ਰਤਾਪ ਸਿੰਘ, ਅੰਮ੍ਰਿਤਸਰ। |

| | |
|---|---|
| ਚਾਕਰ, ਅਮਰ ਸਿੰਘ (ਸੰਪਾ.) | ਵਾਰਾਂ ਭਾਈ ਗੁਰਦਾਸ ਜੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1964. |
| ਛਿੱਬਰ, ਕੇਸਰ ਸਿੰਘ (ਸੰਪਾ. ਡਾ. ਰਤਨ ਸਿੰਘ ਜੱਗੀ) | ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਦਾ, ਪਰਖ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972. |
| ਜੋਧ ਸਿੰਘ, ਭਾਈ | ਸ਼੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ, ਪੰਜਾਬੀ ਯੂਨੀ. ਪਟਿਆਲਾ, 1968. |
| " | ਗੁਰੂ ਨਾਨਕ ਤੇ ਭਾਰਤੀ ਧਰਮ ਦਰਸ਼ਨ, ਪੰਜਾਬੀ ਯੂਨੀ. ਪਟਿਆਲਾ, 1982. |
| ਜਗਜੀਤ ਸਿੰਘ, (ਡਾ.) | ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਆਲੋਚਨਾਤਮਕ ਅਧਿਐਨ, ਪੈਪਸੂ ਬੁੱਕ ਡਿਪੂ, ਪਟਿਆਲਾ, 1974. |
| ਜੱਗੀ, ਰਤਨ ਸਿੰਘ (ਡਾ.) | ਭਾਈ ਗੁਰਦਾਸ–ਜੀਵਨੀ ਤੇ ਰਚਨਾ, ਪੰਜਾਬੀ ਯੂਨੀ. ਪਟਿਆਲਾ, 1974. |
| " | ਵਾਰਾਂ ਭਾਈ ਗੁਰਦਾਸ: ਸ਼ਬਦ-ਅਨੁਕ੍ਰਮਣਿਕਾ ਅਤੇ ਕੋਸ਼, ਪੰਜਾਬੀ ਯੂਨੀ. ਪਟਿਆਲਾ, 1966. |
| ਜੌਹਰ, ਸੁਰਿੰਦਰ ਸਿੰਘ | ਗੁਰੂ ਨਾਨਕ, ਨਿਊ ਬੁੱਕ ਕੰਪਨੀ, ਜਲੰਧਰ, 1968. |
| ਜੋਸ਼ੀ, ਐਲ. ਐਮ, ਜੋਧ ਸਿੰਘ | ਵਿਸ਼ਵ ਧਰਮ ਸੰਗ੍ਰਹਿ, ਪੰਜਾਬੀ ਯੂਨੀ. ਪਟਿਆਲਾ, 1971. |
| ਜੱਗੀ, ਰਤਨ ਸਿੰਘ (ਡਾ.) (ਮੁੱਖ ਸੰਪਾਦਕ) | ਗੁਰਮਤਿ ਕਾਵਿ ਅੰਕ (ਖੋਜ ਪਤ੍ਰਿਕਾ), ਪੰਜਾਬੀ ਯੂਨੀ. ,ਪਟਿਆਲਾ, ਸਤੰਬਰ, 1985. |
| ਤ੍ਰਿਲੋਕ ਸਿੰਘ, ਗਿਆਨੀ | ਜੀਵਨ ਭਾਈ ਗੁਰਦਾਸ ਜੀ, ਭਾਈ ਜਵਾਹਰ ਸਿੰਘ, ਕ੍ਰਿਪਾਲ ਸਿੰਘ, ਅੰਮ੍ਰਿਤਸਰ, 1962. |
| ਤਾਲਿਬ, ਗੁਰਬਚਨ ਸਿੰਘ (ਪ੍ਰੋ.) ਸੰਪਾ.) | ਧਰਮ ਦੀ ਉਤਪਤੀ ਤੇ ਵਿਕਾਸ, ਪੰਜਾਬੀ ਯੂਨੀ. ਪਟਿਆਲਾ, 1985. |

ਦੀਵਾਨਾ, ਮੋਹਨ ਸਿੰਘ (ਡਾ.) — ਪੰਜਾਬੀ ਭਾਸ਼ਾ ਵਿਗਿਆਨ ਅਤੇ ਗੁਰਮਤਿ ਗਿਆਨ, ਕਸਤੂਰੀ ਲਾਲ ਐਂਡ ਸਨਜ਼, ਅੰਮ੍ਰਿਤਸਰ, 1952.

ਦੀਪ, ਦਲੀਪ ਸਿੰਘ (ਡਾ.) — ਭਾਈ ਗੁਰਦਾਸ ਦੀ ਪਹਿਲੀ ਵਾਰ (ਇਕ ਆਲੋਚਨਾਤਮਕ ਅਤੇ ਤੁਲਨਾਤਮਕ ਅਧਿਐਨ) ਲਾਹੌਰ ਬੁੱਕ ਸ਼ਾਪ, ਲੁਧਿਆਣਾ।

" — ਵਾਰਾਂ ਭਾਈ ਗੁਰਦਾਸ, ਲਾਹੌਰ ਬੁੱਕ ਸ਼ਾਪ, ਲੁਧਿਆਣਾ, 1971.

ਦੀਵਾਨ ਸਿੰਘ (ਡਾ.) — ਗੁਰੂ ਨਾਨਕ ਦੀ ਸਾਹਿੱਤਕ ਪ੍ਰਤਿਭਾ ਤੇ ਹੋਰ ਲੇਖ, ਫ਼ਕੀਰ ਸਿੰਘ ਐਂਡ ਸਨਜ਼, ਅੰਮ੍ਰਿਤਸਰ, 1968.

ਦਰਸ਼ਨ ਸਿੰਘ — ਭਾਈ ਗੁਰਦਾਸ: ਸਿੱਖੀ ਦੇ ਪਹਿਲੇ ਵਿਆਖਿਆਕਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986.

ਨਾਰੰਗ, ਕਿਰਪਾਲ ਸਿੰਘ, ਗੁਰਚਰਨ ਸਿੰਘ — ਭਾਰਤ ਦਾ ਮੁਸਲਿਮ ਇਤਿਹਾਸ, ਧਨਪਤ ਰਾਏ ਐਂਡ ਸਨਜ਼, ਜਲੰਧਰ, 1962.

ਨਾਰੰਗ, ਗੋਕਲ ਚੰਦ (ਡਾ.) (ਅਨੁ. ਗੁਰਚਰਨ ਸਿੰਘ) — ਸਿੱਖ ਮੱਤ ਦਾ ਪਰਿਵਰਤਨ, ਪੰਜਾਬੀ ਯੂਨੀ., ਪਟਿਆਲਾ, 1973.

ਪਦਮ, ਪਿਆਰਾ ਸਿੰਘ — ਆਦਿ ਗੁਰੂ ਗ੍ਰੰਥ ਦੀ ਵਡਿਆਈ, ਪੰਜਾਬੀ ਯੂਨੀ., ਪਟਿਆਲਾ।

ਪੰਜਾਬੀ ਦੁਨੀਆ — ਭਾਈ ਗੁਰਦਾਸ ਅੰਕ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1968.

ਬਲਬੀਰ ਸਿੰਘ (ਡਾ.) — ਸੁਰਤਿ-ਸ਼ਬਦ ਵਿਚਾਰ, ਪੰਜਾਬੀ ਯੂਨੀ., ਪਟਿਆਲਾ, 1972.

ਬਿੱਲੀ ਗਰਾਹਮ — ਪਰਮੇਸਰ ਨਾਲ ਮੇਲ, ਕ੍ਰਿਸ਼ਚਨ ਫੈਲੋਸ਼ਿਪ ਸੈਂਟਰ, ਲੁਧਿਆਣਾ।

ਬਿਸ਼ਨ ਸਿੰਘ, ਗਿਆਨੀ (ਟੀਕਾਕਾਰ) — ਕਬਿੱਤ ਸਵੱਯੇ ਸਟੀਕ, ਭਾਈ ਗੁਰਦਾਸ ਜੀ, ਭਾਈ ਜਵਾਹਰ ਸਿੰਘ, ਕ੍ਰਿਪਾਲ ਸਿੰਘ ਐਂਡ ਕੋ., 1911 (ਪਹਿਲੀ ਵਾਰ)

ਬਾਹਰੀ, ਸੀਤਾ ਰਾਮ — ਭਾਈ ਗੁਰਦਾਸ ਦੀ ਬੋਲੀ ਤੇ ਸ਼ੈਲੀ, ਭਾਈ ਗੁਰਦਾਸ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1969.

ਭੱਲਾ, ਸਰੂਪ ਦਾਸ (ਸੰਪਾ. ਗੋਬਿੰਦ ਸਿੰਘ ਲਾਂਬਾ, ਖਜ਼ਾਨ ਸਿੰਘ) — ਮਹਿਮਾ ਪ੍ਰਕਾਸ਼, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971.

ਮਨੀ ਸਿੰਘ (ਭਾਈ) — ਜਨਮ ਸਾਖੀ, ਮੁਫ਼ੀਦਆਮ ਪ੍ਰੈਸ, ਲਾਹੌਰ, 1908.

ਮਹਿਤਾ, ਹਰਬੰਸ (ਡਾ.) ਤਿਲਕ ਵਰਮਾ (ਪ੍ਰੋ.) (ਸੰਪਾ. ਅਤੇ ਅਨੁ.) — ਤਿੰਨ ਉਪਨਿਸ਼ਦ, ਦੀਪਕ ਪਬਲਿਸ਼ਰਜ਼, ਜਲੰਧਰ, 1985.

ਰੂਪ, ਹਰਿੰਦਰ ਸਿੰਘ — ਭਾਈ ਗੁਰਦਾਸ, ਹਿੰਦ ਪਬਲਿਸ਼ਰਜ਼ ਲਿਮ., ਅੰਮ੍ਰਿਤਸਰ, 1952.

ਰਾਜਿੰਦਰ ਕੌਰ — ਭਾਈ ਗੁਰਦਾਸ ਦੀਆਂ ਵਾਰਾਂ: ਇੱਕ ਸਾਹਿਤਕ ਅਧਿਐਨ, ਨਿਊ ਬੁੱਕ ਕੰਪਨੀ, ਜਲੰਧਰ, 1971.

ਲਾਲ ਸਿੰਘ, ਗਿਆਨੀ (ਸੰਗਰੂਰ) — ਗੁਰਦਾਸ ਦਰਸ਼ਨ, ਗਿਆਨੀ ਲਾਲ ਸਿੰਘ ਸੰਗਰੂਰ, ਲੁਧਿਆਣਾ, 1950.

ਵੀਰ ਸਿੰਘ, ਭਾਈ (ਸੰਪਾ.) — ਕਬਿੱਤ ਭਾਈ ਗੁਰਦਾਸ (ਦੂਸਰਮ ਸੰਕਿਧ) ਖਾਲਸਾ ਸਮਾਚਾਰ, ਅੰਮ੍ਰਿਤਸਰ, 1966.

ਵੀਰ ਸਿੰਘ, ਭਾਈ — ਸ੍ਰੀ ਅਸ਼ਟ ਗੁਰੂ ਚਮਤਕਾਰ, ਭਾਗ-2, ਖਾਲਸਾ ਸਮਾਚਾਰ, ਅੰਮ੍ਰਿਤਸਰ, 1968.

" — ਭਗਤੀ ਕਾਵਿ, ਭਾਸ਼ਾ ਵਿਭਾਗ, ਪੰਜਾਬ, 1970.

" — ਗੁਰਬਿਲਾਸ ਪਾਤਿਸ਼ਾਹੀ-6, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1970.

ਸੁੰਦਰ ਗੁਟਕਾ ਸਟੀਕ, ਖਾਲਸਾ ਬ੍ਰਦਰਜ਼, ਅੰਮ੍ਰਿਤਸਰ।


## ਪੱਤਰ, ਪੱਤ੍ਰਕਾਵਾਂ ਅਤੇ ਖੋਜ ਪੱਤਰ


ਸਿੰਘ ਸਭਾ ਪੱਤ੍ਰਕਾ, ਦੂਜਾ ਗੁਰੂ ਗ੍ਰੰਥ ਵਿਚਾਰ ਸੰਮੇਲਨ ਅੰਕ, ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ, ਨਵੰਬਰ, ਦਸੰਬਰ- 1975.

ਸਿੰਘ ਸਭਾ ਪੱਤ੍ਰਿਕਾ, ਮਹਾਨ ਗੁਰਮਤਿ-ਵਿਚਾਰ ਸੰਮੇਲਨ, ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ, ਅਗਸਤ-1976.

ਜੋਤ ਸਿੰਘ ਸੀਤਲ(ਡਾ.) ਹਉ ਹਰਿ ਬਿਨੁ ਅਉਰੁ ਨ ਜਾਨਾ, ਰੋਜ਼ਾਨਾ ਅਜੀਤ, 22 ਨਵੰਬਰ, 1980.

ਬਾਹਰੀ, ਸੀਤਾ ਰਾਮ, ਗੁਰੂ ਨਾਨਕ ਸਾਹਿਬ ਦੀ ਦਾਰਸ਼ਨਿਕਤਾ ਦਾ ਪਿਛੋਕੜ(ਖੋਜ ਪੱਤਰ) ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, 3 ਜੁਲਾਈ, 1968.

ਹਿੰਦੀ ਪੁਸਤਕਾਂ

ਉਮੇਸ਼ ਮਿਸ਼ਰ, (ਡਾ.) ਭਾਰਤੀਯ ਦਰਸ਼ਨ, ਹਿੰਦੀ ਸਮਿਤੀ, ਸੂਚਨਾ ਵਿਭਾਗ, ਉੱਤਰ ਪ੍ਰਦੇਸ਼, ਲਖਨਊ, 1964.

ਪਿਤੰਬਰ ਦੱਤ ਬੜਥਵਾਲ(ਡਾ.) ਹਿੰਦੀ ਕਾਵਯ ਮੇਂ ਨਿਰਗੁਣ ਸੰਪ੍ਰਦਾਇ, ਅਵਧ ਪਬਲਿਸ਼ਿੰਗ ਹਾਊਸ ਪਾਨਦਰੀਬਾ, ਲਖਨਊ(ਪਹਿਲਾ ਸੰਸਕਰਣ)

ਬਲਦੇਵ ਉਪਾਧਿਆਇ(ਡਾ.) ਭਾਰਤੀਯ ਦਰਸ਼ਨ, ਅਮਰ ਭਾਰਤੀ ਪ੍ਰਕਾਸ਼ਨ, ਵਾਰਾਣਸੀ, 1978.

" ਭਾਰਤੀਯ ਧਰਮ ਔਰ ਦਰਸ਼ਨ ਕਾ ਅਨੁਸ਼ੀਲਨ, ਸ਼ਾਰਦਾ ਸੰਸਥਾਨ, ਵਾਰਾਣਸੀ, 1985.

ਮਨਮੋਹਨ ਸਹਿਗਲ(ਡਾ.) ਗੁਰੂ ਗ੍ਰੰਥ ਸਾਹਿਬ-ਏਕ ਸਾਂਸਕ੍ਰਿਤਕ ਸਰਵੇਖਣ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971.

" ਸੰਤ ਕਾਵਿ ਕਾ ਦਾਰਸ਼ਨਿਕ ਵਿਸ਼ਲੇਸ਼ਣ, ਭਾਰਤੇਂਦੂ ਭਵਨ, ਚੰਡੀਗੜ੍ਹ, 1965.

ਰਤਨ ਸਿੰਘ ਜੱਗੀ(ਡਾ.) ਗੁਰੂ ਨਾਨਕ: ਵਿਅਕਤਿੱਤਵ, ਕ੍ਰਿਤਿੱਤਵ ਔਰ ਚਿੰਤਨ, ਭਾਸ਼ਾ ਵਿਭਾਗ, ਪੰਜਾਬ, 1975.

ਕਠੋਪਨਿਸ਼ਦ, ਗੀਤਾ ਪ੍ਰੈਸ ਗੋਰਖਪੁਰ

ਗੀਤਾ, -ਉਹੀ-

ਭਾਗਵਤ ਪੁਰਾਣ, -ਉਹੀ-

## ENGLISH BOOKS


Avtar Singh (Dr.) — Ethics of the Sikhs, Punjabi University, Patiala, 1970.

Banerjee, Anil Chandra — Guru Nanak and His Times, Punjabi University Patiala-1971.

Chhabra, G.S. — Advanced History of the Punjab, New Academic Publishing Co. Jullundur, 1971.

Cunningham, Joseph Devey — A History of the Sikhs, S.Chand & Co, Ltd.New Delhi-1972.

Darshan Singh (Dr.) — The Religion of Guru Nanak, Lyall Book Depot-Ludhiana, 1970.

" — Indian Bhakti Tradition and Sikh Gurus, Lyall Book Depot, Ludhiana, 1968.

Dewana, Mohan Singh (Dr.) — A History of Panjabi Literature Bharat Prakashan, Jullundhur, 1971.

" — An Introduction to Panjabi Literature, Nanak Singh Pustak-mala, Amritsar, 1951.

Elliot, H.M. and Dowson, J. — The History of India as told by His Own Historian, London, 1871.

| | |
|---|---|
| Fauja Singh(Dr.) & Others | Sikhism, Punjabi University, Patiala,1969. |
| Fauja Singh,A.C.Arora(Edi). | Papers on Guru Nanak(Panjab History Conference Proceedings) PUnjabi Uni. Patiala,1970. |
| Ganda Singh(Kewal) | Life of Bhai Gurdas, The Khalsa Lahore(Ed.) Bhagat Lakshman Singh (From March 15,1930 to Aug.10,1930) |
| " | Guru Arjun's Martyrdom Reinterpreteed, Guru Nanak Mission, Patiala, 1969. |
| Gopal Singh(Dr.) | A History of the Sikh People (1469--1978) World Sikh Uni. Press,1979. |
| Gobind Singh | Guru Nanak: World Teacher,India Book House New Delhi,1968. |
| Ganda Singh | The Sikhs, Shiromani Gurdwara Parbandhak Committee,Amritsar. |
| " | The Sikhs And Sikhism,Sikh History Society, Patiala,1959. |
| Gupta, Hari Ram | History of Sikh Guru's, U.C. Kapur & Sons, New Delhi,1973. |
| Khushwant Singh | A History of the Sikhs Vol-I (1469--1839) Oxford Uni.Press, Delhi,1977. |

Khusvant Singh — *The Sikhs*, George Allen & Unwin Ltd. London, 1953.

" — *Hymns of Guru Nanak*, Oyient Longmans Ltd.3/5 As-af Ali Road, N.Delhi, 1969.

Kohli, Surunder Singh — *Outlines of Sikh Thought*, Munshiram Manchar Lala Publishers, N.Delhi, 1978.

" — *A Critical Study of Adi Granth*, Motilala Banarsidass, Delhi, 1976.

Macauliffe, M.A. — *The Sikh Religion(Vol-I, III)* S.Chand & Co. Delhi-1963.

Mcleod, W.H. — *Guru Nanak And the Sikh Religion*, Oxford Uni. Press, Delhi, 1976.

Malcolm, John — *Sketch of the Sikhs*, Vinay Publications, Chandigarh, 1981.

Narang, Gokal Chand(Dr.) — *Transformation of Sikhism*, New Book Society, N.Delhi, 1960.

Puran Singh, (Prof.) — *Spirit of the Sikh Part I & II* Punjabi University, Patiala, 1981.

" — *The Book of the Ten Masters*, Paunjabi Uni., Patiala, 1981.

Radha Krishnan(Dr.) — *Indian Philosophy*, George Allen & Unwin Ltd. London, 1948.

" — *Sacred Writings of the Sikhs*, George Allen & Unwin Ltd, Museum Street London UNESCO, 1965.

RayChowdhary, S.C. *Social, Cultural And Economic History of India*, Surjeet Publications, Delhi, 1983.

Sharma, S.R. *Mougal Empire In India*, Karnatak Pub. House, Bombay, 1940.

Sarkar, S.C. and Datta K.K. *Modern Indian History Vol-I*, Indian Press, Allahabad, 1932.

Srivastave, A.L. *The Sultanate of Delhi* (4th Edi.) Shiva Lal Aggarwal & Co, Agra, 1964.

Teja Singh (Prof.) & Ganda Singh (Dr.) *A Short History of the Sikhs, Vol-I*, Orient Longman, Bombay, 1950.

Vaswani, T.L. *Guru Nanak, Prophet of Light*, East & West Series, Poona-1, 1957.

(Ed.) *Sikhism and Indian Society*, Indian Institute of Advanced Study, Simla, 1967.

Magazine

*Guru Gobind Singh, Birthday Souvenir*, Third Birth Centenary Celebration Committee-Takhat Harinandirji, Patna Sahib, Jan.18, 196

*******
*****
***

